*ਏਸੇ ਕਲਮ ਤੋਂ :*

- ਸਿੱਖ ਧਰਮ ਫ਼ਿਲਾਸਫ਼ੀ
- ਲੈਕਚਰ ਮਹਾਂ ਚਾਨਣ
- ਜਨਤਾ ਵਿਚ ਕਿਵੇਂ ਬੋਲੀਏ ?
- ਪ੍ਰੀਤ ਗੀਤ (ਗਜ਼ਲਾਂ ਭਾਈ ਨੰਦ ਲਾਲ ਸਟੀਕ)
- ਬਾਰਹਮਾਹ ਸਟੀਕ

5

# JIVAN KIRNAN

[A book on the religions of world and their founders]

*by*

PRINCIPAL GANGA SINGH

ISBN 81-7205-249-9

ਸਿੰਘ ਬ੍ਰਦਰਜ਼ ਵੱਲੋਂ
ਪਹਿਲੀ ਵਾਰ ਅਗਸਤ 2000

ਮੁੱਲ : 70-00

ਪ੍ਰਕਾਸ਼ਕ :
ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਛਾਪਕ :
ਪ੍ਰਿੰਟਵੈੱਲ, 146 ਇੰਡ. ਫੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਜਾਣ-ਪਛਾਣ

ਪ੍ਰਿੰਸੀਪਲ ਗੰਗਾ ਸਿੰਘ (1898—25-12-1961) ਉੱਘੇ ਪ੍ਰਚਾਰਕ, ਲਾਸਾਨੀ ਵਕਤਾ ਤੇ ਸਿਖ ਚਿੰਤਕ ਸਨ, ਜਿਨ੍ਹਾਂ ਨੇ ਆਪਣੇ ਹੱਥੀਂ ਪੂਰਾਂ ਦੇ ਪੂਰ ਸਿਖ ਪ੍ਰਚਾਰਕ ਬਣਾਏ ਤੇ ਸਿਖ ਪ੍ਰਚਾਰ ਨੂੰ ਆਧੁਨਿਕ ਸਮੇਂ ਦੀਆਂ ਚੁਣੌਤੀਆਂ ਕਬੂਲਣ ਦੇ ਸਮਰੱਥ ਬਣਾਇਆ। ਸ਼ਬਦਾਂ ਦੇ ਜਾਦੂਗਰ ਪ੍ਰਿੰਸੀਪਲ ਗੰਗਾ ਸਿੰਘ ਨੂੰ ਆਪਣੀ ਗੱਲ ਏਨੇ ਵਧੀਆ ਢੰਗ ਨਾਲ ਪੇਸ਼ ਕਰਨ ਦੀ ਜਾਚ ਸੀ ਕਿ ਹਰ ਵਰਗ ਦਾ ਸਰੋਤਾ ਆਪਦੀ ਦਲੀਲ ਤੋਂ ਕਾਇਲ ਹੋਏ ਬਿਨਾਂ ਨਹੀਂ ਸੀ ਰਹਿ ਸਕਦਾ। ਪੰਡਿਤ ਨਹਿਰੂ ਵਰਗੇ ਪ੍ਰਭਾਵਸ਼ਾਲੀ ਵਕਤੇ ਨੂੰ ਵੀ ਗੰਗਾ ਸਿੰਘ ਦੇ ਸਰੋਤਾ-ਵਿਚਾਰਧਾਰਾ ਨੂੰ ਅਸਰ-ਅੰਦਾਜ਼ ਕਰਨ ਵਾਲੇ ਵਿਖਿਆਨਾਂ ਨੇ ਪੰਜਾਬ ਵਿਚ ਰਾਜਨੀਤਕ ਰੈਲੀਆਂ ਦੀ ਲੜੀ ਵਿਚੇ ਛੱਡ ਕੇ ਮੈਦਾਨੋਂ ਭੱਜਣ ਲਈ ਮਜਬੂਰ ਕਰ ਦਿੱਤਾ ਸੀ।

ਤਹਿਸੀਲ ਤਰਨ ਤਾਰਨ ਦੇ ਪਿੰਡ ਜਗਤਪੁਰਾ ਵਿਚ ਜਨਮੇ ਗੰਗਾ ਸਿੰਘ ਨੇ ਮੈਟ੍ਰਿਕ ਪਾਸ ਕਰਨ ਉਪਰੰਤ ਗੁਰਮਤਿ ਪ੍ਰਚਾਰ ਵਿਦਿਆਲਾ ਤਰਨ ਤਾਰਨ ਵਿਚੋਂ ਗੁਰਮਤਿ-ਵਿਦਿਆ ਪ੍ਰਾਪਤ ਕੀਤੀ। 1933 ਵਿਚ ਆਪ ਜੀ ਸ਼੍ਰੋਮਣੀ ਕਮੇਟੀ ਦੁਆਰਾ ਸਥਾਪਿਤ ਕੀਤੇ ਸਿਖ ਮਿਸ਼ਨਰੀ ਕਾਲਜ ਦੇ ਪਹਿਲੇ ਪ੍ਰਿੰਸੀਪਲ ਥਾਪੇ ਗਏ। ਸਿਖ ਧਰਮ ਚਿੰਤਨ ਸੰਬੰਧੀ *ਅੰਮ੍ਰਿਤ* ਮਾਸਕ-ਪੱਤਰ ਜਾਰੀ ਕਰ ਕੇ ਆਪ ਨੇ ਆਪਣੀ ਵਿਦਵਤਾ ਦੀ ਧਾਂਕ ਜਮਾ ਲਈ ਸੀ। ਗੰਗਾ ਸਿੰਘ ਜੀ ਸਿਖ ਸੰਗਤਾਂ ਵਿਚ ਬੇਹੱਦ ਸਤਿਕਾਰ ਤੇ ਮਕਬੂਲੀਅਤ ਦੇ ਪਾਤਰ ਰਹੇ ਹਨ।

ਪ੍ਰਿੰਸੀਪਲ ਗੰਗਾ ਸਿੰਘ ਦੁਆਰਾ ਲਿਖਤ ਹੱਥਲੀ ਪੁਸਤਕ ਗਿਆਨ ਦੇ ਅਖੰਡ ਪ੍ਰਕਾਸ਼ ਨੂੰ ਵੰਡਣ ਵਾਲੇ ਮਹਾਨ ਰਹਿਬਰਾਂ ਤੇ ਉਨ੍ਹਾਂ ਦੁਆਰਾ ਦਰਸਾਏ ਸੱਚ ਦੇ ਮਾਰਗ ਬਾਰੇ ਸੋਝੀ ਦੇਣ ਵਾਲੀ ਇਕ ਅਦੁੱਤੀ ਰਚਨਾ ਹੈ। ਇਸ ਪੁਸਤਕ ਵਿਚ ਨਿਰੇ ਤੱਥ ਨਹੀਂ ਹਨ, ਬਲਕਿ ਸੱਚ ਦੇ ਪ੍ਰਕਾਸ਼ ਦੀਆਂ ਤੇਜੱਸਵੀ ਕਿਰਨਾਂ ਦਾ ਨਿੱਘ ਵੀ ਹੈ ਤੇ ਇਸ ਸੱਚ ਵਿਚ ਹਲੂਲ ਹੋਣ ਦੀ ਮਿੱਠੀ ਮਿੱਠੀ ਪ੍ਰੇਰਨਾ ਵੀ।

ਇਹ ਪੁਸਤਕ ਕਦੇ ਵੀ ਪੁਨਰ-ਪ੍ਰਕਾਸ਼ਤ ਨਾ ਹੋ ਸਕਦੀ, ਜੇਕਰ ਪ੍ਰੋ. ਪਿਆਰਾ ਸਿੰਘ ਪਦਮ ਆਪਣੀ ਨਿੱਜੀ ਲਾਇਬ੍ਰੇਰੀ ਵਿਚੋਂ ਇਸਦੀ ਕਾਪੀ ਸਾਨੂੰ ਸੌਂਪਣ ਦਾ ਉਪਕਾਰ ਨਾ ਕਰਦੇ। ਪਦਮ ਜੀ ਪ੍ਰਿੰਸੀਪਲ ਗੰਗਾ ਸਿੰਘ ਦੇ ਨਾਲ ਸਹਿਯੋਗੀ ਅਧਿਆਪਕ ਵਜੋਂ ਸਿਖ ਮਿਸ਼ਨਰੀ ਕਾਲਜ ਵਿਖੇ ਸਿਖ ਪ੍ਰਚਾਰਕਾਂ ਦੀ ਪਨੀਰੀ ਤਿਆਰ ਕਰਦੇ ਰਹੇ ਤੇ ਉਨ੍ਹਾਂ ਦੀਆਂ ਦੋ ਰਚਨਾਵਾਂ *ਲੈਕਚਰ ਮਹਾਂ ਚਾਨਣ* ਤੇ *ਸਿਖ ਧਰਮ ਫ਼ਿਲਾਸਫ਼ੀ* ਆਪਦੀ ਸੁਚੱਜੀ ਸੰਪਾਦਨਾ ਹੇਠ ਹੀ ਪ੍ਰਕਾਸ਼ਿਤ ਹੋਈਆਂ ਸਨ।

ਪ੍ਰਿੰਸੀਪਲ ਗੰਗਾ ਸਿੰਘ ਦੀ ਵਿਦਵਤਾ ਦੇ ਆਪ ਬਹੁਤ ਪ੍ਰਸ਼ੰਸਕ ਹਨ ਤੇ ਇਸੇ ਸਤਿਕਾਰ ਤੇ ਸਨੇਹ ਭਾਵਨਾ ਤਹਿਤ ਆਪ ਨੇ ਇਸ ਪੁਸਤਕ ਦੇ ਪ੍ਰਕਾਸ਼ਨ ਲਈ ਸਾਨੂੰ ਪ੍ਰੇਰਨਾ ਦਿੱਤੀ ਹੈ।

ਪੁਸਤਕ ਦੇ ਪੁਨਰ-ਪ੍ਰਕਾਸ਼ਨ ਤੋਂ ਪਹਿਲਾਂ ਸਾਰੀ ਪੁਸਤਕ ਦੀ ਲੋੜੀਂਦੀ ਸੁਧਾਈ ਕੀਤੀ ਗਈ ਹੈ। ਸੁਧਾਈ ਦੇ ਇਸ ਬਿਖਮ ਕਾਰਜ ਲਈ ਆਪਣੇ ਸੰਪਾਦਕੀ ਸਟਾਫ਼ ਅਤੇ ਪ੍ਰਕਾਸ਼ਨ-ਪ੍ਰੇਰਨਾ ਲਈ ਪਦਮ ਜੀ ਦੇ ਹਾਰਦਿਕ ਧੰਨਵਾਦੀ ਹਾਂ।

—ਪ੍ਰਕਾਸ਼ਕ

# ਭੂਮਿਕਾ

ਰੱਬੀ ਬਾਣੀ ਵਿਚ ਆਇਆ ਹੈ :

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

ਜੋਤਿ ਸ੍ਰੀ ਨਿਰੰਕਾਰੀ ਜੀ ਦੀ ਹੈ। ਉਸਦੀ ਕਿਰਨ ਸਤਿਪੁਰਖਾਂ ਦੇ ਪਾਰਦਰਸ਼ਕ ਹਿਰਦਿਆਂ ਥਾਣੀਂ ਲੰਘ ਕੇ ਜਗਤ ਨੂੰ ਚਾਨਣ ਦਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਉਸੇ ਜੋਤਿ ਦੇ ਸੂਰਜ ਸਨ। ਉਹ ਜੋਤਿ ਆਪਣੀ ਕਿਰਨ ਹਰ ਸਮੇਂ, ਹਰ ਦੇਸ਼ ਤੇ ਹਰ ਕੌਮ ਵਿਚ ਰੌਸ਼ਨੀ ਪਹੁੰਚਾਉਣ ਲਈ ਕਿਸੇ ਨਾ ਕਿਸੇ ਸਤਿਪੁਰਖ ਦੇ ਹਿਰਦੇ ਰਾਹੀਂ ਚਮਕਦੀ ਹੈ, ਜਿਸ ਚਾਨਣ ਕਰਕੇ ਮਨੁੱਖ ਜਾਤੀ ਰਸਾਤਲ ਵਿਚੋਂ ਉਠ, ਤਰੱਕੀ ਦੇ ਮੈਦਾਨ ਵਿਚ ਪੈਰ ਮਾਰਦੀ ਹੈ। ਅਜਿਹੇ ਸਤਿਪੁਰਖ ਜੀਵਨ-ਯਾਤਰਾ ਵਿਚ ਮਨੁੱਖ ਲਈ ਰੌਸ਼ਨ ਸਿਤਾਰੇ ਹਨ, ਜਿਨ੍ਹਾਂ ਵੱਲ ਤੱਕਦਾ ਹੋਇਆ ਮਨੁੱਖ ਇਸ ਸੰਸਾਰ ਦੇ ਅੰਧ-ਗਹੇਰੇ ਵਿਚੋਂ ਹਕੀਕਤ ਦਾ ਰਾਹ ਤਲਾਸ਼ ਕਰ ਸਕਦਾ ਹੈ। ਇਹੋ ਹੀ ਵਡਿਆਈ ਸੀ ਜਿਸ ਕਰਕੇ ਮਜ਼ਹਬ, ਜੋ ਅਜਿਹੇ ਸਤਿਪੁਰਖਾਂ ਦੇ ਦੱਸੇ ਹੋਏ ਤਰੀਕੇ ਦਾ ਨਾਮ ਹੈ, ਮਨੁੱਖ ਨੂੰ ਸਦਾ ਹੀ ਪਿਆਰਾ ਰਿਹਾ ਹੈ। ਇਨਸਾਨ ਨੇ ਆਪਣੀ ਭਾਈਚਾਰਕ ਤੇ ਰਾਜਨੀਤਕ ਤਾਕਤ ਬਹੁਤ ਵੇਰਾਂ ਮਜ਼ਹਬ ਦੇ ਚਰਨਾਂ ਵਿਚ ਰੱਖੀ ਹੈ। ਪਰ ਜਿੱਦਾਂ ਅੰਗੂਰ ਜਿਹਾ ਮਿੱਠਾ, ਸੁਆਦਲਾ ਤੇ ਰਸਦਾਇਕ ਮੇਵਾ ਤ੍ਰੱਕ ਜਾਵੇ ਤਾਂ ਉਸਦਾ ਰਸ ਸ਼ਰਾਬ ਵਿਚ ਬਦਲ ਜਾਣ ਕਰਕੇ ਸਿਆਣਿਆਂ ਲਈ ਤਿਆਗਣ ਯੋਗ ਵਸਤੂ ਬਣ ਜਾਂਦਾ ਹੈ, ਉਹੋ ਹੀ ਹਾਲ ਮਜ਼ਹਬ ਦਾ ਵੀ ਹੈ। ਇਹ ਮੇਵਾ ਬੜਾ ਸੁਆਦਲਾ ਤੇ ਰਸਦਾਇਕ ਹੈ, ਪਰ ਜੇ ਖੁੱਲ੍ਹੇ ਦਿਲਾਂ ਦੇ ਮੈਦਾਨਾਂ ਵਿਚ, ਅਕਲ ਦੀ ਡਾਲੀ ਨਾਲ ਲੱਗਾ ਹੋਇਆ, ਪਿਆਰ ਦੇ ਪਾਣੀ ਨਾਲ ਸਿੰਜਿਆ ਜਾਵੇ ਤਾਂ। ਪਰ ਜਦੋਂ ਤਅੱਸਬ ਦੇ ਮੱਟਾਂ ਵਿਚ ਪਾ ਕੇ ਅੰਧ-ਵਿਸ਼ਵਾਸ ਦੀਆਂ ਰੂੜੀਆਂ ਵਿਚ ਦੱਬਿਆ ਜਾਵੇ ਤਾਂ ਡਾਢੀ ਹਾਨੀਕਾਰਕ ਸ਼ੈ ਬਣ ਜਾਂਦਾ ਹੈ। ਜੇ ਸੱਚ ਪੁੱਛੋ ਤਾਂ ਸਾਡੇ ਦੇਸ਼ ਵਿਚ ਅੱਜ ਕੱਲ ਮਜ਼ਹਬ ਦੀ ਅਜਿਹੀ ਹੀ ਹਾਨੀਕਾਰਕ ਦਸ਼ਾ ਬਣੀ ਹੋਈ ਹੈ। ਤਅੱਸਬ ਦਾ ਅੰਧਕਾਰ ਛਾਇਆ ਹੋਇਆ ਹੈ, ਪੇਸ਼ਾਵਰ ਭਾੜੇ 'ਤੇ ਬੋਲਣ ਵਾਲੇ ਪ੍ਰਚਾਰਕਾਂ ਦੇ ਹੱਥ ਵਿਚ ਇਸ ਦੀ ਵਾਗਡੋਰ ਹੈ, ਜੋ ਲੋਕਾਂ ਦੀ ਕਮਜ਼ੋਰੀ ਤੋਂ ਫ਼ਾਇਦਾ ਉਠਾ ਕੇ, ਕਿਸੇ ਇਕ ਸਤਿਪੁਰਖ ਦੇ ਉਪਾਸ਼ਕ ਬਣ, ਦੂਸਰਿਆਂ ਦੀ ਨਿੰਦਿਆ ਕਰਨਾ ਹੀ ਆਪਣਾ ਆਦਰਸ਼ ਬਣਾਈ ਫਿਰਦੇ ਹਨ। ਅਜਿਹੇ ਲੋਕਾਂ ਦੇ ਹੱਥੋਂ ਤੰਗ ਆ ਕੇ ਹੀ ਸਾਡੇ

ਨੌਜੁਆਨ ਮਜ਼ਹਬ ਤੋਂ ਨਫ਼ਰਤ ਕਰਨ ਲੱਗ ਪਏ ਹਨ। ਇਹ ਪੁਸਤਕ *ਜੀਵਨ ਕਿਰਨਾਂ* ਅਸਲ ਵਿਚ ਅਜਿਹੇ ਮੁਤੱਸਬੀ ਪ੍ਰਚਾਰਕਾਂ ਦੇ ਭੰਡੀ ਪ੍ਰਚਾਰ ਦਾ ਜੁਆਬ ਦੇਣ ਲਈ ਹੀ ਲਿਖੀ ਗਈ ਹੈ ਤੇ ਇਸ ਵਿਚ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਜੋ ਜੋ ਵੀ ਸਤਿਪੁਰਖ ਜਗਤ ਵਿਚ ਆਏ, ਉਨ੍ਹਾਂ ਸਾਰਿਆਂ ਤੋਂ ਹੀ ਮਨੁੱਖ ਜਾਤੀ ਨੂੰ ਬੜਾ ਲਾਭ ਪੁੱਜਾ ਹੈ; ਉਹ ਅਸਲ ਵਿਚ ਪਰਮੇਸ਼ਰ ਦੇ 'ਜੀਵਨ' ਸਰੂਪ ਦੀਆਂ 'ਕਿਰਨਾਂ' ਸਨ, ਜਿਨ੍ਹਾਂ ਦੇ ਉਜਾਲੇ ਤੋਂ ਲਾਭ ਉਠਾਉਣ ਦਾ ਪ੍ਰਾਣੀ ਮਾਤ੍ਰ ਨੂੰ ਹੱਕ ਹੈ। ਜੇ ਕਿਸੇ ਇਕ ਮਨੁੱਖ 'ਤੇ ਵੀ ਇਹ ਭਾਵ ਪ੍ਰਗਟ ਹੋ ਜਾਵੇ ਤੇ ਉਹ ਤਅੱਸਬ ਦੇ ਰੋਗ ਤੋਂ, ਇਸ ਪੁਸਤਕ ਨੂੰ ਪੜ੍ਹ ਕੇ, ਖ਼ਲਾਸੀ ਪਾ ਸਕੇ ਤਾਂ ਮੈਂ ਆਪਣਾ ਯਤਨ ਸਫਲ ਸਮਝਾਂਗਾ।

ਦਾਸ—

**ਰੰਗਾ ਸਿੰਘ**

## ਸੁਕਰਾਤ

ਸੰਸਾਰ ਦੀ ਸਭਿਅਤਾ ਦੇ ਪੁਰਾਣੇ ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਜਿਨ੍ਹਾਂ ਪ੍ਰਾਚੀਨ ਕੌਮਾਂ ਨੇ ਸੰਸਾਰ ਵਿਚ ਜਾਗ੍ਰਿਤੀ ਪੈਦਾ ਕੀਤੀ ਅਤੇ ਜਿਨ੍ਹਾਂ ਤੋਂ ਰੌਸ਼ਨੀ ਲੈ ਕੇ ਜਗਤ ਨੇ ਜੀਵਨ-ਯਾਤਰਾ ਦੇ ਸੁਖੇਨ ਅਤੇ ਚੰਗੇ ਢੰਗ ਸਿੱਖੇ, ਉਨ੍ਹਾਂ ਵਿਚੋਂ ਯੂਨਾਨੀ ਇਕ ਉੱਘੀ ਅਤੇ ਚੋਟੀ ਦੀ ਕੌਮ ਹੋਈ ਹੈ। ਆਮ ਲੋਕਾਂ ਦਾ ਖ਼ਿਆਲ ਹੈ ਕਿ ਭਾਰਤਵਰਸ਼ ਤੋਂ ਬਾਅਦ, ਜੋ ਪੱਛਮੀ ਕੌਮਾਂ ਨੂੰ ਦੀਨੀ ਅਤੇ ਦੁਨਿਆਵੀ ਵਿੱਦਿਆ ਵਿਚ ਪ੍ਰਸਿੱਧ ਉਸਤਾਦ ਮਿਲਿਆ, ਉਹ ਯੂਨਾਨ ਹੀ ਸੀ। ਪੱਛਮੀ ਫ਼ਲਸਫ਼ੇ ਦਾ ਮੂਲ ਜੇ ਯੂਨਾਨ ਦੇ ਦਿਮਾਗ਼ ਤੋਂ ਹੀ ਮੰਨ ਲਿਆ ਜਾਵੇ ਤਾਂ ਕੋਈ ਵੱਡੀ ਗੱਲ ਨਹੀਂ ਹੋਵੇਗੀ। ਜਿਨ੍ਹਾਂ ਜਿਨ੍ਹਾਂ ਮਹਾਪੁਰਸ਼ਾਂ ਨੇ ਅੱਡੋ ਅੱਡ ਸਮਿਆਂ ਵਿਚ ਪੈਦਾ ਹੋ ਕੇ ਆਪਣੇ ਉੱਚ-ਜੀਵਨ ਨਾਲ ਇਸ ਦੇਸ਼ ਦੀ ਸ਼ਾਨ ਨੂੰ ਵਧਾਇਆ ਹੈ, ਉਨ੍ਹਾਂ ਵਿਚੋਂ ਸੁਕਰਾਤ ਦਾ ਨਾਮ ਖ਼ਾਸ ਕਰਕੇ ਵਰਣਨ ਯੋਗ ਹੈ। ਜਦ ਅਸੀ ਏਸ ਮਹਾਤਮਾ ਦੇ ਜੀਵਨ ਵੱਲ ਨਜ਼ਰ ਮਾਰਦੇ ਹਾਂ ਤਾਂ ਸੱਚ, ਸ਼ਾਂਤੀ, ਧੀਰਜ ਅਤੇ ਧਰਮ ਦਾ ਇਕ ਦਰਿਆ ਠਾਠਾਂ ਮਾਰਦਾ ਨਜ਼ਰ ਆਉਂਦਾ ਹੈ, ਜਿਸ ਨੇ ਕੁਰਬਾਨੀਆਂ ਦੇ ਉਛਾਲੇ ਨਾਲ, ਯੂਨਾਨੀ ਅਤੇ ਹੋਰ ਕੌਮਾਂ ਦੇ ਹਿਰਦਿਆਂ ਨੂੰ ਸਿੰਜਿਆ ਹੈ। ਇਹ ਭਲਾ ਪੁਰਖ ਯੂਨਾਨ ਵਿਚ ਆਪਣੀ ਨੇਕੀ ਵਾਸਤੇ ਐਨਾ ਮਸ਼ਹੂਰ ਸੀ ਕਿ ਇਸ ਦਾ ਨਾਮ ਸੌਕਰਾਟੀਜ਼ ਅਰਥਾਤ 'ਨਿਆਇ ਦੀ ਪਾਲਨਾ ਕਰਨ ਵਾਲਾ' ਪੈ ਗਿਆ। ਸੁਕਰਾਤ ਦਾ ਪਿਤਾ ਸੈਫਰੋਨੈਫ਼ਿਸ, ਯੂਨਾਨ ਵਿਚ ਇਕ ਬੁੱਤ-ਘਾੜਾ ਸੀ। ਉਸ ਜ਼ਮਾਨੇ ਵਿਚ ਬੁੱਤ-ਪੂਜਾ ਦਾ ਬਹੁਤ ਜ਼ੋਰ ਹੋਣ ਕਰਕੇ ਇਸ ਪੇਸ਼ੇ ਵਿਚ ਕਾਰੀਗਰਾਂ ਨੂੰ ਬਹੁਤ ਸਾਰੀ ਆਮਦਨ ਹੋ ਜਾਂਦੀ ਸੀ, ਕਿਉਂਕਿ ਉਦੋਂ ਪੁਰਾਣਿਕ ਮਤ ਵਾਲਿਆਂ ਵਾਂਗੂੰ, ਯੂਨਾਨੀਆਂ ਦਾ ਵੀ ਹਰ ਇਕ ਸ਼ਕਤੀ ਦਾ ਦੇਵਤਾ ਵੱਖ ਵੱਖ ਹੁੰਦਾ ਸੀ। ਸੁਕਰਾਤ ਨੇ ਪਹਿਲਾਂ ਆਪਣੇ ਪਿਤਾ ਦਾ ਪੇਸ਼ਾ ਸਿੱਖਿਆ ਤੇ ਇਸ ਕੰਮ ਨੂੰ ਬੜੀ ਯੋਗਤਾ ਨਾਲ ਸਿਰੇ ਚੜ੍ਹਾਇਆ; ਪਰ ਕਿਸ ਨੂੰ ਪਤਾ ਸੀ ਕਿ ਅਕਾਲ ਪੁਰਖ ਦੀ ਅਗੰਮ ਸ਼ਕਤੀ ਇਸ ਬੁੱਤ-ਘਾੜੇ ਦੇ ਮੁੰਡੇ ਤੋਂ ਨਿਰਾ ਇਹ ਕੰਮ ਹੀ ਨਹੀਂ ਛੁਡਾ ਦੇਵੇਗੀ, ਸਗੋਂ, ਉਹ ਸਾਰੇ ਦੇਸ਼ ਅਤੇ ਸੰਸਾਰ ਵਿਚ ਆਪਣੇ ਪ੍ਰਚਾਰ ਦੇ ਬਲ ਨਾਲ, ਬੁੱਤ-ਪੂਜਾ ਤੋਂ ਲੋਕਾਂ ਨੂੰ ਹਟਾਉਂਦਾ ਹੋਇਆ ਬੁੱਤ-ਘਾੜਿਆਂ ਦੀ ਕਾਰੀਗਰੀ ਨੂੰ ਬਹੁਤ ਹਾਨੀ ਪਹੁੰਚਾਉਣ ਵਾਲਾ ਸਾਬਤ ਹੋਵੇਗਾ। ਸੁਕਰਾਤ ਨੂੰ, ਜਿਸ ਵੇਲੇ ਤੋਂ ਉਸਨੇ ਹੋਸ਼ ਸੰਭਾਲੀ, ਵਿੱਦਿਅਕ ਗੱਲਾਂ ਦਾ ਬਹੁਤ ਸ਼ੌਕ ਸੀ, ਪਰ ਗ਼ਰੀਬ ਕਾਰੀਗਰ ਦਾ ਪੁੱਤਰ ਹੋਣ ਕਰਕੇ ਵਿੱਦਿਆ ਪ੍ਰਾਪਤੀ ਦਾ ਕੋਈ ਸਾਧਨ ਨਾ

ਬਣ ਸਕਿਆ। ਅਖ਼ੀਰ ਅਚਾਨਕ ਇਕ ਦਿਨ ਅਜਿਹਾ ਦਾਨੀ ਮਿਲ ਗਿਆ, ਜਿਸਦੇ ਕੋਲ ਮਾਇਕੀ ਪਦਾਰਥ ਤੋਂ ਬਿਨਾਂ ਫ਼ਲਸਫ਼ੇ ਦਾ ਭੀ ਬਹੁਤ ਸਾਰਾ ਖ਼ਜ਼ਾਨਾ ਸੀ, ਜਿਸ ਦਾ ਨਾਮ ਕਰੇਤੋ ਸੀ। ਇਸ ਨੇ ਸੁਕਰਾਤ ਵਿਚ ਸੁਭਾਵਕ ਹੀ ਬਹੁਤ ਸਾਰੀ ਯੋਗਤਾ ਅਤੇ ਬੁੱਧੀ-ਬਲ ਦੇਖ ਕੇ ਉਸ ਨੂੰ ਵਿੱਦਿਆ ਵੱਲ ਪ੍ਰੇਰਿਆ। ਸੁਕਰਾਤ ਨੇ ਆਪਣੇ ਪਿਉ ਦਾਦੇ ਦਾ ਪੇਸ਼ਾ ਤਿਆਗ ਦਿੱਤਾ ਅਤੇ ਪਾਇਥਾਗੋਰਸ ਕੋਲੋਂ, ਜਿਹੜਾ ਕਿ ਉਸ ਵੇਲੇ ਯੂਨਾਨ ਵਿਚ ਇਕ ਉੱਘਾ ਹਕੀਮ ਸੀ, ਧਾਰਮਿਕ ਅਤੇ ਫ਼ਲਸਫ਼ੇ ਦੀ ਵਿੱਦਿਆ ਸਿੱਖਣ ਲੱਗਾ। ਉਸ ਸਮੇਂ ਦਾਰਸ਼ਨਿਕ ਵਿੱਦਿਆ (ਫ਼ਿਲਾਸਫ਼ੀ) ਦੀ ਬੜੀ ਕਦਰ ਸੀ ਅਤੇ ਇਸ ਦੇ ਜਾਣੂਆਂ ਨੂੰ ਲੋਕ ਦੇਵਤਿਆਂ ਸਮਾਨ ਪੂਜਦੇ ਸਨ। ਸੰਗਰਾਮ ਅਤੇ ਯੁੱਧ ਸਮੇਂ ਕਿਸੇ ਫ਼ਲਸਫ਼ਾ-ਦਾਨ ਨੂੰ ਫ਼ੌਜਾਂ ਦੇ ਨਾਲ ਰਣਭੂਮੀ ਵਿਚ ਲੈ ਜਾਣਾ ਇਕ ਬੜਾ ਸ਼ੁਭ ਸ਼ਗਨ ਖ਼ਿਆਲ ਕੀਤਾ ਜਾਂਦਾ ਸੀ। ਕਹਿੰਦੇ ਹਨ ਕਿ ਇਕ ਵੇਰਾਂ ਯੂਨਾਨ ਦੇ ਬਾਦਸ਼ਾਹ ਨੇ ਸੁਕਰਾਤ ਨੂੰ ਪ੍ਰੇਰਿਆ ਕਿ ਉਹ ਇਕ ਯੁੱਧ ਵਿਚ ਫ਼ੌਜਾਂ ਦੇ ਨਾਲ ਰਣਭੂਮੀ ਵਿਚ ਚੱਲੇ। ਸੁਕਰਾਤ ਨੇ ਬਚਨ ਮੰਨ ਲਿਆ ਅਤੇ ਨਾਲ ਚਲਿਆ ਗਿਆ, ਪਰ ਉਹ ਉਥੇ ਜਾ ਕੇ ਇਕਾਂਤ ਵਿਚ ਬੈਠਾ ਰਹਿੰਦਾ; ਸਿਪਾਹੀਆਂ ਨਾਲ ਬਿਲਕੁਲ ਨਾ ਮਿਲਦਾ ਜੁਲਦਾ। ਜਦ ਸੂਰਜ ਚਮਕਦਾ ਤਾਂ ਧੁੱਪੇ ਬੈਠ ਜਾਂਦਾ, ਨਹੀਂ ਤਾਂ ਅੰਦਰ ਹੀ ਰਹਿੰਦਾ। ਸਬੱਬ ਨਾਲ ਇਕ ਦਿਨ ਬਾਦਸ਼ਾਹ ਉਸ ਪਾਸੇ ਆ ਨਿਕਲਿਆ, ਜਿਥੇ ਸੁਕਰਾਤ ਵੀ ਬੈਠਾ ਹੋਇਆ ਸੀ।

ਬਾਦਸ਼ਾਹ ਨੇ ਸੁਕਰਾਤ ਕੋਲੋਂ ਪੁੱਛਿਆ, "ਤੁਸੀਂ ਕਦੀ ਮੇਰੇ ਕੋਲ ਕਿਉਂ ਨਹੀਂ ਆਉਂਦੇ, ਸਦਾ ਇਕਾਂਤ ਵਿਚ ਹੀ ਕਿਉਂ ਬੈਠੇ ਰਹਿੰਦੇ ਹੋ?"

"ਜੀ, ਮੈਨੂੰ ਫ਼ੁਰਸਤ ਨਹੀਂ ਹੁੰਦੀ।" ਸੁਕਰਾਤ ਨੇ ਝੱਟ ਜਵਾਬ ਦਿੱਤਾ।

"ਫ਼ੁਰਸਤ ਕਿਉਂ ਨਹੀਂ ਹੁੰਦੀ? ਤੁਸੀਂ ਕੀ ਕਰਦੇ ਰਹਿੰਦੇ ਹੋ?" ਰਾਜੇ ਨੇ ਹੈਰਾਨ ਹੋ ਕੇ ਪੁੱਛਿਆ।

"ਮੈਂ ਅਜਿਹਾ ਉਪਰਾਲਾ ਕਰਦਾ ਰਹਿੰਦਾ ਹਾਂ, ਜਿਸ ਨਾਲ ਜੀਵਨ ਬਣਿਆ ਰਹੇ।" ਸੁਕਰਾਤ ਨੇ ਹਲੀਮੀ ਨਾਲ ਜੁਆਬ ਦਿੱਤਾ।

"ਉਹ ਕਿਹੜੀ ਸ਼ੈਅ ਹੈ, ਜਿਹੜੀ ਕਿ ਮੇਰੇ ਕੋਲ ਤੁਹਾਡੇ ਵਾਸਤੇ ਨਹੀਂ?" ਰਾਜੇ ਨੇ ਹੈਰਾਨ ਹੋ ਕੇ ਪੁੱਛਿਆ।

"ਜੇ ਇਹੀ ਗੱਲ ਹੁੰਦੀ ਤੇ ਤੁਸੀਂ ਹੀ ਹਰ ਗੱਲ ਦੇ ਦਾਤੇ ਹੁੰਦੇ ਤਾਂ ਮੈਂ ਕਦੀ ਵੀ ਤੁਹਾਡਾ ਦਰ ਨਾ ਛੱਡਦਾ।" ਸੁਕਰਾਤ ਨੇ ਤਨਜ਼ ਕਰਦਿਆਂ ਜਵਾਬ ਦਿੱਤਾ।

"ਮੈਂ ਸੁਣਿਆ ਹੈ, ਤੁਸੀਂ ਕਹਿੰਦੇ ਹੋ ਕਿ ਬੁੱਤ-ਪੂਜਾ ਨੁਕਸਾਨਦੇਹ ਹੈ।" ਰਾਜੇ ਨੇ ਪੜਤਾਲਦਿਆਂ ਪੁੱਛਿਆ।

"ਨਹੀਂ, ਮੇਰੇ ਕਹਿਣ ਦਾ ਇਹ ਮਤਲਬ ਨਹੀਂ।" ਸੁਕਰਾਤ ਨੇ ਕਿਹਾ।

"ਫਿਰ ਤੁਹਾਡਾ ਕੀ ਮਤਲਬ ਹੈ?" ਰਾਜੇ ਨੇ ਜ਼ੋਰ ਦੇ ਕੇ ਪੁੱਛਿਆ।

"ਮੇਰਾ ਮਤਲਬ ਇਹ ਹੈ ਕਿ ਮੇਰੇ ਲਈ ਬੁੱਤ-ਪੂਜਾ ਹਾਨੀਕਾਰਕ ਤੇ ਬਾਦਸ਼ਾਹ ਲਈ ਲਾਭਦਾਇਕ ਹੈ, ਕਿਉਂਕਿ ਰਾਜਾ ਇਸ ਮਤ ਦੀ ਰਾਹੀਂ ਰਈਅਤ ਦਾ ਪ੍ਰਬੰਧ ਕਰਦਾ ਹੈ ਅਤੇ ਉਸ ਤੋਂ ਟੈਕਸ ਵਸੂਲ ਕਰਦਾ ਹੈ; ਪਰ ਇਸ ਦੇ ਉਲਟ ਮੈਨੂੰ ਨਿਸਚਾ

ਹੈ ਕਿ ਮੈਨੂੰ ਬੁੱਤ-ਪੂਜਾ ਤੋਂ ਕੋਈ ਲਾਭ ਨਹੀਂ ਅਤੇ ਨਾ ਹੀ ਇਸਦੇ ਤਿਆਗ ਨਾਲ ਕਿਸੇ ਹਾਨੀ ਦਾ ਡਰ ਹੈ; ਕਿਉਂਕਿ ਮੈਨੂੰ ਇਕ ਅਕਾਲ ਪੁਰਖ 'ਤੇ ਭਰੋਸਾ ਹੈ ਜਿਹੜਾ ਮੇਰੀ ਪਾਲਨਾ ਪੋਸਣਾ ਕਰਦਾ ਹੈ ਅਤੇ ਚੰਗੇ ਮੰਦੇ ਕਰਮਾਂ ਦਾ ਫਲ ਦੇਣ ਵਾਲਾ ਹੈ।" ਸੁਕਰਾਤ ਨੇ ਤਫ਼ਸੀਲ ਨਾਲ ਸਮਝਾਇਆ।

"ਕੀ ਤੁਹਾਨੂੰ ਕਿਸੇ ਹੋਰ ਸ਼ੈਅ ਦੀ ਵੀ ਲੋੜ ਹੈ ?" ਰਾਜੇ ਨੇ ਪੁੱਛਿਆ।

"ਹਾਂ, ਹੈ।" ਸੁਕਰਾਤ ਕਹਿਣ ਲੱਗਾ।

"ਉਹ ਲੋੜ ਕਿਹੜੀ ਹੈ ?" ਰਾਜੇ ਨੇ ਫਿਰ ਸਵਾਲ ਕੀਤਾ।

"ਉਹ ਲੋੜ ਤੁਹਾਡੇ ਇਥੋਂ ਚਲੇ ਜਾਣ ਦੀ ਹੈ, ਕਿਉਂਕਿ ਤੁਹਾਡੇ ਇਥੇ ਖਲੋਣ ਨਾਲ ਮੇਰੀ ਧੁੱਪ ਰੁਕਦੀ ਹੈ।" ਸੁਕਰਾਤ ਨੇ ਬੜੀ ਸਹਿਜਤਾ ਨਾਲ ਜਵਾਬ ਦਿੱਤਾ।

ਪਾਠਕ ਉਪਰ ਲਿਖੇ ਸੰਵਾਦ ਤੋਂ ਪਤਾ ਕਰ ਸਕਦੇ ਹਨ ਕਿ ਇਸ ਮਹਾਪੁਰਖ ਦੇ ਹਿਰਦੇ ਵਿਚ ਈਸ਼ਵਰ ਦਾ ਕਿਤਨਾ ਦ੍ਰਿੜ੍ਹ ਵਿਸ਼ਵਾਸ ਅਤੇ ਭਗਤੀ ਭਰੀ ਹੋਈ ਸੀ; ਉਹ ਈਸ਼ਵਰ-ਭਗਤੀ ਦੀ ਧੁਨ ਵਿਚ ਕਿਤਨਾ ਮਗਨ ਅਤੇ ਸੰਸਾਰਕ ਭੈ ਵੱਲੋਂ ਕਿਤਨਾ ਆਜ਼ਾਦ ਸੀ। ਉਸਨੇ ਈਸ਼ਵਰੀ ਦਾਤ ਦੇ ਅਨੰਤ ਭੰਡਾਰ ਵਿਚੋਂ ਇਕ ਸ਼ੈਅ, ਧੁੱਪ ਨਾਲ, ਇਤਨਾ ਪਿਆਰ ਕੀਤਾ ਕਿ ਵੇਲੇ ਦੇ ਬਾਦਸ਼ਾਹ ਨੂੰ ਉਥੋਂ ਚਲੇ ਜਾਣ ਲਈ ਆਖਣ ਲੱਗਿਆਂ ਰਤਾ ਮਾਤ੍ਰ ਭੈਅ ਚਿੱਤ ਵਿਚ ਨਹੀਂ ਲਿਆਂਦਾ ਅਤੇ ਇਸ ਗੱਲ ਦਾ ਸਬੂਤ ਦਿੱਤਾ ਕਿ ਜਿਨ੍ਹਾਂ ਦੇ ਹਿਰਦੇ-ਤਖ਼ਤਾਂ ਉੱਤੇ ਸੱਚੇ ਪ੍ਰਭੂ ਆਪ ਬਿਰਾਜਮਾਨ ਹਨ, ਉਹ ਸੰਸਾਰ ਦੇ ਨਾਸ਼ਵੰਤ ਹਾਕਮਾਂ ਦੀ ਕਦੀ ਵੀ ਅਯੋਗ ਖ਼ੁਸ਼ਾਮਦ ਨਹੀਂ ਕਰਦੇ।

ਸੁਕਰਾਤ ਨੇ ਵਿੱਦਿਆ ਪ੍ਰਾਪਤੀ ਮਗਰੋਂ ਜਦ ਈਸ਼ਵਰੀ ਵਿਸ਼ਵਾਸ ਨੂੰ ਆਪਣੇ ਹਿਰਦੇ ਵਿਚ ਸਿੰਜਣਾ ਸ਼ੁਰੂ ਕੀਤਾ ਤਾਂ ਇਕ ਵੇਲਾ ਉਹ ਵੀ ਆ ਗਿਆ ਜਦ ਉਸ ਦਾ ਮਨ ਭਗਤੀ ਦੇ ਰਸ ਨਾਲ ਭਰ ਕੇ ਉਛਲਿਆ ਅਤੇ ਉਸ ਨੇ ਲੋਕਾਂ ਵਿਚ ਖੁੱਲ੍ਹਮ-ਖੁੱਲ੍ਹਾ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਅਕਾਲ ਪੁਰਖ ਇਕ ਹੈ ਅਤੇ ਉਸ ਤੋਂ ਬਿਨਾਂ ਹੋਰ ਦੇਵੀ-ਦੇਵਤਿਆਂ ਅਤੇ ਕਿਰਤਮ ਬੁੱਤਾਂ ਦੀ ਪੂਜਾ ਕਰਨੀ ਮਹਾਂ ਮੂਰਖਤਾ ਹੈ; ਸਿਰਫ਼ ਉਸੇ ਦੀ ਭਗਤੀ ਪੂਜਾ ਕਰਨੀ ਯੋਗ ਹੈ, ਜਿਸ ਨੇ ਆਪਣੇ ਹੁਕਮ ਨਾਲ ਸੰਸਾਰ ਨੂੰ ਪੈਦਾ ਕੀਤਾ ਹੈ ਅਤੇ ਦਿਆਲਤਾ ਨਾਲ ਆਪਣੀ ਸ੍ਰਿਸ਼ਟੀ ਨੂੰ ਪਾਲਦਾ ਅਤੇ ਇੱਛਾ ਅਨੁਸਾਰ ਆਪਣੇ ਵਿਚ ਸਮੇਟ ਲੈਂਦਾ ਹੈ। ਇਹ ਬੁੱਤ ਜਿਨ੍ਹਾਂ ਨੂੰ ਬੁੱਤ-ਘਾੜੇ ਬਣਾਉਂਦੇ ਹਨ, ਨਾ ਬੋਲ ਸਕਦੇ ਹਨ, ਨਾ ਸੁਣ ਸਕਦੇ ਹਨ ਅਤੇ ਨਾ ਹੀ ਇਨ੍ਹਾਂ ਵਿਚ ਚੇਤਨ ਸੱਤਾ ਹੈ; ਇਨ੍ਹਾਂ ਨੂੰ ਚੇਤਨ ਸਰੂਪ ਪਰਮੇਸ਼ਵਰ ਦੀ ਸਾਦਰਸ਼ਤਾ ਦੇਣੀ ਬੜੇ ਅਗਿਆਨ ਅਤੇ ਮੂਰਖਤਾ ਦਾ ਕੰਮ ਹੈ। ਜਦ ਸੁਕਰਾਤ ਨੇ ਇਸ ਤਰ੍ਹਾਂ ਸੱਚੇ ਹਿਰਦੇ ਨਾਲ ਨੇਕੀ, ਧਰਮ, ਇਖ਼ਲਾਕ ਅਤੇ ਈਸ਼ਵਰ ਏਕਤਾ ਦਾ ਉਪਦੇਸ਼ ਕਰਨਾ ਸ਼ੁਰੂ ਕੀਤਾ ਤਾਂ ਬੇਅੰਤ ਲੋਕ ਉਸਦੇ ਚੇਲੇ ਬਣ ਗਏ, ਜਿਨ੍ਹਾਂ ਦੀ ਗਿਣਤੀ ਇਸਦੇ ਅੰਤਮ ਕਾਲ ਤਕ ਕਈ ਹਜ਼ਾਰਾਂ ਤਕ ਪੁੱਜ ਗਈ ਸੀ। ਇਸ ਦਾ ਆਪਣੇ ਚੇਲਿਆਂ ਨਾਲ ਅਜਿਹਾ ਪ੍ਰੇਮ-ਭਰਿਆ ਅਤੇ ਮਿੱਠਾ ਸਲੂਕ ਸੀ ਕਿ ਉਨ੍ਹਾਂ ਵਿਚੋਂ ਬਹੁਤ ਸਾਰੇ ਸਦਾ ਲਈ ਆਪਣਾ ਜੀਵਨ ਸੁਕਰਾਤ ਨੂੰ ਅਰਪਣ ਕਰ ਚੁੱਕੇ ਸਨ।

ਇਸ ਦੇ ਸ਼ਾਗਿਰਦਾਂ ਵਿਚੋਂ ਇਕ ਦੀ ਕਥਾ ਬੜੀ ਸੁਆਦਲੀ ਹੈ। ਕਹਿੰਦੇ ਹਨ ਕਿ ਉਹ ਸੁਕਰਾਤ ਦਾ ਇਕ ਗ੍ਰਿਹਸਤੀ ਸਿੱਖ ਸੀ; ਉਹ ਜਦ ਕਦੀ ਸੁਕਰਾਤ ਨੂੰ ਰਾਹ ਗਲੀ ਜਾਂਦਾ ਮਿਲ ਪੈਂਦਾ ਤਾਂ ਸੁਕਰਾਤ ਤੋਂ ਪਰੇ ਹਟ ਕੇ ਖਲੋ ਜਾਂਦਾ ਅਤੇ ਉੱਚੀ ਉੱਚੀ ਰੌਲਾ ਪਾਉਂਦਾ, "ਲੋਕੋ ਦੌੜੋ! ਆਓ!" ਜਦ ਲੋਕੀਂ ਇਕੱਠੇ ਹੋ ਜਾਂਦੇ ਅਤੇ ਪੁੱਛਦੇ ਕਿ ਤੈਨੂੰ ਕੀ ਤਕਲੀਫ ਹੈ ਜੋ ਤੂੰ ਐਨਾ ਰੌਲਾ ਮਚਾ ਰਿਹਾ ਹੈਂ, ਤਾਂ ਉਹ ਉੱਤਰ ਦੇਂਦਾ ਕਿ ਮੈਨੂੰ ਹੋਰ ਤਾਂ ਕੋਈ ਦੁੱਖ ਨਹੀਂ ਪਰ ਇਸ ਬੁੱਢੇ (ਸੁਕਰਾਤ) ਨਾਲ ਮੇਰਾ ਇਸ ਤਰ੍ਹਾਂ ਦਾ ਪ੍ਰੇਮ ਹੈ ਕਿ ਜਦ ਇਹ ਮੈਨੂੰ ਮਿਲ ਜਾਂਦਾ ਹੈ ਤਾਂ ਮੈਂ ਇਸ ਨੂੰ ਛੱਡ ਕੇ ਅੱਗੇ ਨਹੀਂ ਲੰਘ ਸਕਦਾ ਅਤੇ ਮੇਰੇ ਸਾਰੇ ਵਿਹਾਰ ਕਰਨ ਖੁਣੋਂ ਕਈ ਕਈ ਦਿਨ ਪਏ ਰਹਿ ਜਾਂਦੇ ਹਨ; ਜੇ ਤੁਸੀਂ ਕ੍ਰਿਪਾ ਕਰੋ ਤਾਂ ਮੈਨੂੰ ਪਕੜ ਕੇ ਤੇ ਮੇਰੀਆਂ ਅੱਖੀਆਂ ਬੰਦ ਕਰ ਕੇ ਇਸ ਆਦਮੀ ਤੋਂ ਕਿਤੇ ਦੂਰ ਛੱਡ ਆਓ।

ਇਸ ਤਰ੍ਹਾਂ ਦੀਆਂ ਹੋਰ ਕਈ ਗੱਲਾਂ ਸੁਕਰਾਤ ਅਤੇ ਉਸ ਦੇ ਚੇਲਿਆਂ ਦੇ ਪ੍ਰੇਮ ਦੀ ਬਾਬਤ ਮਸ਼ਹੂਰ ਹਨ। ਕਹਿੰਦੇ ਹਨ ਕਿ ਇਸ ਦੇ ਚੇਲਿਆਂ ਨੇ ਨਾ ਸਿਰਫ਼ ਉਸ ਦੇ ਦੱਸੇ ਹੋਏ ਧਰਮ ਨੂੰ ਹੀ ਗ੍ਰਹਿਣ ਕੀਤਾ, ਸਗੋਂ ਉਸ ਦੀ ਰਹਿਣੀ-ਬਹਿਣੀ ਤੇ ਵਰਤੋਂ-ਵਿਹਾਰ ਦੀ ਵੀ ਨਕਲ ਕੀਤੀ। ਜਦ ਸੁਕਰਾਤ ਦੇ ਪ੍ਰਚਾਰ ਦੀ ਲਹਿਰ ਯੂਨਾਨ ਦੇ ਗਲੀ ਕੂਚਿਆਂ ਵਿਚ ਫੈਲ ਗਈ ਅਤੇ ਈਸ਼ਵਰੀ ਗਿਆਨ ਦੇ ਚਾਨਣ ਹੋਣ 'ਤੇ ਬੁੱਤ-ਪੂਜਾ ਦੀ ਹਨੇਰੀ ਰਾਤ ਉਡਣੀ ਸ਼ੁਰੂ ਹੋਈ, ਤਾਂ ਪੁਰਾਣੇ ਪੁਜਾਰੀਆਂ ਤੇ ਧਰਮ ਵੇਚ ਕੇ ਖਾਣ ਵਾਲੇ ਝੂਠੇ ਆਗੂਆਂ ਵਿਚ ਕ੍ਰੋਧ ਅਤੇ ਈਰਖਾ ਦੀ ਅਗਨੀ ਭਾਂਬੜ ਮਾਰ ਉੱਠੀ। ਪਹਿਲਾਂ ਤਾਂ ਇਨ੍ਹਾਂ ਨੇ ਆਪਣੇ ਮਿਥਿਆ ਪ੍ਰਚਾਰ ਦੁਆਰਾ ਹੀ ਇਸ ਸਤਿ ਦੇ ਪ੍ਰਚਾਰ ਨੂੰ ਰੋਕਣ ਦਾ ਯਤਨ ਕੀਤਾ, ਪਰ ਜਦ ਇਸ ਵਿਚ ਸਫਲਤਾ ਨਾ ਮਿਲੀ ਅਤੇ ਪਾਖੰਡ ਦੇ ਬੱਦਲ ਸੱਚ ਦੇ ਸੂਰਜ ਨੂੰ ਨਾ ਲੁਕਾ ਸਕੇ ਤਾਂ ਹਕੂਮਤ ਦਾ ਆਸਰਾ ਲਿਆ। ਉਸ ਵੇਲੇ ਦੇ ਹਾਕਮ ਅਤੇ ਦੇਸ਼ ਦੇ ਧਨੀ ਇਨ੍ਹਾਂ ਬੁੱਤ-ਪੂਜ ਧਾਰਮਿਕ ਆਗੂਆਂ ਦੇ ਹੱਥਾਂ ਵਿਚ ਪੁਤਲੀਆਂ ਬਣੇ ਹੋਏ ਸਨ। ਅਖੀਰ ਇਨ੍ਹਾਂ ਸਭਨਾਂ ਨੇ ਇਕ ਗੋਂਦ ਸੁਕਰਾਤ ਦੇ ਵਿਰੁੱਧ ਗੁੰਦੀ।

ਵੱਡੇ ਬੁੱਤਖ਼ਾਨਿਆਂ ਦੇ ਪੁਜਾਰੀਆਂ ਨੇ ਸੁਕਰਾਤ ਉੱਤੇ ਇਕ ਮੁਕੱਦਮਾ ਚਲਾਇਆ, ਜਿਸ ਵਿਚ ਤਿੰਨ ਦੋਸ਼ ਸੁਕਰਾਤ ਉੱਤੇ ਥਾਪੇ ਗਏ।

ਪਹਿਲਾ ਇਹ ਕਿ ਉਹ ਯੂਨਾਨ ਦੇ ਪੁਰਾਣੇ ਮਤ ਅਤੇ ਉਨ੍ਹਾਂ ਦੇ ਪੂਜਨੀਕ ਬੁੱਤਾਂ ਦੀ ਹਾਨੀ ਕਰਦਾ ਹੈ। ਦੂਸਰਾ ਇਹ ਕਿ ਉਹ ਯੂਨਾਨ ਦੇ ਨੌਜੁਆਨ ਲੜਕਿਆਂ ਵਿਚ ਉਨ੍ਹਾਂ ਦੇ ਪਿਤਾ ਪਿਤਾਮਾਂ ਦੇ ਧਰਮ ਦੇ ਵਿਰੁੱਧ ਪ੍ਰਚਾਰ ਕਰ ਕੇ, ਉਨ੍ਹਾਂ ਨੂੰ ਉਨ੍ਹਾਂ ਦੇ ਪੁਰਾਣੇ ਮਤ ਤੋਂ ਗਿਰਾਉਂਦਾ ਹੈ। ਤੀਜਾ ਇਹ ਕਿ ਉਹ ਯੂਨਾਨ ਦੀ ਰਈਅਤ ਦੇ ਦੋ ਧੜੇ ਕਰ ਕੇ ਵੇਲੇ ਦੀ ਹਕੂਮਤ ਦੇ ਵਿਰੁੱਧ ਬਗਾਵਤ ਕਰਨ ਦੀਆਂ ਤਿਆਰੀਆਂ ਕਰ ਰਿਹਾ ਹੈ। ਸੁਕਰਾਤ ਨੇ ਆਪਣੀ ਕੋਈ ਸਫ਼ਾਈ ਪੇਸ਼ ਨਾ ਕੀਤੀ ਅਤੇ ਅਖ਼ੀਰ ਉਸ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ ਗਈ। ਭਾਵੇਂ ਬਾਦਸ਼ਾਹ ਦੀ ਜ਼ਾਤੀ ਰਾਇ ਇਸ ਸਜ਼ਾ ਦੇ ਹੱਕ ਵਿਚ ਨਹੀਂ ਸੀ, ਪਰ ਫੇਰ ਵੀ ਪਰਜਾ ਦੀ ਬਹੁ-ਸੰਮਤੀ ਦੇ ਸਾਹਮਣੇ ਉਸਦੀ ਕੋਈ ਪੇਸ਼ ਨਾ ਗਈ। ਸੁਕਰਾਤ ਨੂੰ ਇਹ ਪੁੱਛਿਆ ਗਿਆ ਕਿ ਕੀ ਉਹ ਜ਼ਹਿਰ

ਦਾ ਪਿਆਲਾ ਪੀਣ ਨੂੰ ਤਿਆਰ ਹੈ ? ਸੁਕਰਾਤ ਨੇ ਬੜੀ ਪ੍ਰਸੰਨਤਾ-ਪੂਰਵਕ ਉੱਤਰ ਦਿੱਤਾ ਕਿ ਮੈਂ ਮੌਤ ਕਬੂਲਣ ਨੂੰ ਹਰ ਵੇਲੇ ਤਿਆਰ ਹਾਂ। ਸਜ਼ਾ ਤਾਂ ਫ਼ੌਰਨ ਹੀ ਦੇ ਦਿੱਤੀ ਜਾਂਦੀ ਪਰ ਇਤਫ਼ਾਕ ਨਾਲ ਅਜਿਹਾ ਹੋਇਆ ਕਿ ਉਨ੍ਹਾਂ ਦਿਨਾਂ ਵਿਚ ਯੂਨਾਨੀਆਂ ਦੀ ਕੌਮੀ ਈਦ ਦਾ ਪੁਰਬ ਸੀ। ਇਹ ਈਦ ਇਕ ਟਾਪੂ ਨੂੰ ਆਜ਼ਾਦ ਕਰਾਉਣ ਦੀ ਖ਼ੁਸ਼ੀ ਦੀ ਯਾਦਗਾਰ ਵਿਚ ਹਰ ਸਾਲ ਯੂਨਾਨੀਆਂ ਵੱਲੋਂ ਮਨਾਈ ਜਾਂਦੀ ਸੀ, ਜਿਹੜਾ ਕਿ ਬਹੁਤ ਮੁੱਦਤ ਤੱਕ ਸਪਾਰਟਾ ਦੇ ਵਸਨੀਕਾਂ ਨੇ ਫ਼ਤਹਿ ਕਰ ਕੇ ਆਪਣੇ ਹੇਠ ਰੱਖਿਆ ਹੋਇਆ ਸੀ। ਇਸ ਟਾਪੂ ਵਿਚ ਹੀ ਯੂਨਾਨੀਆਂ ਦੇ ਸਭ ਤੋਂ ਵੱਡੇ ਅਤੇ ਪਵਿੱਤਰ ਦੇਵਤਾ 'ਅਪੋਲੋ' ਦਾ ਬੁੱਤ ਸੀ, ਜਿਸ ਦੇ ਅੱਗੇ ਹਰ ਸਾਲ ਨਜ਼ਰਾਨਾ ਚੜ੍ਹਾਉਣ ਲਈ ਇਕ ਜਹਾਜ਼ ਯੂਨਾਨ ਤੋਂ ਤਿਆਰ ਹੋ ਕੇ ਜਾਂਦਾ ਅਤੇ ਪੂਜਾ ਆਦਿਕ ਦੀਆਂ ਰਸਮਾਂ ਅਦਾ ਕਰ ਕੇ ਵਾਪਸ ਮੁੜ ਆਉਂਦਾ। ਇਸ ਜਹਾਜ਼ ਦੇ ਆਉਣ ਜਾਣ ਵਿਚ ਕੋਈ ਇਕ ਮਹੀਨਾ ਲੱਗ ਜਾਂਦਾ ਸੀ ਅਤੇ ਇਸ ਮਹੀਨੇ ਵਿਚ ਯੂਨਾਨ ਦੇ ਰਾਜ-ਪ੍ਰਬੰਧ ਅਨੁਸਾਰ ਕਿਸੇ ਵੱਡੇ ਤੋਂ ਵੱਡੇ ਦੋਸ਼ੀ ਨੂੰ ਵੀ ਕੋਈ ਸਜ਼ਾ ਨਹੀਂ ਸੀ ਦਿੱਤੀ ਜਾਂਦੀ। ਜਿਨ੍ਹਾਂ ਦਿਨਾਂ ਵਿਚ ਸੁਕਰਾਤ ਦਾ ਮੁਕੱਦਮਾ ਸ਼ੁਰੂ ਹੋਇਆ, ਉਨ੍ਹਾਂ ਦਿਨਾਂ ਵਿਚ ਹੀ ਈਦ ਦੇ ਦਿਨ ਸ਼ੁਰੂ ਹੋ ਗਏ ਅਤੇ ਸਮੁੰਦਰ ਵਿਚ ਹਨੇਰੀ ਤੂਫ਼ਾਨ ਆਉਣ ਕਰਕੇ ਇਹ ਜਹਾਜ਼ ਬਹੁਤ ਦੇਰ ਤਕ ਤੁਰ ਨਾ ਸਕਿਆ; ਇਸ ਲਈ ਸੁਕਰਾਤ ਨੂੰ ਬੰਦੀਖ਼ਾਨੇ ਵਿਚ ਕਈ ਮਹੀਨੇ ਰਹਿਣਾ ਪਿਆ, ਪਰ ਇਸਦੇ ਚੇਲਿਆਂ ਅਤੇ ਹੋਰ ਸੰਬੰਧੀਆਂ ਨੂੰ ਇਸ ਨਾਲ ਮਿਲਣ ਦੀ ਪੂਰੀ ਖੁੱਲ੍ਹ ਸੀ। ਕਹਿੰਦੇ ਹਨ ਕਿ ਜਦ ਜਹਾਜ਼ ਦੇ ਆਉਣ ਵਿਚ ਚਾਰ ਕੁ ਦਿਨ ਰਹਿੰਦੇ ਸਨ ਤਾਂ ਇਸਦੇ ਇਕ ਚੇਲੇ ਨੇ, ਜਿਸਦਾ ਨਾਮ ਇਕਰਿਉਤਿਊਨ ਸੀ, ਜਾ ਕੇ ਇਸ ਦੇ ਨਾਲ ਜੇਲ੍ਹ ਵਿਚ ਮੁਲਾਕਾਤ ਕੀਤੀ ਅਤੇ ਕਿਹਾ ਕਿ ਮੈਂ ਜੇਲ੍ਹ ਦੇ ਦਰੋਗੇ ਨਾਲ ਬੰਦੋਬਸਤ ਕਰ ਲਿਆ ਹੈ; ਅਸੀਂ ਉਸਨੂੰ ਚਾਰ ਸੌ ਦਿਰਮ ਦੇ ਦਿਆਂਗੇ ਤੇ ਤੁਸੀਂ ਕਿਸੇ ਪ੍ਰਦੇਸ ਨੂੰ ਨੱਸ ਜਾਓ। ਸੁਕਰਾਤ ਨੇ ਉੱਤਰ ਦਿੱਤਾ, "ਪਹਿਲਾਂ ਤਾਂ ਮੈਂ ਮੌਤ ਤੋਂ ਭੈਅ ਹੀ ਨਹੀਂ ਖਾਂਦਾ ਅਤੇ ਨਾ ਹੀ ਕੋਈ ਉਪਰਾਲਾ ਉਸ ਤੋਂ ਡਰ ਕੇ ਛਿਪਣ ਦਾ ਕਰ ਸਕਦਾ ਹਾਂ, ਕਿਉਂਕਿ ਉਹ ਹਰ ਥਾਂ ਵਿਆਪਕ ਹੈ; ਦੂਜੇ ਮੈਨੂੰ ਜਿਸ ਅਪਰਾਧ ਦੇ ਬਦਲੇ ਮੌਤ ਦੀ ਸਜ਼ਾ ਦਿੱਤੀ ਗਈ ਹੈ, ਉਹ ਇਹ ਹੈ ਕਿ ਮੈਂ ਬੁੱਤ-ਪੂਜਾ ਦਾ ਵਿਰੋਧ ਕਰਦਾ ਹਾਂ; ਚੂੰਕਿ ਮੇਰਾ ਇਹ ਪਰਚਾਰ ਸੱਚ ਦੇ ਆਧਾਰ 'ਤੇ ਹੈ ਅਤੇ ਮੈਂ ਕਦੀ ਵੀ ਇਸਨੂੰ ਤਿਆਗ ਨਹੀਂ ਸਕਦਾ, ਇਸ ਲਈ ਮੈਂ ਕਿਸੇ ਹੋਰ ਦੇਸ਼ ਵਿਚ ਜਾ ਕੇ ਵੀ ਪ੍ਰਾਣ ਰੱਖਿਆ ਨਹੀਂ ਕਰ ਸਕਦਾ; ਕਿਉਂਕਿ ਪੱਛਮ ਦੇ ਸਾਰੇ ਦੇਸ਼ਾਂ ਵਿਚ ਹੀ ਬੁੱਤ-ਪੂਜਾ ਦਾ ਫੋਕਟ ਧਰਮ ਫੈਲਿਆ ਹੋਇਆ ਹੈ ਤੇ ਮੇਰੇ ਪ੍ਰਚਾਰ ਦੇ ਵਿਰੋਧੀ ਹਰ ਥਾਂ ਪੈਦਾ ਹੋ ਜਾਣਗੇ, ਇਸ ਲਈ ਮੈਂ ਯੋਗ ਸਮਝਦਾ ਹਾਂ ਕਿ ਸਤਿ ਦੇ ਪ੍ਰਚਾਰ ਬਦਲੇ ਜੋ ਡੰਨ ਮੈਨੂੰ ਦਿੱਤਾ ਗਿਆ ਹੈ, ਉਸ ਨੂੰ ਆਪਣੇ ਹੀ ਦੇਸ਼ ਵਿਚ ਭਰਾਂ ਤਾਕਿ ਮੇਰੇ ਦੇਸ਼ ਦੇ ਲੋਕ, ਮੇਰੇ ਮਗਰੋਂ, ਮੇਰੀ ਸੰਤਾਨ ਨਾਲ, ਸ੍ਵਦੇਸ਼ੀ ਹੋਣ ਕਰਕੇ ਭਲਾ ਵਰਤਾਉ ਕਰਨ ਅਤੇ ਮੇਰੇ ਖ਼ਿਆਲਾਂ ਨਾਲ ਸਹਿਮਤੀ ਰੱਖਣ ਵਾਲੇ ਬੰਦੇ ਵੀ ਮੇਰੇ ਮਗਰੋਂ ਉਨ੍ਹਾਂ ਦੇ ਸਹਾਇਕ ਹੋਣ; ਪਰ ਜੇ ਮੈਂ ਕਿਸੇ ਹੋਰ ਦੇਸ਼ ਵਿਚ ਚਲਾ ਜਾਵਾਂ ਤਾਂ ਮੇਰੇ ਮਗਰੋਂ ਮੇਰੀ ਸੰਤਾਨ ਵੀ ਬਹੁਤ

ਦੁਖੀ ਹੋਵੇਗੀ, ਕਿਉਂਕਿ ਮੈਂ ਤਾਂ ਇਹ ਪ੍ਰਚਾਰ ਜ਼ਰੂਰ ਕਰਨਾ ਹੈ ਅਤੇ ਸਤ-ਧਰਮ ਦੇ ਵਿਰੋਧੀਆਂ ਨੇ ਮੈਨੂੰ ਹਰ ਹਾਲ ਏਸੇ ਮੌਤੇ ਮਾਰਨਾ ਹੈ।"

ਅਖ਼ੀਰ ਉਹ ਦਿਨ ਵੀ ਆ ਗਿਆ, ਜਿਸ ਦਿਨ ਜਹਾਜ਼ ਵਾਪਸ ਆਇਆ ਤੇ ਸੁਕਰਾਤ ਨੂੰ ਸਜ਼ਾ ਦੇਣ ਦੀ ਤਿਆਰੀ ਕੀਤੀ ਗਈ। ਉਸ ਸਵੇਰ ਸੁਕਰਾਤ ਦੀ ਇਸਤ੍ਰੀ ਅਤੇ ਕੁਝ ਚੇਲੇ ਉਸ ਨੂੰ ਮਿਲਣ ਗਏ। ਜਦ ਜੇਲ੍ਹ ਦੇ ਹਾਕਮਾਂ ਨੇ ਸੁਕਰਾਤ ਦੇ ਪੈਰਾਂ ਤੋਂ ਲੋਹੇ ਦੀਆਂ ਬੇੜੀਆਂ ਖੋਲ੍ਹੀਆਂ ਤਾਂ ਉਸ ਨੇ ਬੜਾ ਪ੍ਰਸੰਨ ਹੋ ਕੇ ਆਪਣੇ ਚੇਲਿਆਂ ਨੂੰ ਕਿਹਾ ਕਿ ਮੈਨੂੰ ਇਹ ਸੁਖ, ਜਿਹੜਾ ਕਿ ਬੇੜੀਆਂ ਦੇ ਉਤਾਰਨ ਨਾਲ ਮਹਿਸੂਸ ਹੋਇਆ ਹੈ, ਕਦੀ ਵੀ ਪ੍ਰਾਪਤ ਨਾ ਹੁੰਦਾ ਜੇ ਮੈਨੂੰ ਇਹ ਬੇੜੀਆਂ ਨਾ ਪਾਈਆਂ ਜਾਂਦੀਆਂ; ਇਸ ਲਈ ਸੰਸਾਰ ਵਿਚ ਹਰ ਇਕ ਦੁਖ, ਸੁਖ ਨੂੰ ਪੈਦਾ ਕਰਨ ਵਾਲਾ ਹੈ। ਉਸ ਵੇਲੇ ਉਸਦੀ ਇਸਤ੍ਰੀ ਨੇ ਰੋਣਾ ਸ਼ੁਰੂ ਕਰ ਦਿੱਤਾ। ਸੁਕਰਾਤ ਨੇ ਕਿਹਾ, "ਇਸਤ੍ਰੀ ਦਾ ਦਿਲ ਕਮਜ਼ੋਰ ਹੁੰਦਾ ਹੈ, ਇਸ ਨੂੰ ਇਥੋਂ ਹਟਾ ਦਿਓ।" ਉਸ ਨੂੰ ਬੜਾ ਪ੍ਰਸੰਨ ਦੇਖ ਕੇ ਉਸਦੇ ਸ਼ਾਗਿਰਦਾਂ ਵਿਚੋਂ 'ਸੀਮਸ' ਨੇ ਪ੍ਰਸ਼ਨ ਕੀਤਾ, "ਹੇ ਉਸਤਾਦ! ਤੂੰ ਅੱਜ ਐਨਾ ਪ੍ਰਸੰਨ ਕਿਉਂ ਹੈਂ, ਜਦ ਕਿ ਸਾਨੂੰ ਤੇਰੇ ਸ਼ੋਕਮਈ ਚਲਾਣੇ ਦਾ ਸਮਾਂ ਅਤੇ ਆਉਣ ਵਾਲੇ ਵਿਛੋੜੇ ਦਾ ਵੱਡਾ ਡਰ ਵਾਪਰ ਰਿਹਾ ਹੈ?" ਸੁਕਰਾਤ ਨੇ ਹੱਸ ਕੇ ਜਵਾਬ ਦਿੱਤਾ, "ਦੇਖ, ਹੇ ਮੇਰੇ ਪਿਆਰੇ! ਕਿਰਸਾਨ ਦੀ ਫ਼ਸਲ ਪੱਕ ਕੇ ਘਰ ਆ ਗਈ; ਹੁਣ ਉਸ ਅੰਨ ਦਾ ਪ੍ਰਸ਼ਾਦਾ ਤਿਆਰ ਕਰ ਕੇ ਛਕਣ ਲੱਗਾ ਜੇ ਉਹ ਸ਼ੋਕ ਪ੍ਰਗਟ ਕਰੇ ਤਾਂ ਲੋਕ ਉਸਨੂੰ ਚਤਰ ਕਹਿਣਗੇ ਕਿ ਮੂਰਖ?"

ਸੀਮਸ ਨੇ ਜਵਾਬ ਦਿੱਤਾ, "ਲੋਕ ਜ਼ਰੂਰ ਉਸ ਬੰਦੇ ਨੂੰ ਮੂਰਖ ਕਹਿਣਗੇ ਕਿਉਂਕਿ ਉਹ ਆਪਣੀ ਕਮਾਈ ਤੋਂ ਲਾਭ ਉਠਾਉਣ ਸਮੇਂ ਸ਼ੋਕ ਪ੍ਰਗਟ ਕਰਦਾ ਹੈ।"

ਸੁਕਰਾਤ ਨੇ ਸਮਝਾਉਂਦਿਆਂ ਹੋਇਆਂ ਕਿਹਾ, "ਬਸ, ਏਸੇ ਤਰ੍ਹਾਂ ਫ਼ਿਲਾਸਫ਼ਰ ਸਾਰੀ ਉਮਰ ਮਰਨ ਦੀ ਤਿਆਰੀ ਕਰਦਾ ਰਹਿੰਦਾ ਹੈ ਅਤੇ ਜੇ ਮੌਤ ਆਉਣ 'ਤੇ ਉਹ ਸ਼ੋਕ ਪ੍ਰਗਟ ਕਰੇ ਤਾਂ ਮੂਰਖ ਗਿਣਿਆ ਜਾਵੇਗਾ।"

ਸੀਮਸ ਨੇ ਫਿਰ ਸਵਾਲ ਕੀਤਾ, "ਕੀ ਫ਼ਿਲਾਸਫ਼ਰ ਸਾਰੀ ਉਮਰ ਮਰਨ ਦੀ ਤਿਆਰੀ ਕਰਦਾ ਰਹਿੰਦਾ ਹੈ? ਜੇ ਇਹ ਠੀਕ ਹੈ ਤਾਂ ਕਿਉਂ?"

ਸੁਕਰਾਤ ਨੇ ਜਵਾਬ ਦਿੱਤਾ, "ਜਦ ਤਕ ਸਾਡੀ ਆਤਮਾ ਦਾ ਦੇਹ ਨਾਲ ਸੰਬੰਧ ਹੈ, ਉਦੋਂ ਤਕ ਸਰੀਰ ਦੀਆਂ ਲੋੜਾਂ ਸਾਨੂੰ ਪਰਵਿਰਤੀ ਮਾਰਗ ਵਿਚ ਲਗਾ ਕੇ ਇਕ-ਰਸ ਭਗਤੀ ਵਿਚ ਨਿਮਗਨ ਨਹੀਂ ਹੋਣ ਦਿੰਦੀਆਂ, ਇਸ ਲਈ ਬਿਰਤੀ ਦੀ ਆਖੰਡ ਸਮਾਧੀ ਵਾਸਤੇ ਇਸ ਗੱਲ ਦੀ ਵੱਡੀ ਲੋੜ ਹੈ ਕਿ ਸਰੀਰ ਤੋਂ ਖ਼ਲਾਸੀ ਪਾਈ ਜਾਵੇ।"

ਸੀਮਸ ਨੇ ਪੁੱਛਿਆ, "ਜੇ ਸਰੀਰ ਤੋਂ ਖ਼ਲਾਸੀ ਪਾਉਣਾ ਹੀ ਫ਼ਿਲਾਸਫ਼ਰ ਦੇ ਜੀਵਨ ਦਾ ਮੁਖ ਮੰਤਵ ਹੈ ਤਾਂ ਕਿਉਂ ਨਾ ਆਤਮ-ਘਾਤ ਹੀ ਕਰ ਲਿਆ ਜਾਵੇ?"

ਸੁਕਰਾਤ ਸਮਝਾਉਣ ਲੱਗਾ, "ਜਿਸ ਪੰਛੀ ਨੂੰ, ਉਸ ਦੇ ਮਾਲਕ ਨੇ ਪਿੰਜਰੇ ਵਿਚ ਇਸ ਮਤਲਬ ਲਈ ਪਾਇਆ ਹੈ ਕਿ ਉਹ ਉਸ ਦੇ ਮਿੱਠੇ ਮਿੱਠੇ ਰਾਗ ਸੁਣੇ ਅਤੇ ਇਸੇ ਲਈ ਉਹ ਉਸ ਦੀ ਪਾਲਣਾ ਪੋਸਣਾ ਭੀ ਕਰਦਾ ਹੈ ਤਾਂ ਉਸ ਪੰਛੀ ਦਾ ਇਹ ਪਹਿਲਾ ਧਰਮ ਹੈ ਕਿ ਉਹ ਉਸ ਪਿੰਜਰੇ ਵਿਚ ਰਹਿ ਕੇ ਆਪਣੇ ਮਾਲਕ ਦੇ ਨਮਕ

ਨੂੰ ਹਲਾਲ ਕਰੇ, ਭਾਵੇਂ ਉਸਦਾ ਆਪਣਾ ਚਿੱਤ ਪਿੰਜਰੇ ਵਿਚ ਰਹਿਣ ਨੂੰ ਇਕ ਛਿਣ ਭਰ ਭੀ ਨਹੀਂ ਕਰਦਾ। ਜਿਸ ਦਿਨ ਉਸ ਦਾ ਮਾਲਕ ਉਸ ਨੂੰ ਪਿੰਜਰੇ ਵਿਚੋਂ ਨਿਕਲ ਜਾਣ ਦੀ ਆਗਿਆ ਦੇ ਦੇਵੇ, ਉਹ ਬੜਾ ਪ੍ਰਸੰਨ ਹੋ ਕੇ ਪਿੰਜਰੇ ਤੋਂ ਬਾਹਰ ਉੱਡ ਜਾਏਗਾ। ਏਸੇ ਤਰ੍ਹਾਂ ਹੀ ਸਾਡੇ ਆਤਮ-ਪੰਛੀ ਨੂੰ, ਸਾਡੇ ਮਾਲਕ ਨੇ, ਇਸ ਸਰੀਰਕ ਪਿੰਜਰੇ ਵਿਚ ਕੈਦ ਕੀਤਾ ਹੈ ਕਿ ਉਸ ਦੇ ਸੰਸਾਰ-ਰੂਪੀ ਮਹਿਲ ਵਿਚ ਆਪਣੀ ਮਧੁਰ ਮਧੁਰ ਬਾਣੀ ਨਾਲ ਗਾਵੇ। ਭਾਵੇਂ ਅਸੀਂ ਇਸ ਕੈਦ ਵਿਚ ਰਹਿਣਾ ਕਦੇ ਵੀ ਪਸੰਦ ਨਹੀਂ ਕਰਦੇ ਪਰ ਉਸ ਵੇਲੇ ਤੋਂ ਪਹਿਲਾਂ ਕਿ ਮਾਲਕ ਖ਼ੁਸ਼ੀ ਨਾਲ ਹੁਕਮ ਦੇਵੇ, ਇਸ ਪਿੰਜਰੇ ਨੂੰ ਤਿਆਗ ਦੇਣਾ, ਆਪਣੇ ਮਾਲਕ ਦੇ ਹੁਕਮ ਤੋਂ ਆਕੀ ਹੋਣਾ, ਹੁਕਮ ਅਦੂਲੀ ਦੀ ਸਜ਼ਾ ਦੇ ਭਾਗੀ ਹੋਣਾ ਹੈ। ਸੋ ਆਤਮ-ਘਾਤ ਇਕ ਪਾਪ ਹੈ ਅਤੇ ਮਾਲਕ ਦੀ ਰਜ਼ਾ ਨਾਲ ਮੌਤ ਦਾ ਆਇਆ ਹੋਇਆ ਸਮਾਂ ਇਕ ਸੁਤੰਤਰਤਾ ਦਾ ਪਰਵਾਨਾ ਹੈ, ਜਿਸ ਨੂੰ ਹਰ ਵੇਲੇ 'ਜੀ ਆਇਆਂ ਨੂੰ' ਕਹਿਣਾ ਚਾਹੀਦਾ ਹੈ।"

ਸੀਮਸ ਨੇ ਸਵਾਲ ਕੀਤਾ, "ਜਿਹੜਾ ਰਣਭੂਮੀ ਵਿਚ ਲੜਦਾ ਹੈ ਅਤੇ ਖ਼ੁਸ਼ੀ ਨਾਲ ਆਪਣੇ ਪ੍ਰਾਣ ਦੇਂਦਾ ਹੈ, ਫ਼ਿਲਾਸਫ਼ਰ ਦੇ ਬਰਾਬਰ ਹੀ ਹੈ ?"

ਸੁਕਰਾਤ ਨੇ ਕਿਹਾ, "ਉਹ ਫ਼ਿਲਾਸਫ਼ਰ ਦੇ ਬਰਾਬਰ ਨਹੀਂ, ਕਿਉਂਕਿ ਜੋਧਾ ਰਣਭੂਮੀ ਵਿਚ ਖ਼ੁਸ਼ੀ ਨਾਲ ਪ੍ਰਾਣ ਨਹੀਂ ਤਿਆਗਦਾ।"

ਸੀਮਸ ਫਿਰ ਪੁੱਛਣ ਲੱਗਾ, "ਤਾਂ ਉਹ ਕਿਹੜੀ ਗੱਲ ਹੈ, ਜਿਹੜੀ ਉਸ ਨੂੰ ਮਰਨ ਲਈ ਤਿਆਰ ਕਰਦੀ ਹੈ ?"

ਸੁਕਰਾਤ ਨੇ ਜਵਾਬ ਦਿੱਤਾ, "ਜੋਧਾ ਰਣਭੂਮੀ ਵਿਚ ਆਪਣੇ ਪ੍ਰਾਣ ਖ਼ੁਸ਼ੀ ਨਾਲ ਨਹੀਂ ਦੇਣਾ ਚਾਹੁੰਦਾ; ਰਣ ਤੋਂ ਮੂੰਹ ਫੇਰਨ 'ਤੇ ਉਸ ਨੂੰ ਨਿੰਦਾ ਦਾ ਬੜਾ ਭੈ ਹੁੰਦਾ ਹੈ ਅਤੇ ਰਣ ਜਿੱਤਣ ਜਾਂ ਉਥੇ ਪ੍ਰਾਣ ਦੇ ਦੇਣ ਨਾਲ ਉਸਤਤ ਦੀ ਬੜੀ ਆਸ ਹੁੰਦੀ ਹੈ। ਸੋ, ਉਹ ਨਿੰਦਿਆ ਦੇ ਭੈ ਅਤੇ ਉਸਤਤ ਦੀ ਇੱਛਾ ਕਰ ਕੇ ਪ੍ਰਾਣ ਤਿਆਗਦਾ ਹੈ; ਪਰ ਫ਼ਿਲਾਸਫ਼ਰ ਉਸਤਤ-ਨਿੰਦਾ ਦੋਹਾਂ ਤੋਂ ਅਲੇਪ ਰਹਿ ਕੇ, ਕੇਵਲ ਆਪਣੇ ਈਸ਼ਵਰ ਦੀ ਰਜ਼ਾ ਨੂੰ ਪੂਰਨ ਕਰਨ ਲਈ ਪ੍ਰਾਣ ਦੇਂਦਾ ਹੈ।"

ਸੁਕਰਾਤ ਦੇ ਸਾਹਮਣੇ ਉਸ ਦੇ ਮੁਕੱਦਮੇ ਨੂੰ ਦੁਹਰਾਇਆ ਗਿਆ ਅਤੇ ਜ਼ਹਿਰ ਦਾ ਪਿਆਲਾ ਉਸ ਨੂੰ ਪੇਸ਼ ਕੀਤਾ ਗਿਆ। ਸੁਕਰਾਤ ਨੇ ਉਹ ਪਿਆਲਾ ਗਟਾ ਗਟ ਪੀ ਲਿਆ ਤੇ ਸਰੀਰ ਤਿਆਗ ਦਿੱਤਾ। ਭਾਵੇਂ ਸਤ-ਧਰਮ ਦੇ ਵਿਰੋਧੀ ਆਪਣੀਆਂ ਨਜ਼ਰਾਂ ਵਿਚ ਸੁਕਰਾਤ ਨੂੰ ਸਦਾ ਲਈ ਮਿਟਾ ਚੁੱਕੇ ਸਨ ਪਰ ਉਸ ਦੇ ਸੁੱਚੇ ਜੀਵਨ ਤੋਂ ਇਕ ਅਜਿਹੀ ਲਹਿਰ ਪੈਦਾ ਹੋਈ, ਜਿਸ ਨੇ ਸੰਸਾਰ ਦੇ ਅਨੰਤ ਪ੍ਰਾਣੀਆਂ ਨੂੰ ਆਤਮਕ ਜੀਵਨ ਵੱਲੋਂ ਮੁਰਦਾ ਦੇਖ ਕੇ ਦੁਬਾਰਾ ਜੀਵਨ ਪ੍ਰਦਾਨ ਕੀਤਾ। ਜਦ ਤਕ ਸੰਸਾਰ ਕਾਇਮ ਰਹੇਗਾ, ਸੁਕਰਾਤ ਆਪਣੀ ਨੇਕੀ ਅਤੇ ਧਰਮ ਦੀ ਵਡਿਆਈ ਦੇ ਆਕਾਸ਼ ਵਿਚ ਚੰਦ੍ਰਮਾਂ ਦੀ ਤਰ੍ਹਾਂ ਚਮਕਦਾ ਰਹੇਗਾ।

ਸੁਕਰਾਤ ਦੇ ਸ਼ਾਗਿਰਦਾਂ ਵਿਚੋਂ ਅਫ਼ਲਾਤੂਨ ਸਭ ਤੋਂ ਮਸ਼ਹੂਰ ਹੋਇਆ ਹੈ, ਜਿਸ ਨੇ ਆਪਣੇ ਗੁਰੂ ਦੀ ਫ਼ਿਲਾਸਫ਼ੀ ਨੂੰ ਇਕੱਠਿਆਂ ਕਰ ਕੇ ਛੇ ਹਿੱਸਿਆਂ ਵਿਚ ਲਿਖਿਆ ਹੈ। ਇਸ ਨੂੰ 'ਪਲੈਟੋਨਿਕ ਫ਼ਿਲਾਸਫ਼ੀ' ਆਖਦੇ ਹਨ। ਯੂਰਪ ਵਿਚ ਇਸਦੇ ਆਧਾਰ

'ਤੇ ਹਜ਼ਾਰਾਂ ਕਿਤਾਬਾਂ ਲਿਖੀਆਂ ਗਈਆਂ ਹਨ। ਦੁਨੀਆ ਦੀਆਂ ਜਾਗੀਆਂ ਹੋਈਆਂ ਕੌਮਾਂ ਵਿਚੋਂ ਕੋਈ ਵੀ ਕੌਮ ਅਜਿਹੀ ਨਹੀਂ ਹੋਵੇਗੀ, ਜਿਸਦੇ ਪੁਸਤਕਾਲੇ ਵਿਚ ਸੁਕਰਾਤ ਦੇ ਵਡਮੁੱਲੇ ਲੇਖ ਸਾਂਭ ਕੇ ਨਾ ਰੱਖੇ ਹੋਏ ਹੋਣ।

ਸੁਕਰਾਤ ਆਵਾਗਉਣ ਦਾ ਵੀ ਕਾਇਲ ਸੀ; ਉਸਨੇ ਸਭ ਤੋਂ ਵੱਡੀ ਦਲੀਲ ਇਸ ਸੰਬੰਧੀ ਇਹ ਦਿੱਤੀ ਹੈ ਕਿ ਅਸੀਂ ਜਿਤਨਾ ਗਿਆਨ ਪ੍ਰਾਪਤ ਕਰਦੇ ਹਾਂ, ਉਹ ਸਾਰੇ ਦਾ ਸਾਰਾ ਕਿਸੇ ਭੁੱਲੇ ਹੋਏ ਗਿਆਨ ਦੀ ਦੁਬਾਰਾ ਪ੍ਰਾਪਤੀ ਹੈ, ਅਤੇ ਉਹ ਗਿਆਨ ਅਸੀਂ ਕਿਸੇ ਪਹਿਲੇ ਜਨਮ ਵਿਚ ਸਿੱਖਿਆ ਹੁੰਦਾ ਹੈ।

ਸੁਕਰਾਤ ਦੀ ਤਬੀਅਤ ਵਿਚ ਸ਼ਾਂਤੀ ਅਤੇ ਜਰਨ ਦਾ ਮਾਦਾ ਕਿਤਨਾ ਜ਼ਿਆਦਾ ਸੀ, ਇਸ ਦਾ ਸਬੂਤ ਇਸ ਗੱਲ ਤੋਂ ਮਿਲ ਸਕਦਾ ਹੈ ਕਿ ਜਦ ਉਸ ਨੇ ਵਿਆਹ ਕਰਨਾ ਚਾਹਿਆ ਤਾਂ ਆਪਣੀ ਜੀਵਨ ਸਾਥੀ ਬਣਾਉਣ ਲਈ ਕਿਸੇ ਯੁਵਾ ਅਵਸਥਾ ਦੀ ਸੁਸ਼ੀਲ ਅਤੇ ਸੁੰਦਰ ਕੰਨਿਆ ਨੂੰ ਪਸੰਦ ਨਹੀਂ ਕੀਤਾ, ਸਗੋਂ ਸਾਰੇ ਯੂਨਾਨ ਵਿਚੋਂ ਬਹੁਤ ਬਦਸ਼ਕਲ ਅਤੇ ਲੜਾਕੀ ਔਰਤ ਨੂੰ, ਜਿਹੜੀ ਕਿ ਹਮੇਸ਼ਾ ਉਸਨੂੰ ਅਤੇ ਉਸਦੇ ਸਾਥੀਆਂ ਨੂੰ ਮੰਦੇ ਸ਼ਬਦਾਂ ਨਾਲ ਯਾਦ ਕਰਦੀ ਰਹਿੰਦੀ ਸੀ, ਨਾਲ ਵਿਆਹ ਕਰ ਲਿਆ। ਜਦ ਸੁਕਰਾਤ ਨੂੰ ਇਸਦਾ ਕਾਰਣ ਪੁੱਛਿਆ ਗਿਆ ਤਾਂ ਉਸ ਨੇ ਦੱਸਿਆ ਕਿ ਇਹ ਇਸਤ੍ਰੀ ਮੇਰੇ ਗਿਆਨੀ ਮਨ ਦੀ ਕਸਵੱਟੀ ਹੈ ਅਤੇ ਮੈਂ ਸਦਾ ਪਰਖਦਾ ਰਹਿੰਦਾ ਹਾਂ ਕਿ ਮੇਰਾ ਮਨ ਇਸ ਅਗਿਆਨੀ ਅਤੇ ਮੂਰਖ ਤੀਵੀਂ ਦੇ ਬਚਨਾਂ ਤੋਂ ਕ੍ਰੋਧ ਤਾਂ ਨਹੀਂ ਪੈਦਾ ਕਰਦਾ।

# ਮਹਾਤਮਾ ਬੁੱਧ

ਸੰਸਾਰ ਵਿਚ ਇਸ ਵਕਤ ਅਨੇਕ ਮਤ ਮਤਾਂਤਰ ਹਨ, ਪਰ ਇਨ੍ਹਾਂ ਸਾਰਿਆਂ ਵਿਚੋਂ ਤਿੰਨ ਸਭ ਤੋਂ ਵੱਡੇ ਹਨ, ਜਿਨ੍ਹਾਂ ਦਾ ਨਾਮ ਇਸਲਾਮ, ਈਸਾਈ ਮਤ ਤੇ ਬੁੱਧ ਮਤ ਹੈ। ਅਖ਼ੀਰਲਾ ਬੁੱਧ ਮਤ, ਸਭ ਤੋਂ ਵੱਡਾ, ਚੀਨ, ਜਾਪਾਨ, ਲੰਕਾ ਤੇ ਮਲਾਇਆ ਆਦਿਕ ਦੇਸ਼ਾਂ ਵਿਚ ਫੈਲਿਆ ਹੋਇਆ ਹੈ। ਲਗਭਗ ਚਾਲੀ ਕ੍ਰੋੜ ਬੰਦੇ ਇਸ ਮਤ ਦੇ ਉਪਾਸ਼ਕ ਹਨ। ਬੁੱਧ ਮਤ ਨੂੰ ਸ਼ੁਰੂ ਕਰਨ ਵਾਲਾ ਮਹਾਤਮਾ ਬੁੱਧ ਸੀ। ਇਹ ਮਹਾਰਾਜਾ ਸ਼ੁੱਧੋਦਨ ਦਾ ਰਾਜਕੁਮਾਰ ਸੀ, ਜਿਹੜਾ ਕਿ ਕਪਿਲਵਸਤੂ ਨਾਮੀ ਇਕ ਛੋਟੀ ਜਿਹੀ ਰਾਜਧਾਨੀ ਦਾ ਰਾਜਾ ਸੀ। ਇਹ ਸ਼ਹਿਰ ਨੇਪਾਲ ਤੋਂ ਉੱਤਰ ਵੱਲ, ਬਾਲ ਗੰਗਾ ਨਾਮੀ ਨਦੀ ਦੇ ਕਿਨਾਰੇ, ਪਹਾੜੀਆਂ ਦੇ ਵਿਚਕਾਰ ਵੱਸਿਆ ਹੋਇਆ ਸੀ। ਮਹਾਰਾਜਾ ਸ਼ੁੱਧੋਦਨ ਨੇ ਦੋ ਸ਼ਾਦੀਆਂ ਕੀਤੀਆਂ—ਪਹਿਲੀ ਮਹਾਰਾਣੀ ਮਹਾਂ ਮਾਇਆ ਨਾਲ ਅਤੇ ਦੂਜੀ ਗੌਤਮੀ ਨਾਲ। ਇਨ੍ਹਾਂ ਦੋਹਾਂ ਤੋਂ ਕੋਈ ਸੰਤਾਨ ਨਾ ਹੋਈ, ਜਿਸ ਕਾਰਣ ਰਾਜਾ ਸਦਾ ਹੀ ਉਦਾਸ ਤੇ ਚਿੰਤਾਤੁਰ ਰਿਹਾ ਕਰਦਾ ਸੀ। ਏਸੇ ਚਿੰਤਾ ਵਿਚ ਹੀ ਉਸਦੀ ਜਵਾਨੀ ਲੰਘ ਗਈ ਅਤੇ ਬੁਢਾਪਾ ਆਉਣ ਲੱਗ ਪਿਆ।

ਮਹਾਰਾਣੀ ਮਹਾਂ ਮਾਇਆ ਦੀ ਉਮਰ ਵੀ ਚਾਲੀ ਸਾਲ ਦੀ ਹੋ ਚੱਲੀ ਸੀ। ਫਿਰ ਕਪਿਲਵਸਤੂ ਦੀ ਰਿਆਸਤ ਵਿਚ ਦਖਸ਼ਣਾਇਣ ਉਤਸਵ ਦਾ ਪਰਬ ਆ ਗਿਆ। ਏਸ ਪੁਰਬ ਨੂੰ ਸਾਕਿਆ (ਰਾਜਾ ਦੀ ਕੌਮ) ਲੋਕ ਬੜੀ ਧੂਮ ਧਾਮ ਨਾਲ ਮਨਾਉਂਦੇ ਸਨ, ਇਸ ਲਈ ਰਾਣੀ ਨੇ ਵੀ ਖ਼ੂਬ ਹਾਰ-ਸ਼ਿੰਗਾਰ ਕੀਤੇ ਅਤੇ ਸਾਰਾ ਹਫਤਾ ਗ਼ਰੀਬਾਂ ਨੂੰ ਦਾਨ-ਪੁੰਨ ਕਰਦੀ ਰਹੀ। ਉਸਦੇ ਮਗਰੋਂ ਜਦ ਆਪਣੇ ਰਾਜ ਮਹਿਲ ਵਿਚ ਜਾ ਕੇ ਸੁੱਤੀ ਤਾਂ ਰਾਣੀ ਨੇ ਇਕ ਅਸਚਰਜ ਸੁਪਨਾ ਦੇਖਿਆ, 'ਚਾਰ ਸਵਰਗੀ ਦੇਵਤੇ ਉਸਦੀ ਨਰਮ ਅਤੇ ਕੋਮਲ ਸੇਜਾ ਨੂੰ ਚੁੱਕ ਕੇ ਹਿਮਾਲਾ ਪਰਬਤ ਦੀ ਚੋਟੀ 'ਤੇ ਲੈ ਗਏ ਅਤੇ ਸਵਰਨ ਦੇ ਇਕ ਵੱਡੇ ਬਿਰਛ ਦੇ ਹੇਠਾਂ ਉਤਾਰ ਕੇ ਆਪ ਦੂਰ ਜਾ ਖਲੋਤੇ; ਰਾਣੀ ਨੇ ਤਲਾਅ ਵਿਚੋਂ ਇਸ਼ਨਾਨ ਕੀਤਾ ਅਤੇ ਸਵਰਗੀ ਫੁੱਲਾਂ ਦਾ ਸ਼ਿੰਗਾਰ ਕਰ ਕੇ ਸਵਰਗੀ ਫੁੱਲਾਂ ਦੀ ਸੇਜ ਉੱਤੇ ਸੌਂ ਗਈ। ਉਸ ਵੇਲੇ ਇਕ ਚਿੱਟਾ ਹਾਥੀ ਆਇਆ, ਜਿਸਦੀ ਸੁੰਡ ਵਿਚ ਇਕ ਚਿੱਟਾ ਪਦਮ ਸੀ; ਪਹਿਲਾਂ ਤਾਂ ਆਣ ਕੇ ਬੜਾ ਗੱਜਿਆ, ਫਿਰ ਤਿੰਨ ਵਾਰੀ ਸੀਸ ਨੂੰ ਫੇਰਿਆ ਅਤੇ ਰਾਣੀ ਦੀ ਖੱਬੀ ਵੱਖੀ ਪਾੜ ਕੇ ਅੰਦਰ ਦਾਖ਼ਲ ਹੋ ਗਿਆ ਅਤੇ ਮਹਾਰਾਣੀ ਮਾਇਆ ਦੀ ਅੱਖ ਖੁੱਲ੍ਹ ਗਈ।' ਉਸਨੇ ਇਹ ਸੁਪਨਾ ਰਾਜੇ ਨੂੰ ਦੱਸਿਆ। ਰਾਜੇ ਨੇ ਜੋਤਸ਼ੀ ਬ੍ਰਾਹਮਣਾਂ ਨੂੰ ਬੁਲਾਇਆ ਤੇ ਏਸ ਬਾਰੇ

ਪੁੱਛਿਆ। ਉਨ੍ਹਾਂ ਨੇ ਕਿਹਾ, "ਹੇ ਰਾਜਨ! ਆਪਦੇ ਘਰ ਇਕ ਪੁੱਤਰ ਜਨਮੇਗਾ, ਜਿਹੜਾ ਜੇ ਗ੍ਰਿਹਸਤੀ ਹੋਇਆ ਤਾਂ ਚੱਕਰਵਰਤੀ ਰਾਜਾ ਹੋਵੇਗਾ ਅਤੇ ਜੇ ਸਾਧੂ ਹੋ ਗਿਆ ਤਾਂ ਸੰਸਾਰ ਦਾ ਕਲਿਆਣ ਕਰਨ ਵਾਲਾ ਹੋਵੇਗਾ।" ਬ੍ਰਾਹਮਣਾਂ ਦਾ ਇਹ ਵਾਕ ਠੀਕ ਨਿਕਲਿਆ। ਰਾਣੀ ਦੇ ਗਰਭਵਤੀ ਹੋਣ ਦੇ ਚਿੰਨ੍ਹ ਨਜ਼ਰ ਆਉਣ ਲਗ ਪਏ। ਨੌਂ ਮਹੀਨਿਆਂ ਪਿੱਛੋਂ ਰਾਣੀ ਨੇ ਰਾਜੇ ਨੂੰ ਕਿਹਾ ਕਿ ਮੇਰਾ ਹੁਣ ਆਪਣੇ ਪੇਕੇ ਦੇਵਦਾ ਨਗਰ ਚਲਿਆ ਜਾਣਾ ਸ਼ੋਭਨੀਕ ਹੈ। ਰਾਜੇ ਨੇ ਰਾਣੀ ਦਾ ਬਚਨ ਮੰਨ ਲਿਆ ਤੇ ਜਾਣ ਦੀ ਆਗਿਆ ਦੇ ਦਿੱਤੀ। ਕਪਿਲਵਸਤੂ ਤੋਂ ਦੇਵਦਾ ਨਗਰ ਦੇ ਰਸਤੇ ਵਿਚ ਇਕ ਲੁਭਨੀ ਨਾਮ ਦਾ ਬਾਗ਼ ਸੀ, ਜਿਸਦੀ ਬਸੰਤੀ ਸ਼ੋਭਾ ਨੂੰ ਦੇਖ ਕੇ ਰਾਣੀ ਦਾ ਮਨ ਮੋਹਿਆ ਗਿਆ; ਫਲਾਂ ਫੁੱਲਾਂ ਦੇ ਭਾਰ ਨਾਲ ਨਿਵੇਂ ਹੋਏ ਬਿਰਛ, ਚਾਤ੍ਰਿਕ ਅਤੇ ਭਵਰਾਂ ਦੀ ਗੁੰਜਾਰ, ਬੁਲਬੁਲ ਅਤੇ ਕੋਕਲਾਂ ਦੇ ਮਧੁਰ ਬੈਨ, ਦਿਲ ਨੂੰ ਅਜਿਹੇ ਚੰਗੇ ਲੱਗੇ ਕਿ ਉਥੇ ਹੀ ਉਤਰ ਪਈ ਅਤੇ ਬਾਗ਼ ਵਿਚ ਫਿਰਦਿਆਂ ਹੀ ਬੱਚਾ ਪੈਦਾ ਹੋ ਗਿਆ। ਬੱਚੇ ਦੇ ਜਨਮ ਦੀ ਖ਼ਬਰ ਜਦ ਕਪਿਲਵਸਤੂ ਅਤੇ ਦੇਵਦਾ ਨਗਰ ਦੀ ਪਰਜਾ ਨੇ ਸੁਣੀ ਤਾਂ ਸਭ ਲੋਕ ਉਧਰ ਨੂੰ ਭੱਜੇ ਆਏ ਅਤੇ ਬੱਚੇ ਨੂੰ ਵਾਪਸ ਆਪਣੇ ਪਿਤਾ ਦੇ ਰਾਜ ਮਹਿਲ ਵਿਚ ਲੈ ਆਂਦਾ। ਏਥੇ ਆ ਕੇ ਅਜੇ ਅੱਠ ਦਿਨ ਵੀ ਨਹੀਂ ਸਨ ਲੰਘੇ ਕਿ ਕਾਲ ਭਗਵਾਨ ਨੇ ਮਹਾਂ ਮਾਇਆ ਨੂੰ, ਆਪਣੇ ਪਿਆਰੇ ਬੱਚੇ ਨੂੰ ਰੱਜ ਕੇ ਵੇਖਣ ਵੀ ਨਾ ਦਿੱਤਾ ਤੇ ਸਦਾ ਲਈ ਸੰਸਾਰ ਤੋਂ ਉਠਾ ਲਿਆ। ਮਾਇਆ ਦੇ ਕਾਲ-ਵੱਸ ਹੋਣ ਦੇ ਮਗਰੋਂ ਏਸ ਬੱਚੇ ਦੇ, ਜਿਸਦਾ ਨਾਮ ਪਿਤਾ ਨੇ ਸਿੱਧਾਰਥ ਰੱਖਿਆ ਸੀ, ਪਾਲਨ ਪੋਸਣ ਦੀ ਸੇਵਾ ਦਾ ਕੰਮ ਇਸਦੀ ਮਤਰੇਈ ਮਾਤਾ ਗੌਤਮੀ ਦੇ ਜ਼ਿੰਮੇ ਲਾਇਆ ਗਿਆ। ਸਿੱਧਾਰਥ ਦੇ ਜਨਮ ਦਿਨ ਸੰਬੰਧੀ ਇਤਿਹਾਸਕਾਰਾਂ ਦੀਆਂ ਅੱਡੋ ਅੱਡ ਰਾਵਾਂ ਹਨ। ਫਿਰ ਵੀ ਬਹੁ-ਸੰਮਤੀ ਇਸ ਗੱਲ 'ਤੇ ਸਹਿਮਤ ਹੈ ਕਿ ਇਸ ਦਾ ਜਨਮ 557 ਸਾਲ ਈਸਾ ਤੋਂ ਪਹਿਲਾਂ ਹੋਇਆ ਸੀ।

ਬੱਚਾ ਪਲਣਾ ਸ਼ੁਰੂ ਹੋਇਆ, ਪਰ ਜਿਉਂ ਜਿਉਂ ਉਸਨੇ ਸੁਰਤ ਸੰਭਾਲੀ, ਉਸਦਾ ਮਨ ਗਿਆਨ ਤੇ ਵੈਰਾਗ ਭਗਤੀ ਵੱਲ ਜ਼ਿਆਦਾ ਲੱਗਣ ਲੱਗ ਪਿਆ। ਉਹ ਹਮੇਸ਼ਾ ਸੰਸਾਰ ਦੇ ਨਾਸ਼ਵੰਤ ਹੋਣ ਦੇ ਖ਼ਿਆਲ ਨਾਲ ਬੜਾ ਬੈਰਾਗੀ ਜਿਹਾ ਰਹਿੰਦਾ ਅਤੇ ਸਦਾ ਹੀ ਸੋਚਦਾ ਰਹਿੰਦਾ ਕਿ ਕਾਲ ਦੇ ਬੰਧਨ ਤੋਂ ਕਿਸ ਤਰ੍ਹਾਂ ਛੁਟਕਾਰਾ ਹੋ ਸਕਦਾ ਹੈ। ਅਖ਼ੀਰ ਇਕ ਦਿਨ ਸ਼ਾਕਯ ਬੰਸ ਦੇ ਬਹੁਤ ਸਾਰੇ ਨੇਤਾ ਰਾਜੇ ਕੋਲ ਇਕੱਠੇ ਹੋ ਕੇ ਆਏ ਅਤੇ ਆਖਿਆ ਕਿ ਕੁਮਾਰ ਦੁਨੀਆ ਦੇ ਕੰਮਾਂ ਕਾਜਾਂ ਵੱਲੋਂ ਸਦਾ ਅਣਗਹਿਲੀ ਕਰਦਾ ਰਹਿੰਦਾ ਹੈ ਤੇ ਜੇ ਇਸਨੂੰ ਹੁਣੇ ਹੀ ਵਿਆਹ ਦੇ ਬੰਧਨਾਂ ਵਿਚ ਨਾ ਬੰਨ੍ਹ ਦਿੱਤਾ ਗਿਆ ਤਾਂ ਫਿਰ ਇਸ ਨੂੰ ਸੰਸਾਰੀ ਬਣਾਉਣਾ ਬੜਾ ਕਠਿਨ ਹੋ ਜਾਵੇਗਾ। ਰਾਜੇ ਨੇ ਵੀ ਇਸ ਖ਼ਿਆਲ ਨਾਲ ਸਹਿਮਤੀ ਜਤਾਈ ਅਤੇ ਮੰਤਰੀ ਨੂੰ ਘੱਲ ਕੇ ਰਾਜਕੁਮਾਰ ਨੂੰ ਆਪਣੇ ਕੋਲ ਸੱਦਿਆ ਅਤੇ ਵਿਆਹ ਕਰਾਉਣ ਲਈ ਪੁੱਛਿਆ। ਕੁਮਾਰ ਨੇ ਉੱਤਰ ਦਿੱਤਾ ਕਿ ਮੈਂ ਸੱਤ ਦਿਨਾਂ ਨੂੰ ਫ਼ੈਸਲਾ ਕਰਾਂਗਾ। ਕੁਮਾਰ ਆਪਣੇ ਰਾਜ ਮਹਿਲ ਵਿਚ ਚਲਾ ਗਿਆ ਅਤੇ ਸੱਤਾਂ ਦਿਨਾਂ ਤੱਕ ਗਹਿਰੀ ਸੋਚ ਵਿਚ ਪਿਆ ਰਿਹਾ। ਉਹ ਕਦੀ ਨਵਿਰਤੀ ਮਾਰਗ ਨੂੰ ਚੰਗਾ ਸਮਝ ਕੇ ਉਸਨੂੰ ਧਾਰਨ

ਕਰਨ ਦਾ ਇਰਾਦਾ ਕਰਦਾ ਅਤੇ ਕਦੇ ਮਨ ਦੀ ਰੁਚੀ ਪ੍ਰਵਿਰਤੀ ਮਾਰਗ ਵੱਲ ਹੋ ਜਾਂਦੀ। ਅਖ਼ੀਰ ਬਹੁਤ ਸਾਰੀ ਵਿਚਾਰ ਦੇ ਮਗਰੋਂ ਉਸਨੇ ਗ੍ਰਿਹਸਤੀ ਬਣ ਜਾਣ ਦਾ ਫ਼ੈਸਲਾ ਕਰ ਲਿਆ ਤੇ ਪਿਤਾ ਨੂੰ ਜਾ ਦੱਸਿਆ, ਪਰ ਨਾਲ ਹੀ ਇਹ ਵੀ ਧਾਰ ਲਿਆ ਕਿ ਉਹ ਸਿਰਫ਼ ਉੱਚੀ ਕੁੱਲ ਅਤੇ ਸਰੀਰਕ ਸੁੰਦਰਤਾ ਨੂੰ ਦੇਖ ਕੇ ਹੀ ਵਿਆਹ ਨਹੀਂ ਕਰਾਏਗਾ, ਬਲਕਿ ਉਸ ਇਸਤਰੀ ਨੂੰ ਆਪਣੀ ਜੀਵਨ-ਸਾਥੀ ਬਣਾਏਗਾ, ਜਿਸ ਵਿਚ ਧਰਮ, ਦਇਆ ਅਤੇ ਸਹਿਣਸ਼ੀਲਤਾ ਦੇ ਗੁਣ ਹੋਣਗੇ, ਭਾਵੇਂ ਕਿਸੇ ਵੀ ਕੁਲ ਦੀ ਹੋਵੇ। ਰਾਜੇ ਨੇ ਆਪਣੇ ਪੁਰੋਹਿਤਾਂ ਨੂੰ ਕੰਨਿਆ ਲੱਭਣ ਲਈ ਭੇਜਿਆ। ਉਨ੍ਹਾਂ ਨੇ ਕੁਝ ਥਾਵਾਂ 'ਤੇ ਫਿਰਨ ਮਗਰੋਂ ਰਾਜਕੁਮਾਰ ਦੀ ਮਾਤਾ ਮਹਾਂ ਮਾਇਆ ਦੇ ਸਕੇ ਭਰਾ ਦੰਡਪਾਣੀ ਦੀ ਕੰਨਿਆ ਨੂੰ ਯੋਗ ਸਮਝਿਆ। ਰਾਜਾ ਨੇ ਉਸ ਕੁਲ ਦੀਆਂ ਸਾਰੀਆਂ ਕੰਨਿਆਵਾਂ ਨੂੰ ਅਸ਼ੋਕ ਭਾਂਡ ਵੰਡਣ ਦੇ ਬਹਾਨੇ ਆਪਣੇ ਮਹਿਲ ਵਿਚ ਸੱਦ ਲਿਆ। ਜਿਸ ਵੇਲੇ ਦੰਡਪਾਣੀ ਦੀ ਪਿਆਰੀ ਕੰਨਿਆ ਗੋਪਾ (ਕਈ ਇਤਿਹਾਸਕਾਰਾਂ ਨੇ ਇਸ ਦਾ ਨਾਮ ਬਦ੍ਰਸ਼ਰ ਭੀ ਲਿਖਿਆ ਹੈ) ਆਪਣੀਆਂ ਸਖੀਆਂ ਸਮੇਤ ਸਾਹਮਣੇ ਆ ਕੇ ਖਲੋਤੀ ਤਾਂ ਰਾਜਕੁਮਾਰ ਦੇ ਇਕ ਵੇਰਾਂ ਉਸ ਵੱਲ ਦੇਖਣ ਦੀ ਹੀ ਦੇਰ ਸੀ ਕਿ ਉਸਦਾ ਮਨ ਗੋਪਾ ਦੇ ਰਸਭਿੰਨੇ ਨੇਤ੍ਰਾਂ ਨੇ ਸਦਾ ਲਈ ਜਿੱਤ ਲਿਆ। ਕੁਮਾਰ ਨੇ ਅਸ਼ੋਕ ਭਾਂਡ ਦੇ ਯੋਗ ਹਿੱਸੇ ਤੋਂ ਇਲਾਵਾ ਆਪਣੀ ਅੰਗੂਠੀ ਵੀ ਲਾਹ ਕੇ ਗੋਪਾ ਨੂੰ ਦੇ ਦਿੱਤੀ ਅਤੇ ਨੇਤ੍ਰਾਂ ਵਿਚ ਹੀ ਪ੍ਰੇਮ ਦੀਆਂ ਗੰਢਾਂ ਪੱਕੀਆਂ ਪੈ ਗਈਆਂ। ਜਦੋਂ ਰਾਜਾ ਸ਼ੁੱਧੋਦਨ ਨੇ ਇਹ ਗੱਲ ਸੁਣੀ ਤਾਂ ਬੜਾ ਪ੍ਰਸੰਨ ਹੋਇਆ ਅਤੇ ਥੋੜ੍ਹੇ ਹੀ ਸਮੇਂ ਪਿੱਛੋਂ ਕੁਮਾਰ ਅਤੇ ਗੋਪਾ ਦਾ ਵਿਆਹ ਕਰ ਦਿੱਤਾ।

ਗੋਪਾ ਬੜੀ ਬੁੱਧੀਮਾਨ ਅਤੇ ਵਿਦਵਾਨ ਕੰਨਿਆ ਸੀ। ਉਹ ਸਹਿਣਸ਼ੀਲਤਾ ਅਤੇ ਪਤਿਬ੍ਰਤਾ ਧਰਮ ਵਿਚ ਪੂਰੀ ਸੀ ਪਰ ਉਹ ਘੁੰਡ ਨਹੀਂ ਸੀ ਕਢਿਆ ਕਰਦੀ, ਇਸ ਲਈ ਰਾਜ ਮਹਿਲ ਦੀਆਂ ਸਾਰੀਆਂ ਤੀਵੀਆਂ ਕਹਿਣ ਲੱਗੀਆਂ ਕਿ ਗੋਪਾਂ ਬੜੀ ਬੇ-ਹਯਾ ਹੈ। ਜਦ ਉਸਨੇ ਇਹ ਗੱਲ ਸੁਣੀ ਤਾਂ ਸਾਰੀਆਂ ਤੀਵੀਆਂ ਨੂੰ ਇਕੱਠੀਆਂ ਕਰ ਕੇ ਦੱਸਿਆ ਕਿ ਧਾਰਮਿਕ ਬੰਦੇ, ਜਿਨ੍ਹਾਂ ਦੇ ਦਿਲ ਭਲੇ ਹੋਣ, ਭਾਵੇਂ ਕਿਸੇ ਅਵਸਥਾ ਵਿਚ ਵੀ ਰਹਿਣ, ਸਦਾ ਮਾਣ ਪਾਉਂਦੇ ਹਨ; ਭਾਵੇਂ ਉਹ ਕਰੂਪ ਹੋਣ, ਕੁਸ਼ਾ ਦੇ ਕਪੜੇ ਪਹਿਨਣ ਅਤੇ ਭਾਵੇਂ ਕੁੱਲੀਆਂ ਵਿਚ ਹੀ ਰਹਿਣ, ਤਾਂ ਵੀ ਉਹ ਸ੍ਰੈ-ਗੁਣਾਂ ਦੇ ਬਲ ਨਾਲ ਜਸ ਪ੍ਰਾਪਤ ਕਰ ਸਕਦੇ ਹਨ। ਜਿਨ੍ਹਾਂ ਦੇ ਮਨ ਪਾਪੀ ਹਨ, ਉਨ੍ਹਾਂ ਦੇ ਚਿਹਰਿਆਂ 'ਤੇ ਘੁੰਡ ਉਸੇ ਤਰ੍ਹਾਂ ਹੈ, ਜਿਸ ਤਰ੍ਹਾਂ ਕਿ ਬਿਖਿਆ ਨਾਲ ਭਰੇ ਹੋਏ ਘੜੇ ਦੇ ਮੂੰਹ ਵਿਚ ਚਾਰ ਘੁੱਟ ਅੰਮ੍ਰਿਤ ਦੇ ਪਾਏ ਹੋਏ ਹੋਣ; ਜਿਨ੍ਹਾਂ ਲੋਕਾਂ ਵਿਚ ਧਰਮ ਹੈ ਉਹ ਸੂਰਜ ਤੇ ਚੰਦਰਮਾਂ ਦੀ ਤਰ੍ਹਾਂ ਪਰਦੇ ਤੋਂ ਬਾਹਰ ਰਹਿੰਦੇ ਹਨ। ਮੇਰਾ ਆਪਣੇ ਸੁਆਮੀ ਨਾਲ ਪਿਆਰ ਅਤੇ ਪ੍ਰਤਿਬ੍ਰਤਾ ਧਰਮ ਵਿਚ ਰਹਿਣਾ ਹੀ ਘੁੰਡ ਹੈ। ਇਸ ਤਰ੍ਹਾਂ ਦੇ ਉਪਦੇਸ਼ਾਂ ਨੂੰ ਸੁਣ ਕੇ ਰਾਜ ਮਹਿਲ ਦੀਆਂ ਤੀਵੀਆਂ ਦੀ ਤਸੱਲੀ ਹੋ ਗਈ ਤੇ ਉਹ ਸਦਾ ਹੀ ਗੋਪਾਂ ਨੂੰ ਸਤਿਕਾਰ ਦੀ ਨਿਗਾਹ ਨਾਲ ਦੇਖਣ ਲੱਗ ਪਈਆਂ।

ਸਿੱਧਾਰਥ ਅਤੇ ਗੋਪਾਂ ਦੇ ਪਰਸਪਰ ਪਿਆਰ ਨੇ ਕੁਮਾਰ ਦਾ ਚਿੱਤ ਆਪਣੇ ਘਰ

ਵਿਚ ਚੰਗੀ ਤਰ੍ਹਾਂ ਲਗਾ ਰੱਖਿਆ ਸੀ ਅਤੇ ਹੁਣ ਉਸ ਨੂੰ ਪਹਿਲਾਂ ਵਰਗੇ, ਨਿਵਿਰਤੀ ਮਾਰਗ ਦੇ ਖ਼ਿਆਲ ਕਦੀ ਘੱਟ ਹੀ ਆਇਆ ਕਰਦੇ ਸਨ। ਰਾਜੇ ਦੇ ਮਨ-ਤਖ਼ਤ ਉੱਤੇ ਗੋਪਾਂ ਨੇ ਆਪਣੀ ਸੁੰਦਰਤਾ ਅਤੇ ਮਧੁਰ ਬਾਣੀ ਦੇ ਬਲ ਨਾਲ ਪੂਰਾ ਪੂਰਾ ਕਾਬੂ ਪਾਇਆ ਹੋਇਆ ਸੀ। ਉਸ ਦੀਆਂ ਆਸਾਂ ਹੋਰ ਭੀ ਪੱਕੀਆਂ ਹੋ ਗਈਆਂ ਜਦ ਉਸਦੇ ਘਰ ਪਰਮੇਸ਼ਰ ਨੇ ਇਕ ਪੁੱਤਰ ਬਖ਼ਸ਼ਿਆ, ਜਿਸਦਾ ਨਾਮ ਉਨ੍ਹਾਂ ਨੇ ਰਾਹੁਲ ਰੱਖਿਆ। ਗੋਪਾਂ ਹੁਣ ਇਹ ਖ਼ਿਆਲ ਕਰਦੀ ਸੀ ਕਿ ਪਤੀ ਦੀ ਮਨ-ਬਿਰਤੀ ਨੂੰ ਸੰਨਿਆਸ ਵੱਲੋਂ ਮੋੜਨ ਵਾਸਤੇ ਜਿਥੇ ਪਹਿਲਾਂ ਮੈਂ ਇਕੱਲੀ ਹੀ ਸਾਂ, ਹੁਣ ਰਾਹੁਲ ਦਾ ਪ੍ਰੇਮ ਭੀ ਮੇਰਾ ਸਹਾਇਕ ਹੋ ਗਿਆ ਹੈ; ਹੁਣ ਸਾਰੀ ਉਮਰ ਹੀ ਰਾਜਰਾਣੀ ਹੋਣ ਦੀਆਂ ਮੌਜਾਂ ਮਾਣਨ ਦਾ ਸਮਾਂ ਮੈਨੂੰ ਮਿਲ ਜਾਵੇਗਾ। ਪਰ ਵਿਧਾਤਾ ਨੂੰ ਅਜਿਹਾ ਨਹੀਂ ਸੀ ਭਾਉਂਦਾ। ਇਕ ਦਿਨ ਗਾਉਣ ਵਾਲੀਆਂ ਕੁੜੀਆਂ ਨੇ ਸਵੇਰੇ ਜਗਾਉਣ ਵਾਸਤੇ ਅਜਿਹਾ ਗੀਤ ਗਾਇਆ, ਜਿਸ ਵਿਚ ਇਹ ਭਾਵ ਭਰੇ ਹੋਏ ਸਨ ਕਿ ਇਸ ਸੰਸਾਰ ਦੇ ਬੰਦੇ ਬੀਮਾਰੀ, ਦੁੱਖ ਤੇ ਜਰਾ ਦੀ ਅਗਨੀ ਵਿਚ ਜਲ ਰਹੇ ਹਨ, ਸੰਸਾਰ ਨਾਟਕ ਤੇ ਤਮਾਸ਼ੇ ਦੀ ਤਰ੍ਹਾਂ ਹੈ। ਮਨ-ਵਾਸ਼ਨਾ ਤੇ ਵਿਸ਼ਿਆਂ ਦੇ ਭੋਗ, ਤਲਵਾਰ ਦੀ ਧਾਰ ਦੀ ਤਰ੍ਹਾਂ ਪੁਰਸ਼ ਦੇ ਜੀਵਨ ਨੂੰ ਕੱਟਣ ਵਾਲੇ ਹਨ।

ਇਸ ਗੀਤ ਨੂੰ ਸੁਣ ਕੇ ਕੁਮਾਰ ਦੇ ਦਿਲ ਵਿਚ ਫਿਰ ਬੈਰਾਗ ਦੀਆਂ ਲਹਿਰਾਂ ਉਠਣ ਲੱਗ ਪਈਆਂ ਅਤੇ ਉਸਨੇ ਫਿਰ ਪੁਰਾਣੇ ਵਿਚਾਰਾਂ ਨੂੰ ਦੁਹਰਾਉਣਾ ਆਰੰਭ ਕਰ ਦਿੱਤਾ। ਕੁਮਾਰ ਨੇ ਆਪਣੇ ਵਿਚਾਰ ਆਪਣੀ ਪ੍ਰਾਣ-ਪਿਆਰੀ ਗੋਪਾਂ ਨੂੰ ਵੀ ਦੱਸੇ ਅਤੇ ਕਥਨ ਕਰਨ ਸਮੇਂ, ਸੰਸਾਰ ਦੇ ਦੁਖਾਂ ਦਾ ਖ਼ਿਆਲ ਕਰ ਕੇ, ਕੁਮਾਰ ਨੇ ਰੋਣਾ ਸ਼ੁਰੂ ਕਰ ਦਿੱਤਾ ਅਤੇ ਕੁਝ ਅਜਿਹੇ ਢੰਗ ਨਾਲ ਸਾਰੀ ਵਿਥਿਆ ਗੋਪਾਂ ਨੂੰ ਸੁਣਾਈ ਕਿ ਉਸਦਾ ਮਨ ਵੀ ਪੰਘਰ ਗਿਆ। ਉਸਨੇ ਫ਼ੈਸਲਾ ਕਰ ਲਿਆ ਕਿ ਜੇ ਮੇਰੇ ਪਤੀ ਦੀ ਪ੍ਰਸੰਨਤਾ ਸੰਨਿਆਸੀ ਹੋ ਜਾਣ ਵਿਚ ਹੀ ਹੈ ਤਾਂ ਮੈਂ ਉਸਦੇ ਰਾਹ ਵਿਚ ਕਦੀ ਵੀ ਰੋਕ ਨਹੀਂ ਪਾਵਾਂਗੀ। ਜਦ ਇਹ ਗੱਲ ਮਹਾਰਾਜਾ ਨੇ ਸੁਣੀ ਤਾਂ ਉਸਨੇ ਰਾਜਕੁਮਾਰ ਨੂੰ ਬਹੁਤ ਸਮਝਾਇਆ। ਹੋ ਸਕਦਾ ਸੀ ਕਿ ਉਹ ਆਪਣੇ ਪਿਤਾ ਦੀ ਗੱਲ ਨੂੰ ਮੰਨ ਕੇ ਸੰਨਿਆਸ ਦਾ ਖ਼ਿਆਲ ਛੱਡ ਦੇਂਦਾ ਪਰ ਅਚਾਨਕ ਇਕ ਐਸਾ ਦ੍ਰਿਸ਼ ਉਸ ਦੀਆਂ ਅੱਖਾਂ ਦੇ ਸਾਹਮਣੇ ਆਇਆ ਜਿਸ ਨੇ ਸਦਾ ਲਈ ਉਸਦਾ ਸੰਬੰਧ ਗ੍ਰਿਹਸਤ ਜੀਵਨ ਨਾਲੋਂ ਤੋੜ ਦਿੱਤਾ। ਉਹ ਦ੍ਰਿਸ਼ ਇਹ ਸੀ ਕਿ ਇਕ ਦਿਨ ਤਰਕਾਲਾਂ ਵੇਲੇ ਉਹ ਸ਼ਹਿਰ ਦੇ ਇਕ ਦਰਵਾਜ਼ੇ ਥਾਣੀਂ ਲੰਘ ਕੇ ਪਰਮੋਦ ਕਾਨਨ ਨੂੰ ਜਾ ਰਿਹਾ ਸੀ। ਉਸਨੇ ਇਕ ਚਿੱਟੇ ਵਾਲਾਂ ਵਾਲੇ, ਸਰੀਰੋਂ ਮਾੜੇ ਅਤੇ ਦੰਦਹੀਣ ਬਿਰਧ ਪੁਰਸ਼ ਨੂੰ ਸੋਟੀ ਦੇ ਸਹਾਰੇ ਤੁਰੇ ਜਾਂਦੇ ਵੇਖਿਆ। ਕੁਮਾਰ ਨੇ ਰਥਵਾਨ ਤੋਂ ਪੁੱਛਿਆ ਕਿ ਇਹ ਪੁਰਸ਼ ਕੌਣ ਹੈ ? ਉਸਨੇ ਉੱਤਰ ਦਿੱਤਾ ਕਿ ਇਹ ਬੁੱਢਾ ਹੈ ਅਤੇ ਜਰਾ ਅਵਸਥਾ ਨੇ ਇਸਦੇ ਜੋਬਨ ਨੂੰ ਨਸ਼ਟ ਕਰ ਦਿੱਤਾ ਹੈ। ਕੁਮਾਰ ਨੇ ਕਿਹਾ ਕਿ ਕੀ ਬੁਢਾਪਾ ਇਸ 'ਤੇ ਹੀ ਵਾਪਰਿਆ ਹੈ ਕਿ ਸਾਰੇ ਲੋਕਾਂ 'ਤੇ ਵਾਪਰੇਗਾ ? ਰਥਵਾਨ ਬੋਲਿਆ ਕਿ ਜਰਾ ਊਚ-ਨੀਚ, ਅਮੀਰ-ਗ਼ਰੀਬ, ਚਤਰ-ਮੂਰਖ ਦੇ ਭੇਦ ਤੋਂ ਬਿਨਾਂ ਹੀ ਸੰਸਾਰ ਦੇ ਹਰ ਇਕ ਪ੍ਰਾਣੀ ਮਾਤ੍ਰ ਉੱਤੇ ਵਾਪਰਦਾ ਹੈ। ਜਿਸ ਤਰ੍ਹਾਂ ਗ਼ਰੀਬ ਲੋਕ ਇਸਦੇ ਅਧੀਨ ਹਨ, ਉਸੇ ਤਰ੍ਹਾਂ

ਰਾਜ-ਪਰਿਵਾਰ ਦੇ ਸਾਰੇ ਪ੍ਰਾਣੀ ਵੀ ਇਕ ਦਿਨ ਇਸ ਦੀ ਝਪਟ ਵਿਚ ਆ ਜਾਣਗੇ। ਰਾਜਕੁਮਾਰ ਦਾ ਮਨ ਇਹ ਗੱਲ ਸੁਣ ਕੇ ਬੜਾ ਉਦਾਸ ਹੋਇਆ। ਅਗਲੇ ਦਿਨ ਉਸਨੇ ਇਕ ਬੀਮਾਰ ਮਨੁੱਖ ਤੇ ਉਸ ਤੋਂ ਅਗਲੇ ਦਿਨ ਇਕ ਮੋਏ ਹੋਏ ਪ੍ਰਾਣੀ ਦੀ ਅਰਥੀ ਨੂੰ ਵੇਖਿਆ। ਕੁਮਾਰ ਨੇ ਕੋਚਵਾਨ ਤੋਂ ਪਹਿਲੇ ਪ੍ਰਸ਼ਨ ਹੀ ਪੁੱਛੇ ਅਤੇ ਉਹੀ ਉੱਤਰ ਮਿਲਣ ਕਰਕੇ ਚਿੰਤਾ ਦੇ ਸਾਗਰ ਵਿਚ ਗੋਤੇ ਖਾਣ ਲੱਗ ਪਿਆ।

ਚੌਥੇ ਦਿਨ ਉਸਨੇ ਇਕ ਭਿਖਸ਼ੂ ਨੂੰ ਗੇਰਵੇ ਕਪੜੇ ਪਾਏ ਹੋਏ ਸ਼ਾਂਤ-ਰਸ ਵਿਚ ਮਗਨ ਜਾਂਦਿਆਂ ਵੇਖਿਆ। ਉਸ ਨੇ ਕੋਚਵਾਨ ਕੋਲੋਂ ਪੁੱਛਿਆ ਕਿ ਇਹ ਕੌਣ ਹੈ? ਉੱਤਰ ਮਿਲਿਆ ਕਿ ਇਹ ਇਕ ਭਿਖਸ਼ੂ ਹੈ ਜਿਸਨੇ ਜਗਤ ਦੇ ਨਾਸਵੰਤ ਸੁੱਖਾਂ ਨੂੰ ਤਿਆਗ ਕੇ, ਕਲਿਆਣ ਦੇ ਸਾਧਨਾਂ ਨੂੰ ਪੂਰਾ ਕਰਨ ਵਾਸਤੇ, ਸੰਨਿਆਸ ਧਾਰਨ ਕੀਤਾ ਹੈ। ਕੁਮਾਰ ਨੇ ਉਸੇ ਵੇਲੇ ਤੋਂ ਹੀ ਦ੍ਰਿੜ੍ਹ ਇਰਾਦਾ ਕਰ ਲਿਆ ਕਿ ਮੈਂ ਸੰਨਿਆਸ ਧਾਰਨ ਕਰਾਂਗਾ। ਉਹ ਇਕ ਰਾਤ ਆਪਣੇ ਰਣਵਾਸ ਵਿਚੋਂ ਉੱਠਿਆ ਅਤੇ ਆਪਣੇ ਛੰਦਕ ਨਾਮੀ ਸਾਈਸ ਨੂੰ ਹੁਕਮ ਦਿੱਤਾ ਕਿ ਘੋੜਾ ਤਿਆਰ ਕਰੇ। ਜਿਸ ਵੇਲੇ ਉਹ ਤੁਰਨ ਲੱਗਾ ਤਾਂ ਸੁੱਤੀ ਪਈ ਗੋਪਾਂ ਦੇ ਸੁੰਦਰ ਚਿਹਰੇ ਅਤੇ ਪਿਆਰੇ ਰਾਹੁਲ ਵੱਲ ਵੇਖ ਕੇ ਉਸਦਾ ਮਨ ਘੁਮੇਣ-ਘੇਰੀਆਂ ਵਿਚ ਪੈ ਗਿਆ। ਲਿਖਿਆ ਹੈ ਕਿ ਉਹ ਦਰਵਾਜ਼ੇ ਤਕ ਆਇਆ ਅਤੇ ਫਿਰ ਅੰਦਰ ਚਲਾ ਗਿਆ। ਅਖੀਰ ਨੇਤ੍ਰਾਂ ਤੋਂ ਪਰਲ ਪਰਲ ਅੱਥਰੂ ਕੇਰਦਿਆਂ ਹੋਇਆਂ ਉਸਨੇ ਆਪਣੇ ਕਲੇਜੇ ਨੂੰ ਪੱਥਰ ਬਣਾ ਲਿਆ ਤੇ ਬਾਹਰ ਚਲਿਆ ਗਿਆ।

ਘੋਰ ਬਨ ਵਿਚ ਜਾ ਕੇ ਉਸਨੇ ਆਪਣੇ ਕਪੜੇ ਤੇ ਗਹਿਣੇ ਛੰਦਕ ਨੂੰ ਦੇ ਦਿੱਤੇ ਅਤੇ ਉਸ ਦੇ ਕਪੜੇ ਆਪਣੇ ਲਈ ਮੰਗੇ। ਛੰਦਕ ਨੇ ਪਹਿਲਾਂ ਤਾਂ ਕੁਮਾਰ ਨੂੰ ਸੰਨਿਆਸ ਤੋਂ ਰੋਕਣਾ ਚਾਹਿਆ ਪਰ ਜਦ ਉਸ ਦਾ ਗਿਆਨ-ਉਪਦੇਸ਼ ਸੁਣਿਆ ਤਾਂ ਛੰਦਕ ਦਾ ਮਨ ਪਤੀਜ ਗਿਆ। ਉਹ ਵਾਪਸ ਸ਼ਹਿਰ ਨੂੰ ਆ ਗਿਆ ਅਤੇ ਕੁਮਾਰ ਦੇ ਸੰਨਿਆਸੀ ਹੋਣ ਦੀ ਖ਼ਬਰ ਸਾਰੇ ਰਾਜ-ਪਰਿਵਾਰ ਨੂੰ ਬਿਆਨ ਕਰ ਦਿੱਤੀ। ਕਪਿਲਵਸਤੂ ਦੇ ਲੋਕਾਂ ਵਿਚ ਇਸ ਖ਼ਬਰ ਦੇ ਪੁੱਜਣ 'ਤੇ ਬੜਾ ਹਾਹਾਕਾਰ ਮਚ ਗਿਆ। ਗੋਪਾਂ ਨੇ ਉਸੇ ਦਿਨ ਤੋਂ ਹੀ ਆਪਣਾ ਹਾਰ-ਸ਼ਿੰਗਾਰ ਉਤਾਰ ਕੇ ਮਾਮੂਲੀ ਕਪੜੇ ਪਾ ਲਏ ਅਤੇ ਸਰੀਰ ਨੂੰ ਬਿਭੂਤ ਲਗਾ ਕੇ ਬ੍ਰਹਮਚਾਰੀ-ਇਸਤਰੀ ਦਾ ਜੀਵਨ ਬਤੀਤ ਕਰਨ ਲਗ ਪਈ।

ਸਿੱਧਾਰਥ ਨੇ ਕਟਾਰ ਨਾਲ ਆਪਣੇ ਲੰਬੇ ਕੇਸ ਕੱਟ ਸੁੱਟੇ ਅਤੇ ਸਭ ਤੋਂ ਪਹਿਲਾਂ ਜੰਗਲ ਵਿਚ ਅਨਜਵਾ ਨਦੀ ਦੇ ਕਿਨਾਰੇ ਅਨੁਪਰੀਆਂ ਦੇ ਬਿਰਛ ਹੇਠਾਂ ਸੱਤ ਦਿਨ ਲੰਘਾਏ। ਉਹ ਇਹ ਖ਼ਿਆਲ ਕਰਕੇ ਬੜਾ ਆਨੰਦਿਤ ਹੁੰਦਾ ਕਿ ਹੁਣ ਉਹ ਸੰਸਾਰ ਦੇ ਬੰਧਨ ਕੱਟਣ ਦੇ ਲਾਇਕ ਹੋ ਗਿਆ ਹੈ। ਇਕ ਹਫ਼ਤੇ ਮਗਰੋਂ ਇਸ ਜੰਗਲ ਨੂੰ ਤਿਆਗ ਕੇ ਉਹ ਉੱਤਰ ਵਾਲੇ ਪਾਸੇ ਨੂੰ ਤੁਰ ਪਿਆ ਅਤੇ ਰਾਹ ਵਿਚ ਸ਼ਾਕੀ, ਪਦਮਾ, ਰੇਵਤ ਆਦਿ ਬ੍ਰਹਮ-ਰਿਸ਼ੀਆਂ ਦੇ ਆਸ਼੍ਰਮਾਂ ਵਿਚ ਠਹਿਰਿਆ। ਇਹਨਾਂ ਸਾਰਿਆਂ ਨੇ ਇਸ ਨਵੇਂ ਸੰਨਿਆਸੀ ਨੂੰ ਬੜਾ ਆਦਰ ਦਿੱਤਾ। ਸਿੱਧਾਰਥ ਸਹਿਜੇ ਸਹਿਜੇ ਬਸਾਲੀ ਸ਼ਹਿਰ ਵਿਚ ਜਾ ਪਹੁੰਚਿਆ। ਉਥੇ ਅਰਾੜਾਕਲਾਮ ਨਾਮ ਦਾ ਇਕ ਬੜਾ ਵੱਡਾ ਪੰਡਿਤ

ਸੰਨਿਆਸੀ, ਤਿੰਨ ਸੌ ਚੇਲਿਆਂ ਸਣੇ ਰਹਿੰਦਾ ਸੀ। ਉਸਨੇ ਇਸ ਗੱਭਰੂ ਸੰਨਿਆਸੀ ਦੀ ਸੁੰਦਰਤਾ ਨੂੰ ਵੇਖ ਕੇ ਬੜੀ ਅਸਚਰਜਤਾ ਪ੍ਰਗਟ ਕੀਤੀ ਅਤੇ ਉਸਨੂੰ ਬੜਾ ਆਦਰ ਦੇ ਕੇ ਵਿੱਦਿਆ ਪੜ੍ਹਾਉਣ ਲੱਗ ਪਿਆ। ਥੋੜ੍ਹੇ ਹੀ ਸਮੇਂ ਵਿਚ ਆਪਣੇ ਗੁਰੂ ਦੀ ਸਾਰੀ ਵਿੱਦਿਆ ਪੜ੍ਹਨ ਮਗਰੋਂ ਜਦ ਇਸਨੂੰ ਉਹ ਵਸਤੂ ਪ੍ਰਾਪਤ ਨਾ ਹੋਈ, ਜਿਸਦੀ ਢੂੰਡ ਵਿਚ ਇਸਨੇ ਸੰਨਿਆਸ ਧਾਰਨ ਕੀਤਾ ਸੀ ਤਾਂ ਅਰਾੜਾਕਲਾਮ ਦੇ ਆਸ਼੍ਰਮ ਨੂੰ ਛੱਡ ਕੇ ਰਾਜ-ਗ੍ਰਹਿ ਵੱਲ ਤੁਰ ਪਿਆ। ਇਸ ਸ਼ਹਿਰ ਦੇ ਲਾਗੇ ਹੀ ਪਾਂਡੂ ਨਾਮੀ ਪਹਾੜ ਦੀ ਇਕ ਨਿਰਜਨ ਕੰਦਰਾ ਵਿਚ ਆਪਣਾ ਨਿਵਾਸ ਅਸਥਾਨ ਬਣਾ ਲਿਆ ਅਤੇ ਰੋਜ਼ ਸੰਝ ਸਵੇਰੇ ਰਾਜ-ਗ੍ਰਹਿ ਦੀਆਂ ਗਲੀਆਂ ਵਿਚੋਂ ਭਿਖਿਆ ਮੰਗਣ ਵਾਸਤੇ ਜਾਣ ਲਗ ਪਿਆ। ਇਸਦੀ ਸੁੰਦਰਤਾ ਅਤੇ ਮਗਨਤਾ ਦੀ ਧੁੰਮ ਸਾਰੇ ਸ਼ਹਿਰ ਵਿਚ ਮਚ ਗਈ। ਓੜਕ ਉਸ ਸ਼ਹਿਰ ਦੇ ਬਿੰਬੀਸਾਰ ਨਾਮੀ ਰਾਜਾ ਨੂੰ ਵੀ ਪਤਾ ਲੱਗਾ। ਬਿੰਬੀਸਾਰ ਨੇ ਜਿਉਂ ਹੀ ਸਿੱਧਾਰਥ ਦੇ ਦਰਸ਼ਨ ਕੀਤੇ ਅਤੇ ਗਿਆਨ ਉਪਦੇਸ਼ ਸੁਣਿਆ ਤਾਂ ਤਨੋ ਮਨੋ ਸੇਵਕ ਹੋ ਗਿਆ। ਫਿਰ ਸਿੱਧਾਰਥ ਇੱਥੋਂ ਤੁਰ ਕੇ ਇਕ ਹੋਰ ਪਰਬਤ ਦੀ ਕੰਦਰਾ ਵਿਚ ਗਿਆ, ਜਿਥੇ ਰੁਦਰਕ ਨਾਮੀ ਇਕ ਰਿਸ਼ੀ ਰਹਿੰਦਾ ਸੀ। ਇਸਦੇ ਸੱਤ ਸੌ ਚੇਲੇ ਸਨ। ਸਿੱਧਾਰਥ ਨੇ ਇਸ ਦੀ ਸ਼ਾਗਿਰਦੀ ਕੀਤੀ ਅਤੇ ਥੋੜ੍ਹੇ ਹੀ ਸਮੇਂ ਵਿਚ ਆਪਣੇ ਗੁਰੂ ਦੇ ਸਮਾਨ ਹੋ ਗਿਆ। ਸਿੱਧਾਰਥ ਨੇ ਹਿੰਦੂ ਸ਼ਾਸਤਰ ਪੜ੍ਹੇ ਤੇ ਵਿਸ਼ੇਸ਼ ਕਰਕੇ ਯੋਗ ਸਾਧਨਾ ਵੱਲ ਇਸਦੀ ਰੁਚੀ ਬਹੁਤੀ ਵਧ ਗਈ। ਇਸ ਨੇ ਇਰਾਦਾ ਕਰ ਲਿਆ ਕਿ ਮੈਂ ਜਿਤਨਾ ਚਿਰ ਤਕ ਸਮਾਧੀ ਨਾਲ ਆਪਣੀ ਬਿਰਤੀ ਨੂੰ ਸਰੀਰ, ਮਨ ਅਤੇ ਇੰਦ੍ਰੀਆਂ ਤੋਂ ਵੱਖਰਾ ਨਹੀਂ ਕਰ ਲੈਂਦਾ, ਉਤਨਾ ਚਿਰ ਤਕ ਪਾਪ ਦੀ ਜੜ੍ਹ ਨਹੀਂ ਉਖੜ ਸਕਦੀ। ਇਸ ਸਾਧਨ ਲਈ ਉਸਨੇ ਸਰੀਰ ਨੂੰ ਕਠਿਨ ਤਤਿਖਸ਼ਾ ਨਾਲ ਕਮਜ਼ੋਰ ਕਰਨ ਦਾ ਪ੍ਰਣ ਧਾਰ ਲਿਆ। ਕੁਝ ਚਿਰ ਐਧਰ ਓਧਰ ਫਿਰਨ ਦੇ ਮਗਰੋਂ ਉਹ ਅਰੁਬਲੂ ਪਿੰਡ ਵਿਚ ਪਹੁੰਚਿਆ, ਜਿਸਦੇ ਕੋਲ ਦੀ ਨਈਰੰਜਨ ਨਾਮੀ ਨਦੀ ਬੜੀ ਸਰਲਤਾ ਨਾਲ ਵਗ ਰਹੀ ਸੀ। ਨਦੀ ਦੀ ਸੁੰਦਰਤਾ ਤੇ ਇਕਾਂਤ ਅਸਥਾਨ ਨੂੰ ਦੇਖ ਕੇ ਉਸਦੇ ਮਨ ਵਿਚ ਸਾਧਨਾ ਕਰਨ ਦਾ ਚਾਅ ਉਪਜਿਆ। ਇਸ ਨਦੀ ਕਿਨਾਰੇ ਉਸਨੇ ਸਮਾਧੀ ਲਾਉਣੀ ਆਰੰਭ ਦਿੱਤੀ। ਇਸ ਸਮੇਂ ਦੌਰਾਨ ਕੁੰਡਾਣੀ ਅਤੇ ਹੋਰ ਚਾਰ ਬ੍ਰਾਹਮਣ ਲੜਕੇ ਸੰਨਿਆਸੀ ਹੋ ਕੇ ਇਸਦੇ ਚੇਲੇ ਆ ਬਣੇ। ਸਿੱਧਾਰਥ ਨੇ ਸਮ ਦਮ ਆਦਿਕ ਯੋਗ ਦੀਆਂ ਸਾਧਨਾਂ ਆਰੰਭ ਕੀਤੀਆਂ ਅਤੇ ਆਹਾਰ ਨੂੰ ਬਿਲਕੁਲ ਘਟਾ ਦਿੱਤਾ। ਉਹ ਕਦੀ ਇਕ ਚੌਲ ਅਤੇ ਕਦੀ ਤਿਲ ਦਾ ਇਕ ਦਾਣਾ ਖਾ ਲਿਆ ਕਰਦਾ ਸੀ। ਉਸਦਾ ਸਰੀਰ ਬਿਲਕੁਲ ਸੁੱਕ ਗਿਆ ਅਤੇ ਹੱਡੀਆਂ ਨਿਕਲ ਆਈਆਂ।

ਇਕ ਦਿਨ ਉਹ ਸਮਾਧੀ ਵਿਚੋਂ ਉੱਠ ਕੇ ਨਦੀ ਕਿਨਾਰੇ ਦੋ ਤਿੰਨ ਕਦਮ ਹੀ ਗਿਆ ਸੀ ਕਿ ਬਿਹੋਸ਼ ਹੋ ਕੇ ਡਿੱਗ ਪਿਆ। ਉਸਦੇ ਸਾਥੀਆਂ ਨੇ ਸਮਝਿਆ ਕਿ ਸ਼ਾਇਦ ਉਹ ਪ੍ਰਾਣ ਤਿਆਗ ਗਿਆ ਹੈ। ਪਰ ਥੋੜ੍ਹੀ ਦੇਰ ਸੇਵਾ ਕਰਨ 'ਤੇ ਉਸਨੇ ਅੱਖੀਆਂ ਖੋਲ੍ਹ ਲਈਆਂ। ਸੁਰਤ ਆਉਣ 'ਤੇ ਉਸਦੇ ਦਿਲ ਵਿਚ ਇਕ ਖ਼ਿਆਲ ਆਇਆ ਕਿ ਹਠ ਯੋਗ ਦੇ ਸਾਧਨ ਨਾਲ ਮੈਨੂੰ ਛੇ ਵਰ੍ਹਿਆਂ ਵਿਚ ਭੀ ਆਤਮ-ਰਸ ਪ੍ਰਾਪਤ ਨਹੀਂ ਹੋ ਸਕਿਆ; ਇਸ ਲਈ ਇਸ ਸਾਧਨ ਨੂੰ ਛੱਡ ਦੇਣਾ ਚਾਹੀਦਾ ਹੈ। ਉਸਨੇ ਨਿਤਾਪ੍ਰਤੀ

ਭੋਜਨ ਖਾਣਾ ਆਰੰਭ ਕਰ ਦਿੱਤਾ ਅਤੇ ਰਾਧ ਨਾਮੀ ਇਕ ਗਰੀਬ ਇਸਤਰੀ ਦੀ ਲਾਸ਼ ਦਾ ਕਪੜਾ, ਜਿਹੜਾ ਕਿ ਸ਼ਮਸ਼ਾਨ ਭੂਮੀ ਵਿਚ ਪਿਆ ਹੋਇਆ ਸੀ, ਧੋ ਕੇ ਪਹਿਨ ਲਿਆ। ਜਦ ਇਸਦੇ ਚੇਲਿਆਂ ਨੇ, ਜਿਹੜੇ ਕਿ ਹਠ ਯੋਗ ਦੇ ਬੜੇ ਪੱਕੇ ਸ਼ਰਧਾਲੂ ਸਨ, ਇਸਦੀ ਅਵਸਥਾ ਬਦਲੀ ਹੋਈ ਵੇਖੀ ਤਾਂ ਇਸਨੂੰ ਛੱਡ ਕੇ ਕਾਸ਼ੀ ਚਲੇ ਗਏ। ਸਿੱਧਾਰਥ ਦੇ ਦਿਲ ਵਿਚ ਇਤਨੀ ਕਠਿਨ ਸਾਧਨਾ ਦੇ ਮਗਰੋਂ ਵੀ ਮਨੋਰਥ ਨਾ ਪ੍ਰਾਪਤ ਹੋਣ ਕਰਕੇ ਬੜੀ ਨਿਰਾਸਤਾ ਛਾ ਗਈ। ਉਹ ਡਾਵਾਂਡੋਲ ਫਿਰ ਰਿਹਾ ਸੀ ਕਿ 'ਮਾਰ' (ਬੁੱਧ ਮਤ ਵਿਚ ਸ਼ੈਤਾਨ ਦਾ ਨਾਂ ਹੈ) ਨੇ ਆ ਕੇ ਉਸਨੂੰ ਭੁਲਾਉਣਾ ਸ਼ੁਰੂ ਕਰ ਦਿੱਤਾ ਅਤੇ ਕਿਹਾ, "ਐ ਸ਼ਾਕਯ ਪੁੱਤਰ! ਤੂੰ ਆਪਣੇ ਸਰੀਰ ਨੂੰ ਕਿਉਂ ਨਸ਼ਟ ਕਰ ਰਿਹਾ ਹੈਂ ? ਸਰੀਰ ਰੱਖਿਆ ਤੋਂ ਬਿਨਾ ਕੀ ਧਰਮ ਪ੍ਰਾਪਤ ਹੋ ਸਕਦਾ ਹੈ ? ਤੇਰਾ ਜੁੱਸਾ ਸੁੱਕ ਗਿਆ ਹੈ ਅਤੇ ਤੇਰੀ ਸੁੰਦਰਤਾ ਨੂੰ ਨਾਸ਼ ਹੋਇਆ ਵੇਖ ਕੇ ਮੈਂ ਬੜਾ ਦੁਖੀ ਹੋ ਰਿਹਾ ਹਾਂ। ਇਸ ਰਾਹ ਨੂੰ ਛੱਡ ਦੇ ਅਤੇ ਆਪਣੇ ਰਾਜ ਨੂੰ ਵਾਪਸ ਚਲਾ ਜਾ। ਇਸ ਕਰਮ ਵਿਚ ਤੇਰਾ ਬੜਾ ਪੁੰਨ ਹੋਵੇਗਾ।"

ਸਿੱਧਾਰਥ ਨੇ ਉੱਤਰ ਦਿੱਤਾ, "ਤੂੰ ਮੈਨੂੰ ਭੁਲਾਉਣ ਦਾ ਵਿਅਰਥ ਯਤਨ ਕਰਦਾ ਹੈਂ। ਜਿਨ੍ਹਾਂ ਨੂੰ ਧਰਮ-ਅਧਰਮ, ਪੁੰਨ-ਪਾਪ ਦੀ ਸਮਝ ਨਹੀਂ ਹੁੰਦੀ, ਉਹੋ ਹੀ ਤੇਰੇ ਜਾਲ ਵਿਚ ਫਸਦੇ ਹਨ। ਮੈਂ ਮੌਤ ਦੀ ਕੋਈ ਪਰਵਾਹ ਨਹੀਂ ਕਰਦਾ।"

ਫਿਰ ਸਿੱਧਾਰਥ ਏਥੋਂ ਵੀ ਤੁਰ ਪਿਆ ਅਤੇ ਨਗਰੂਧ ਬਿਰਛ ਦੇ ਥੱਲੇ ਜਾ ਬੈਠਾ। ਉਥੇ ਇਕ ਸੁਜਾਤਾ ਨਾਮੀ ਇਸਤਰੀ ਆਪਣੀ ਪੂਰਨਾ ਨਾਮੀ ਦਾਸੀ ਪਾਸੋਂ ਖੀਰ ਦਾ ਭਰਿਆ ਹੋਇਆ ਭਾਂਡਾ ਚੁਕਵਾ ਕੇ ਲਿਆਈ ਅਤੇ ਸਿੱਧਾਰਥ ਦੇ ਸਾਹਮਣੇ ਦੇਵਤਾ ਸਮਝ ਕੇ ਰੱਖ ਦਿੱਤਾ। ਸਿੱਧਾਰਥ ਨੇ ਖੀਰ ਹੱਥ ਵਿਚ ਲੈ ਲਈ ਅਤੇ ਨਈਰੰਜਨ ਨਦੀ ਵਿਚ ਛੇਆਂ ਸਾਲਾਂ ਪਿੱਛੋਂ ਇਸ਼ਨਾਨ ਕੀਤਾ। ਖੀਰ ਖਾਣ ਮਗਰੋਂ ਸੂਸਤ ਨਾਮੀ ਘਸਿਆਰੇ ਕੋਲੋਂ ਕੁਸ਼ਾ ਦਾ ਆਸਣ ਵਿਛਵਾ, ਬੀਰ ਆਸਨ ਲਗਾ ਕੇ ਬੈਠ ਗਿਆ ਅਤੇ ਪ੍ਰਣ ਕਰ ਲਿਆ ਕਿ ਆਤਮ-ਪ੍ਰਾਪਤੀ ਬਗੈਰ ਨਹੀਂ ਉਠਾਂਗਾ, ਚਾਹੇ ਮੇਰਾ ਸਰੀਰ ਨਾਸ਼ ਹੀ ਕਿਉਂ ਨਾ ਹੋ ਜਾਏ।

ਜਦ ਮਾਰ ਨੇ ਇਹ ਦੇਖਿਆ ਤਾਂ ਰਾਗ ਬਿਰਤੀ ਅਤੇ ਤ੍ਰਿਸ਼ਨਾ ਨਾਮੀ ਆਪਣੀਆਂ ਸੁੰਦਰ ਕੁੜੀਆਂ ਨੂੰ ਉਸਦਾ ਜੋਗ ਭੰਗ ਕਰਨ ਲਈ ਭੇਜਿਆ; ਪਰ ਇਨ੍ਹਾਂ ਦਾ ਜਾਦੂ ਸਿੱਧਾਰਥ 'ਤੇ ਨਾ ਚਲ ਸਕਿਆ। ਫਿਰ ਮਾਰ ਆਪਣੀਆਂ ਸਾਰੀਆਂ ਫ਼ੌਜਾਂ ਲੈ ਕੇ ਚੜ੍ਹ ਆਇਆ, ਪਰ ਸ਼ਿਕਸਤ ਖਾਧੀ। ਸਿੱਧਾਰਥ ਨੂੰ ਨਿਰਬਾਣ ਪਦ ਪ੍ਰਾਪਤ ਹੋਇਆ ਅਤੇ ਉਹ ਬੁੱਧ ਹੋ ਗਿਆ। ਜਿਸ ਬਿਰਛ ਦੇ ਥੱਲੇ ਇਸਨੂੰ ਇਹ ਪਦ ਪ੍ਰਾਪਤ ਹੋਇਆ, ਉਸਦਾ ਨਾਮ 'ਬੁੱਧ-ਦ੍ਰਮ' ਪੈ ਗਿਆ। ਇਸਤੋਂ ਉਪਰੰਤ ਬੁੱਧ ਕਪਿਲਵਸਤੂ ਵਿਚ ਵੀ ਆਇਆ ਅਤੇ ਆਪਣੇ ਭਾਈ ਤੇ ਬੇਟੇ ਨੂੰ ਵੀ ਸੰਨਿਆਸੀ ਕਰ ਲਿਆ। ਬੁੱਧ ਨੇ ਸੰਨਿਆਸੀ ਇਸਤਰੀਆਂ ਦੀ ਵੀ ਇਕ ਮੰਡਲੀ ਬਣਾਈ ਅਤੇ ਉਨ੍ਹਾਂ ਦੀ ਮੁਖੀ ਗੋਪਾਂ ਨੂੰ ਮੁਕੱਰਰ ਕੀਤਾ। ਬੁੱਧ ਦੇ ਚੇਲਿਆਂ ਦੇ ਦੋ ਫ਼ਿਰਕੇ ਬਣ ਗਏ ਅਤੇ ਬੁੱਧ ਮਤ ਦੀਆਂ ਤਿੰਨ ਪੁਸਤਕਾਂ, ਜਿਨ੍ਹਾਂ ਨੂੰ ਤ੍ਰਿਪਿਟਿਕ (ਤਿੰਨ ਪਟਾਰੀਆਂ) ਕਹਿੰਦੇ ਹਨ, ਪ੍ਰਚਲਤ ਹੋਈਆਂ।

ਬੁੱਧ ਨੇ ਹੇਠ ਲਿਖੇ ਦਸ ਅਸੂਲਾਂ ਦੀ ਵਿੱਦਿਆ ਆਪਣੇ ਚੇਲਿਆਂ ਨੂੰ ਦਿੱਤੀ:

1. ਕਿਸੇ ਨੂੰ ਜਾਨੋਂ ਨਹੀਂ ਮਾਰਨਾ;
2. ਚੋਰੀ ਨਹੀਂ ਕਰਨੀ;
3. ਪਰ-ਇਸਤਰੀ ਗਮਨ ਨਹੀਂ ਕਰਨਾ;
4. ਝੂਠ ਨਹੀਂ ਬੋਲਣਾ;
5. ਨਸ਼ਿਆਂ ਤੋਂ ਬਚੇ ਰਹਿਣਾ;
6. ਦੁਪਹਿਰ ਦੇ ਪਿੱਛੋਂ ਪ੍ਰਸ਼ਾਦ ਨਹੀਂ ਛਕਣਾ;
7. ਨਾਚ ਤੇ ਖ਼ੁਸ਼ੀ ਦਿਆਂ ਕੌਤਕਾਂ ਵਿਚ ਸ਼ਾਮਲ ਨਹੀਂ ਹੋਣਾ;
8. ਸੁਗੰਧੀ ਵਾਲੀਆਂ ਚੀਜ਼ਾਂ ਨਹੀਂ ਵਰਤਣੀਆਂ;
9. ਚੰਗੇ ਵਸਤਰ ਤੇ ਮੰਜੇ ਨੂੰ ਨਹੀਂ ਵਰਤਣਾ;
10. ਸੋਨਾ-ਚਾਂਦੀ ਕਿਸੇ ਪਾਸੋਂ ਨਹੀਂ ਲੈਣਾ।

ਪਿਛਲੇ ਦੋ ਅਸੂਲ ਕੇਵਲ ਸੰਨਿਆਸੀਆਂ ਲਈ ਜ਼ਰੂਰੀ ਹਨ। ਬੁੱਧ ਈਸ਼ਵਰ ਦੀ ਹੋਂਦ ਨੂੰ ਨਹੀਂ ਸੀ ਮੰਨਦਾ। ਉਸਦੇ ਮਤ ਵਿਚ ਨਿਰਬਾਣ ਦਾ ਪ੍ਰਾਪਤ ਕਰਨਾ ਅਰਥਾਤ ਬੁੱਧ ਹੋ ਜਾਣਾ ਹੀ ਪੁਰਸ਼ ਦਾ ਸਭ ਤੋਂ ਉੱਚਾ ਮੰਤਵ ਹੈ। ਉਹ ਜ਼ਾਤ-ਪਾਤ ਦੇ ਭਿੰਨ-ਭੇਦ, ਹਿੰਦੂ ਸਿੰਮ੍ਰਿਤੀਆਂ ਤੇ ਵੇਦਾਂ ਦਾ ਕਾਇਲ ਭੀ ਨਹੀਂ ਸੀ, ਪਰ ਆਵਾਗਵਣ ਨੂੰ ਮੰਨਦਾ ਸੀ। ਬੁੱਧ ਨੇ 45 ਸਾਲ ਤਕ ਆਪਣੇ ਧਰਮ ਦਾ ਪ੍ਰਚਾਰ ਕੀਤਾ, ਜਿਸ ਤੋਂ ਸ੍ਰੀ ਪੱਕੂ ਅਤੇ ਲੋਗਾਨ ਦੋ ਜਥੇ ਇਸਦੇ ਚੇਲਿਆਂ ਦੇ ਬਣੇ। 80 ਸਾਲ ਦੀ ਉਮਰ ਵਿਚ ਇਸ ਉੱਤੇ ਇਕ ਅਜਿਹੇ ਰੋਗ ਨੇ ਹਮਲਾ ਕੀਤਾ ਕਿ ਇਹ ਆਪਣੇ ਜੀਵਨ ਤੋਂ ਨਿਰਾਸ ਹੋ ਗਿਆ, ਅਤੇ ਆਪਣੇ ਨੰਦਾ ਨਾਮੀ ਚੇਲੇ ਨੂੰ ਕਿਹਾ ਕਿ ਸਾਰਿਆਂ ਚੇਲਿਆਂ ਨੂੰ ਇਕੱਠਾ ਕਰੇ। ਉਹ ਆਪ ਪਾਵਾ ਨਾਮੀ ਸਥਾਨ 'ਤੇ ਚਲਾ ਗਿਆ। ਨੰਦਾ ਨੇ ਇਕ ਬਿਰਛ ਥੱਲੇ ਚਾਦਰ ਵਿਛਾ ਦਿੱਤੀ, ਜਿਸ 'ਤੇ ਬੁੱਧ ਸਦਾ ਦੀ ਨੀਂਦੇ ਸੌਂ ਗਿਆ। ਕੁਸੀਰਾ ਨਾਮੀ ਸ਼ਹਿਰ ਦਿਆਂ ਲੋਕਾਂ ਨੇ ਚਿਖਾ ਤਿਆਰ ਕਰ ਕੇ ਉਸਦਾ ਸਸਕਾਰ ਕੀਤਾ ਅਤੇ ਮਗਰੋਂ ਉਸਦੀ ਰਾਖ਼ ਨੂੰ ਚੇਲਿਆਂ ਵਿਚ ਵੰਡ ਦਿੱਤਾ ਗਿਆ।

ਬੁੱਧ ਦੀ ਪੂਜਾ ਬੋਧੀਆਂ ਵਿਚ ਕਈ ਤਰੀਕਿਆਂ ਨਾਲ ਕੀਤੀ ਜਾਂਦੀ ਹੈ। ਲੰਕਾ ਵਿਚ ਉਸਦੇ ਇਕ ਦੰਦ ਦੀ ਪੂਜਾ ਕੀਤੀ ਜਾਂਦੀ ਹੈ। ਜਪਾਨ ਵਿਚ ਬੁੱਧ ਦਾ ਇਕ 30 ਫੁਟ ਲੰਮਾ ਬੁੱਤ ਹੈ ਅਤੇ ਕਿਆਸ ਕੀਤਾ ਜਾਂਦਾ ਹੈ ਕਿ ਇਹ ਲੰਬਾਈ ਠੀਕ ਸੀ।

# ਬੁੱਧ ਮਤ

ਬੁੱਧ ਮਤ ਦੀਆਂ ਕਿਤਾਬਾਂ ਨੂੰ ਪਿਟਿਕ (ਪਟਾਰੀਆਂ) ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਹੀ ਇਸ ਮਤ ਦਾ ਸਾਰਾ ਫ਼ਲਸਫ਼ਾ 'ਪਾਲੀ' ਜ਼ਬਾਨ ਵਿਚ ਲਿਖਿਆ ਹੋਇਆ ਹੈ। ਬੁੱਧ ਮਤ ਭਾਵੇਂ ਈਸ਼ਵਰਵਾਦੀ ਨਹੀਂ ਹੈ ਪਰ ਫਿਰ ਵੀ ਮਨੁੱਖ-ਜਾਤੀ ਦੇ ਚਲਨ ਤੇ ਸਭਿਅਤਾ ਨੂੰ ਉੱਚਾ ਲਿਜਾਣ ਵਿਚ ਬੜਾ ਸਹਾਈ ਹੈ। ਨਿਰਾ ਏਨਾ ਹੀ ਨਹੀਂ ਕਿ ਉਹ ਈਸ਼ਵਰ ਤੇ ਆਤਮਾ ਦੀ ਹੋਂਦ ਤੋਂ ਇਨਕਾਰ ਕਰਦਾ ਹੈ, ਸਗੋਂ ਕਿਸੇ ਸ਼ੈ ਦੀ ਵੀ ਹੋਂਦ ਮਾਤ੍ਰ ਦਾ ਇਕਰਾਰ ਨਹੀਂ ਕਰਦਾ। ਬੁੱਧ ਮਤ ਦਾ ਬੁਨਿਆਦੀ ਖ਼ਿਆਲ ਇਹ ਹੈ ਕਿ ਕੋਈ ਵੀ ਚੀਜ਼ 'ਹੁੰਦੀ' ਨਹੀਂ ਸਗੋਂ ਹਰ ਇਕ ਚੀਜ਼ ਬਣਦੀ ਹੈ। ਅਨੰਤ ਕਾਲ ਤੋਂ ਇਹ ਬ੍ਰਹਿਮੰਡ ਦੀ ਰਚਨਾ ਚਲੀ ਆਉਂਦੀ ਹੈ। ਉਹ ਇਸ ਵਿਚ ਰੂਹਾਨੀ ਤੇ ਮਾਦੀ ਵੰਡ ਵੀ ਨਹੀਂ ਕਰਦਾ। ਉਸ ਦਾ ਇਹ ਖ਼ਿਆਲ ਹੈ ਕਿ ਪ੍ਰਕਿਰਤੀ (Matter) ਹੀ ਅਨਾਦੀ ਕਾਲ ਤੋਂ ਚਲੀ ਆਉਂਦੀ ਹੈ ਤੇ ਉਸ ਦੇ ਸੰਜੋਗ ਤੋਂ ਹੀ ਹਰ ਸ਼ੈਅ ਰੂਪਮਾਨ ਹੁੰਦੀ ਹੈ; ਉਸ ਦੀਆਂ ਖ਼ਾਸ ਖ਼ਾਸ ਹਾਲਤਾਂ ਹੀ ਬਨਸਪਤੀ, ਪਸ਼ੂ ਤੇ ਮਨੁੱਖੀ ਜੀਵਨ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਜਿਉਂ ਜਿਉਂ ਮਾਦਾ ਵਧੇਰੇ ਸ਼ੁੱਧ ਹੁੰਦਾ ਚਲਾ ਜਾਂਦਾ ਹੈ, ਤਿਉਂ ਤਿਉਂ ਜਗਤ ਵਿਚ ਉੱਚੀ ਅਵਸਥਾ ਦੀ ਹੋਂਦ ਵਾਪਰਦੀ ਜਾਂਦੀ ਹੈ। ਇਸ ਲਈ ਉਹ ਕਿਸੇ ਵੀ ਹੋਂਦ ਨੂੰ ਪੱਕੀ ਤੇ ਮੁਕੰਮਲ ਨਹੀਂ ਮੰਨਦਾ, ਸਗੋਂ ਹਰ ਇਕ ਨੂੰ ਪਰਿਣਾਮੀ (Changeable) ਹੀ ਕਹਿੰਦਾ ਹੈ। ਉਸ ਦੇ ਖ਼ਿਆਲ ਵਿਚ ਇਕ ਕੀੜੀ ਤੇ ਇਕ ਅਵਤਾਰ ਦੋਵੇਂ ਹੀ ਇੱਕੋ ਕਾਨੂੰਨ ਦੇ ਅੰਦਰ ਦੀ ਲੰਘ ਰਹੇ ਹਨ। ਇਸ ਲਈ ਉਹ ਕਹਿੰਦਾ ਹੈ ਕਿ ਹਰ ਇਕ ਹੋਂਦ, ਮਾਦੇ ਦੇ ਖ਼ਾਸ ਕਿਸਮ ਦੇ ਸੰਜੋਗ ਤੋਂ ਬਣਦੀ ਹੈ ਤੇ ਉਹ ਸੰਜੋਗ ਕਰਨ ਵਾਲਾ ਤੱਤ ਕਿਸੇ ਹੋਰ ਥਾਂ ਤੋਂ ਵਿਜੋਗ ਕਰ ਕੇ ਆਉਂਦਾ ਹੈ। ਸੋ, ਇਹ ਸਾਰਾ ਸੰਜੋਗ ਦਾ ਹੀ ਵਿਹਾਰ ਚਲ ਰਿਹਾ ਹੈ। ਨਾਲ ਹੀ, ਹਰ ਇਕ ਵਿਜੋਗ ਸਮੇਂ ਦੂਸਰੀ ਥਾਂ 'ਤੇ ਸੰਜੋਗ ਹੋ ਜਾਂਦਾ ਹੈ। ਜੋ ਹਸਤੀ ਇਸ ਛਿਣ ਵਿਚ ਮੂਰਤੀਮਾਨ ਹੋਈ ਹੈ, ਉਹ ਇਸੇ ਛਿਣ ਤੋਂ ਘਟਣੀ ਵੀ ਸ਼ੁਰੂ ਹੋ ਜਾਵੇਗੀ। ਹਰ ਇਕ 'ਆਦ', 'ਅੰਤ' ਰੂਪ ਵੀ ਹੈ। ਜਿਥੇ ਹਰ ਇਕ ਵਿਅਕਤੀ ਆਪਣੇ ਆਰੰਭ ਤੋਂ ਘਟਣ ਕਰਕੇ ਇਕ ਛਿਣ ਤੋਂ ਜ਼ਿਆਦਾ ਆਪੂ ਕਾਇਮ ਨਹੀਂ ਰੱਖ ਸਕਦੀ, ਉਥੇ ਉਹ ਆਪਣੇ ਨਿੱਜ ਸਰੂਪ ਮਾਦੇ ਵਿਚ ਕਿਸੇ ਨਾ ਕਿਸੇ ਥਾਂ ਤੋਂ ਚਲੀ ਆਉਂਦੀ ਬੇਅੰਤ ਬੁੱਢੀ ਤੇ ਪੁਰਾਣੀ ਵੀ ਹੈ। ਉਹ ਬੇਹੱਦ ਸਮੇਂ ਤੋਂ ਚਲੀ ਆਉਂਦੀ ਹੈ ਤੇ ਬੇਅੰਤ ਜ਼ਮਾਨੇ ਤੱਕ ਤੁਰੀ ਜਾਵੇਗੀ।

ਦੂਜੀ ਗੱਲ, ਜਿਸ ਉੱਤੇ ਬੁੱਧ ਮਤ ਜ਼ੋਰ ਦੇਂਦਾ ਹੈ, ਇਹ ਹੈ ਕਿ ਚੂੰਕਿ ਹਰ ਇਕ ਸ਼ੈ ਬਣਦੀ ਹੈ, ਹੁੰਦੀ ਨਹੀਂ, ਪਰ ਉਸ ਨੂੰ ਕਈ ਵੇਰ ਇਹ ਟਪਲਾ ਲੱਗ ਜਾਂਦਾ ਹੈ ਕਿ 'ਮੈਂ ਹਾਂ', ਇਸ ਲਈ ਇਹ ਹਉਮੈ ਉਸ ਨੂੰ ਬਾਕੀ ਦੇ ਜਗਤ ਤੋਂ ਅੱਡਰਾ ਕਰ ਦੇਂਦੀ ਹੈ। ਇਹ ਜੁਦਾਈ ਉਸ ਨੂੰ ਹੱਦ-ਬੰਦੀ ਵਿਚ ਲੈ ਆਉਂਦੀ ਹੈ ਤੇ ਹੱਦ-ਬੰਦ ਦਾ, ਹੱਦ ਦੇ ਅੰਦਰ ਹੋਣ ਕਰਕੇ ਤੇ ਹੱਦ ਦੇ ਬਾਹਰਲੇ ਬੰਨਿਆਂ ਤੋਂ ਨਾਵਾਕਫ਼ ਹੋਣ ਕਰਕੇ, ਉਸ ਵਿਚ ਅਗਿਆਨ ਆ ਜਾਂਦਾ ਹੈ। ਅਗਿਆਨ ਤੋਂ ਗੁਨਾਹ ਤੇ ਗੁਨਾਹ ਤੋਂ ਗ਼ਮ ਸ਼ੁਰੂ ਹੋ ਜਾਂਦਾ ਹੈ। ਸੋ, ਜਿਥੇ ਹੋਂਦ ਹੈ, ਉਥੇ ਗ਼ਮ ਜ਼ਰੂਰ ਹੈ। ਜਿਸ ਮੁਕਾਮ 'ਤੇ ਆਪਣੀ ਅੱਡ ਹਉਂ ਕਾਇਮ ਕੀਤੀ ਗਈ, ਉਥੋਂ ਹੀ ਪੰਜ ਵਿਸ਼ੇ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਇਸ ਦੇ ਪਿੱਛੇ ਲੱਗ ਪਏ। ਹੁਣ ਉਨ੍ਹਾਂ ਦੀ ਤਸੱਲੀ ਕਰਾਉਣ ਲਈ ਇਸ ਦੇ ਵਿਚ ਵਾਸ਼ਨਾ ਤੇ ਤ੍ਰਿਸ਼ਨਾ ਆ ਵੱਸੀ ਤੇ ਓੜਕ ਇਸ 'ਤੇ ਮੌਤ ਆ ਗਈ।

ਮੌਤ ਆ ਜਾਣ ਨੂੰ ਉਹ ਬੜੀ ਖ਼ੂਬਸੂਰਤੀ ਨਾਲ ਖੋਲ੍ਹਦਾ ਹੈ। ਉਹ ਦੱਸਦਾ ਹੈ ਕਿ ਤਬਦੀਲੀ ਤਾਂ ਹੋਣੀ ਹੀ ਸੀ, ਕਿਉਂਕਿ ਹਰ ਸ਼ੈ ਪਰਿਣਾਮੀ ਹੈ, ਟਿਕਾਅ ਤਾਂ ਕਿਸੇ ਨੂੰ ਹੈ ਹੀ ਨਹੀਂ। ਸੋ, ਜੇ ਤਾਂ ਮਨੁੱਖ ਸੁਤੇ-ਸਿੱਧ ਹੀ ਚਲਦਾ ਰਹਿੰਦਾ ਤੇ ਆਪਣੀ ਹਉਮੈ ਦਾਖ਼ਲ ਕਰ ਕੇ ਮੋਹ ਮਾਇਆ ਦੇ ਖ਼ਿਆਲ ਅੰਦਰ ਨਾ ਲਿਆਉਂਦਾ, ਤਬਦੀਲੀ ਤਾਂ ਤਦ ਵੀ ਹੋਣੀ ਸੀ, ਪਰ ਉਹ ਤਬਦੀਲੀ ਤਰੱਕੀ ਸੀ। ਜਦ ਇਸ ਨੇ ਹਉਮੈ ਬਣਾ ਕੇ ਆਪਣੇ ਆਪ ਨੂੰ ਇਕ ਵਿਅਕਤੀ ਵਿਚ ਮੰਨ ਲਿਆ, ਤਦ ਵੀ ਉਹ ਤਬਦੀਲੀ ਆਈ ਪਰ ਉਹ ਇਸ ਦੀ ਮਨੋ-ਕਲਪਨਾ ਦੇ ਵਿਰੁੱਧ ਇਸ ਨੂੰ ਸ਼ਿਕਸਤ ਰੂਪ ਸੀ, ਜਿਸ ਕਰਕੇ ਉਸ ਨੇ ਅਗਲੇ ਜਗਤ ਨੂੰ ਹਾਰਿਆ ਹੋਇਆ ਤੇ ਭਰਮਿਆ ਹੋਇਆ ਨਿਕੰਮਾ ਮਾਦਾ ਦੇ ਕੇ ਜਗਤ-ਮਾਤ੍ਰ ਵਿਚ ਇਕ ਤਰੁੱਟੀ ਪੈਦਾ ਕੀਤੀ। ਇਸ ਲਈ 'ਮੈਂ' ਤੇ 'ਮੇਰਾ' ਇਹ ਅਜਿਹੇ ਸ਼ਬਦ ਹਨ, ਜੋ ਭੁੱਲ ਤੇ ਧੋਖੇ ਤੋਂ ਪੈਦਾ ਹੁੰਦੇ ਹਨ ਤੇ ਇਸੇ ਭੁੱਲ ਤੋਂ ਅਗਿਆਨ, ਪਾਪ ਤੇ ਦੁਖ ਵਾਪਰਦੇ ਹਨ। ਇਸ ਤੋਂ ਅੱਗੇ ਉਸਦਾ ਵੱਡਾ ਜ਼ੋਰ ਕਾਰਣ-ਕਾਰਜ ਦੀ ਮਨੌਤ 'ਤੇ ਹੈ। ਉਹ ਜਿਸ ਤਰ੍ਹਾਂ ਸੰਜੋਗ ਤੇ ਵਿਜੋਗ ਨੂੰ ਦੁਨੀਆ ਦਾ ਵਿਹਾਰ ਚਲਾਉਣ ਵਾਲਾ ਮੰਨਦਾ ਹੈ, ਉਸੇ ਤਰ੍ਹਾਂ ਸੰਜੋਗ-ਵਿਜੋਗ ਨੂੰ ਕਾਰਣ-ਕਾਰਜ ਤੋਂ ਉਤਪੰਨ ਹੋਏ ਜਾਣਦਾ ਹੈ। ਉਹ ਕਹਿੰਦਾ ਹੈ ਕਿ ਮੌਜੂਦਾ ਮਨੁੱਖ, ਕਾਰਣ-ਕਾਰਜ ਦੀ ਜ਼ੰਜੀਰ ਦੀ ਇਕ ਛਿਣ-ਭੰਗਰ ਕੜੀ ਹੈ। ਪਰ ਇਹ ਜ਼ੰਜੀਰ ਬੇਅੰਤ ਸਮੇਂ ਤੋਂ ਹੈ ਤੇ ਇਸਦੀ ਕੋਈ ਵੀ ਕੜੀ ਇਕ ਦੂਜੀ ਤੋਂ ਸੁਤੰਤਰ ਨਹੀਂ ਰਹਿ ਸਕਦੀ, ਸਗੋਂ ਉਨ੍ਹਾਂ ਨੂੰ ਜ਼ੰਜੀਰ ਦੀਆਂ ਕੜੀਆਂ ਹੋਣ ਕਰਕੇ ਇਕ ਦੂਜੀ ਨਾਲ ਜੁੜ ਕੇ ਚੱਲਣਾ ਪੈਂਦਾ ਹੈ। ਇਸ ਬਿਨਾਅ 'ਤੇ ਹੀ ਉਹ ਕਹਿੰਦਾ ਹੈ ਕਿ ਮਨੁੱਖ ਦਾ ਇਹ ਸਮਝਣਾ ਕਿ ਮੈਂ ਪੰਜਾਹ, ਸੱਠ ਯਾ ਸੌ ਵਰ੍ਹੇ ਦਾ ਹਾਂ, ਕਾਰਣ-ਕਾਰਜ ਦੇ ਅਸੂਲ ਦੀ ਨਾਵਾਕਫ਼ੀਅਤ ਦੀ ਬਿਨਾਅ 'ਤੇ ਹੀ ਹੈ; ਵਾਸਤਵ ਵਿਚ ਮਨੁੱਖ ਬੇ-ਸ਼ੁਮਾਰ ਸਦੀਆਂ ਤੋਂ ਚਲਿਆ ਆਉਂਦਾ ਹੈ ਤੇ ਬੇਅੰਤ ਸਦੀਆਂ ਤਕ ਅੱਗੇ ਰਹੇਗਾ, ਪਰ ਇਹ ਜ਼ਰੂਰੀ ਹੈ ਕਿ ਉਹ ਆਪਣੀ ਇਕੱਲੀ ਹੋਂਦ ਨਾ ਬਣਾ ਬਹੇ। ਉਸਦਾ ਇਹ ਵੀ ਖ਼ਿਆਲ ਹੈ ਕਿ ਇਕੱਲੀ ਹੋਂਦ ਦਾ ਮੰਨਣਾ ਸਮੁੱਚੇ ਜਗਤ ਦੀ ਤਰੱਕੀ ਲਈ ਵੀ ਬਾਧਕ ਹੈ। ਇਸ ਤੋਂ ਇਕੱਲ

ਪੈਦਾ ਹੁੰਦਾ ਹੈ ਤੇ ਸੁਖ ਇਕੱਠ ਵਿਚ ਹੈ। ਇਕੱਠ ਸੱਚਾ ਤਾਂ ਹੀ ਹੁੰਦਾ ਹੈ ਜੇ ਸਾਰੇ ਜਗਤ ਨਾਲ ਆਪਣਾ ਇਕ-ਮਿਕ ਹੋਣਾ ਮੰਨਿਆ ਜਾਵੇ। ਇਹ ਜਗਤ ਨਾਲ ਇਕ-ਮਿਕ ਹੋਣਾ ਮਨੁੱਖ ਵਿਚ ਵਿਸ਼ਾਲਤਾ ਪੈਦਾ ਕਰਦਾ ਹੈ ਤੇ ਉਸਨੂੰ ਸਮੇਂ ਤੇ ਵਿੱਥ ਦੀ ਬੇਅੰਤ ਵੱਡੀ ਸੀਮਾ ਤੋਂ ਪਰੇ ਲੈ ਜਾਂਦਾ ਹੈ। ਇਸ ਲਈ ਮਨੁੱਖ ਨੂੰ 'ਮੈਂ' 'ਮੇਰੀ' ਵਿਚ ਕੈਦ ਹੋ ਕੇ ਛੋਟਾ ਨਹੀਂ ਬਣਨਾ ਚਾਹੀਦਾ, ਸਗੋਂ ਵਿਸ਼ਾਲਤਾ ਵਿਚ ਛਾਲ ਮਾਰ ਕੇ ਅਰਹੰਤ (ਜਨਮ ਮਰਨ ਤੋਂ ਉੱਤੇ) ਹੋ 'ਨਿਰਵਾਣ' ਤਕ ਪੁੱਜਣਾ ਚਾਹੀਦਾ ਹੈ।

ਅਰਹੰਤ ਹੋਣ ਲਈ ਉਹ ਕਰਮ-ਫ਼ਿਲਾਸਫ਼ੀ ਨੂੰ ਅੱਗੇ ਰਖਦਾ ਹੈ। ਉਹ ਕਹਿੰਦਾ ਹੈ ਕਿ ਚੀਜ਼ ਦੀ ਬਣਾਵਟ ਵਾਂਗ ਕਰਮ ਵੀ ਬੇਅੰਤ ਸਮੇਂ ਤੋਂ ਪੁਰਾਣਾ ਹੀ ਚਲਿਆ ਆਉਂਦਾ ਹੈ ਤੇ ਹਰ ਇਕ ਕਰਮ ਕਰਨ ਵਾਲੇ ਦਾ ਕਰਮ ਉਸਦੀ ਨਵੀਂ ਤਬਦੀਲੀ ਵਿਚ ਉਸਨੂੰ ਉੱਚਾ ਨੀਵਾਂ ਲੈ ਜਾਂਦਾ ਹੈ। ਉਸਦਾ ਇਹ ਖ਼ਿਆਲ ਹੈ ਕਿ ਦਰੱਖ਼ਤ ਨੂੰ ਲੱਗਾ ਹੋਇਆ ਫੁੱਲ ਬੀਜ ਦੀ ਹੀ ਇਕ ਸੂਰਤ ਹੈ, ਜਿਸ ਨੂੰ ਕਿ ਕਰਮ-ਫਲ ਨੇ ਕਈ ਹਾਲਤਾਂ ਵਿਚੋਂ ਲੰਘਾ ਕੇ ਫੁੱਲ ਦਾ ਰੂਪ ਦਿੱਤਾ ਹੈ। ਇਸ ਲਈ ਕਰਮ ਦੀ ਮਦਦ ਨਾਲ ਹੀ ਮਨੁੱਖ ਉਤਾਂਹ ਚੜ੍ਹਦਾ ਹੈ, ਅਤੇ ਕਰਮਾਂ ਨੂੰ ਜੇ ਸਹੀ ਰਸਤੇ 'ਤੇ ਪਾਇਆ ਜਾਵੇ ਤਾਂ ਉਹ ਜਗਿਆਸੂ ਨੂੰ ਅਰਹੰਤ ਬਣਾਉਂਦੇ ਹੋਏ ਨਿਰਵਾਣ ਤਕ ਲੈ ਜਾਂਦੇ ਹਨ।

ਸਹੀ ਰਸਤਾ ਜੋ ਕਰਮ ਨੂੰ ਉਚਾਈ ਵੱਲ ਲਿਜਾਣ ਦਾ ਸਾਧਨ ਹੁੰਦਾ ਹੈ, ਅੱਠਾਂ ਹਿੱਸਿਆਂ ਵਿਚ ਤਕਸੀਮ ਕੀਤਾ ਹੋਇਆ ਹੈ:

1. ਸੱਚੇ ਵਿਚਾਰ—ਬਿਨਾ ਕਿਸੇ ਵਹਿਮ ਜਾਂ ਭੁਲੇਖੇ ਦੇ।
2. ਸੱਚੇ ਇਰਾਦੇ—ਉੱਚੇ ਸਮਝਦਾਰ ਤੇ ਉੱਦਮੀ ਦੇ ਕਰਨ ਯੋਗ।
3. ਸੱਚੀ ਬਾਣੀ—ਮੁਲਾਇਮ, ਸਰਲ ਤੇ ਸੂਧੀ।
4. ਸੱਚਾ ਚਲਨ—ਸ਼ਾਂਤ, ਭਲਾ ਤੇ ਪਵਿੱਤਰ।
5. ਸੱਚੀ ਕਮਾਈ—ਕਿਸੇ ਜਾਨਦਾਰ ਨੂੰ ਤਕਲੀਫ਼ ਜਾਂ ਖ਼ਤਰੇ ਵਿਚ ਪਾਉਣ ਤੋਂ ਬਿਨਾ।
6. ਸੱਚਾ ਉੱਦਮ—ਸ੍ਵੈ-ਸਿੱਖਯਾ ਤੇ ਸ੍ਵੈ-ਸੰਜਮ ਵਾਲਾ।
7. ਸੱਚੀ ਚੇਤਨਤਾ—ਹੁਸ਼ਿਆਰ ਤੇ ਸੁਚੇਤ ਮਨ ਸਹਿਤ।
8. ਸੱਚੀ ਖ਼ੁਸ਼ੀ—ਜੀਵਨ ਦੀਆਂ ਗਹਿਰਾਈਆਂ ਤੇ ਤਿਆਰ-ਬਰ-ਤਿਆਰ ਵਿਚਾਰਾਂ ਵਾਲੀ।

ਇਹ ਸਾਧਨ ਹਨ ਜੋ ਕਿ ਬੁੱਧ ਮਤ ਅਨੁਸਾਰ ਮਨੁੱਖ ਨੂੰ ਅਰਹੰਤ ਪਦ ਵੱਲ ਲਿਜਾਂਦੇ ਹਨ। ਪਰ ਅਰਹੰਤ ਪਦ ਵੀ ਅੱਗੇ ਕਈ ਦਰਜਿਆਂ ਵਿਚ ਵੰਡਿਆ ਹੋਇਆ ਹੈ, ਅਤੇ ਸਾਧਾਰਣ ਤੌਰ 'ਤੇ ਉਸ ਦੀਆਂ ਸੈਂਤੀ ਹਾਲਤਾਂ ਦੱਸੀਆਂ ਜਾਂਦੀਆਂ ਹਨ। ਇਨ੍ਹਾਂ ਸੈਂਤੀਆਂ ਦੀ ਵੰਡ ਦੀ ਮਨੌਤ ਦੇ ਫ਼ਰਕਾਂ ਕਰਕੇ ਹੀ ਬੋਧੀਆਂ ਦੇ ਅੱਡ ਅੱਡ ਫ਼ਿਰਕੇ ਕਾਇਮ ਹੋਏ ਹਨ। ਉਨ੍ਹਾਂ ਦਾ ਮਤਭੇਦ ਆਮ ਤੌਰ 'ਤੇ ਵਿਆਖਿਆ ਤੋਂ ਹੈ, ਨਹੀਂ ਤਾਂ ਮੂਲ ਨੂੰ ਉਹ ਸਾਰੇ ਹੀ ਮੰਨਦੇ ਸਨ। ਅਰਹੰਤ ਪਦ ਦਾ ਆਰੰਭ ਤਾਂ ਸਾਧਾਰਣ

ਇਖ਼ਲਾਕ ਤੇ ਸਾਦੀਆਂ ਗੱਲਾਂ ਤੋਂ ਹੁੰਦਾ ਹੈ, ਜਿਹੜੀਆਂ ਕਿ ਸਹਿਜੇ ਹੀ ਸਮਝ ਵਿਚ ਆ ਸਕਦੀਆਂ ਹਨ, ਪਰ ਉਹ ਸਹਿਜੇ ਸਹਿਜੇ ਉਤਾਂਹ ਚੜ੍ਹਦਾ ਚੜ੍ਹਦਾ ਇਖ਼ਲਾਕ ਦੀਆਂ ਉੱਚੀਆਂ ਕੋਮਲਤਾਈਆਂ ਤੇ ਖ਼ਿਆਲਾਂ ਦੀ ਗਹਿਰੀ ਬਹਿਸ ਵਿਚ ਚਲਾ ਜਾਂਦਾ ਹੈ ਤੇ ਏਥੋਂ ਹੀ ਮਤਭੇਦ ਆਰੰਭ ਹੁੰਦਾ ਹੈ। ਇਨ੍ਹਾਂ ਸੈਂਤੀ ਪਦਾਂ ਦੀਆਂ ਮੋਟੀਆਂ ਵੰਡਾਂ ਹੋਣ ਕਰਕੇ ਅੱਗੇ ਉਨ੍ਹਾਂ ਦੇ ਛੋਟੇ ਛੋਟੇ ਭਾਗ ਹਨ। ਮਿਸਾਲ ਦੇ ਤੌਰ 'ਤੇ ਪਹਿਲਾਂ 'ਧਿਆਨ' ਨੂੰ ਹੀ ਲੈ ਲਓ। ਇਸ ਦੀਆਂ ਚਾਰ ਵੰਡਾਂ ਹਨ:

1. ਸਰੀਰ ਦਾ ਧਿਆਨ;
2. ਇੰਦ੍ਰੀਆਂ ਦਾ ਧਿਆਨ;
3. ਖ਼ਿਆਲਾਂ ਦਾ ਧਿਆਨ;
4. ਬੁੱਧੀ ਦਾ ਧਿਆਨ।

ਇਸੇ ਤਰ੍ਹਾਂ ਦੂਜੀ ਵੰਡ 'ਯਤਨ' ਦੀ ਹੈ:

1. ਭੁੱਲਾਂ ਦੇ ਉੱਠਣ ਨੂੰ ਰੋਕਣ ਦਾ ਯਤਨ;
2. ਆ ਚੁੱਕੀਆਂ ਭੁੱਲਾਂ ਨੂੰ ਬਾਹਰ ਕੱਢਣ ਦਾ ਯਤਨ;
3. ਨਵੀ ਪਵਿੱਤਰਤਾ ਪੈਦਾ ਕਰਨ ਦਾ ਯਤਨ;
4. ਮੌਜੂਦਾ ਪਵਿੱਤਰਤਾ ਨੂੰ ਵਧਾਉਣ ਦਾ ਯਤਨ।

ਇਸੇ ਤਰ੍ਹਾਂ ਦੀਆਂ ਕਈ ਵੰਡਾਂ ਹਨ, ਜਿਨ੍ਹਾਂ ਦੁਆਰਾ ਲੰਘ ਕੇ ਅਰਹੰਤ ਬਣੀਦਾ ਹੈ ਤੇ ਅੱਗੇ ਅਰਹੰਤ ਲਈ ਸੱਤ ਤਰ੍ਹਾਂ ਦੀਆਂ ਹੋਰ ਬੁੱਧੀਆਂ ਦੱਸੀਆਂ ਹਨ, ਜਿਨ੍ਹਾਂ 'ਤੇ ਉਸ ਨੂੰ ਪੂਰਾ ਪੂਰਾ ਕਾਬੂ ਹੋਣਾ ਚਾਹੀਦਾ ਹੈ:

1. ਜੋਸ਼;
2. ਚਤੁਰਤਾ;
3. ਧਿਆਨ;
4. ਖੋਜ;
5. ਖ਼ੁਸ਼ੀ;
6. ਆਰਾਮ;
7. ਪਵਿੱਤਰਤਾ।

ਪਰ ਨਾਲ ਹੀ ਇਹ ਵੀ ਦੱਸਿਆ ਗਿਆ ਹੈ ਕਿ ਅਰਹੰਤ ਬਣ ਕੇ ਵੀ ਜਗਿਆਸੂ ਨੂੰ, ਉਤਲੇ ਦੱਸੇ ਗਏ ਧਰਮ ਦੇ ਅੱਠ ਅੰਗਾਂ ਦੇ ਅਭਿਆਸ ਤੋਂ ਅਵੇਸਲਾ ਨਹੀਂ, ਸਗੋਂ ਵਧੇਰੇ ਤੱਤਪਰ ਹੋਣਾ ਪਵੇਗਾ, ਕਿਉਂਕਿ ਉਨ੍ਹਾਂ ਦੇ ਖ਼ਿਆਲ ਵਿਚ ਇਹ ਅਸੰਭਵ ਹੈ ਕਿ ਕੋਈ ਮਨੁੱਖ ਧਰਮ ਦੇ ਅੱਠ ਅੰਗਾਂ ਤੋਂ ਅਵੇਸਲਾ ਹੋ ਕੇ ਨਿਰਵਾਣ ਪਦ ਦੀਆਂ ਉਚਾਈਆਂ 'ਤੇ ਠਹਿਰ ਸਕੇ। ਉਨ੍ਹਾਂ ਦਾ ਖ਼ਿਆਲ ਹੈ ਕਿ ਜਗਿਆਸੂ ਭੁੱਲ ਨਾਲ ਚਿੱਕੜ 'ਚੋਂ ਨਿਕਲ ਕੇ, ਕੰਵਲ ਦੇ ਫੁੱਲ ਵਾਂਗ, ਪਾਣੀ ਦੀ ਸਤਹ 'ਤੇ ਆ ਕੇ ਖਿੜਿਆ ਹੈ, ਪਰ ਉਸ ਨੂੰ ਉੱਚਾ ਕਰਨ ਵਾਲੀ ਡੰਡੀ ਧਰਮ ਦੇ ਅੱਠਾਂ ਅੰਗਾਂ ਦੀ ਪਾਲਨਾ

ਹੀ ਹੈ; ਜੇ ਇਸ ਤੋਂ ਟੁੱਟ ਜਾਵੇ ਤਾਂ ਫਿਰ ਚਿੱਕੜ ਵਿਚ ਜਾ ਪਵੇਗਾ। ਇਸ ਤੋਂ ਉਪਰੰਤ ਅਰਹੰਤ ਲਈ 30 ਗੱਲਾਂ ਹੋਰ ਧਿਆਨ ਰੱਖਣ ਵਾਲੀਆਂ ਹਨ, ਜੋ ਅਮੂਮਨ ਉੱਚੇ ਇਖ਼ਲਾਕ, ਮਾਨਸਿਕ ਪਵਿੱਤਰਤਾ ਅਤੇ ਜੀਵ ਮਾਤਰ 'ਤੇ ਦਇਆ ਕਰਨ ਸੰਬੰਧੀ ਹਨ।

ਉਪਰ ਦੱਸੀਆਂ ਗੱਲਾਂ ਤੋਂ ਬਿਨਾਂ ਇਕ ਹੋਰ ਗੱਲ ਜੋ ਬੁੱਧ ਮਤ ਨੂੰ ਦੂਸਰਿਆਂ ਮਤਾਂ ਨਾਲੋਂ ਨਖੇੜਦੀ ਹੈ, ਇਹ ਹੈ ਕਿ ਉਹ ਕਿਸੇ ਵੀ ਪੂਰਨ ਹਸਤੀ ਦੀ ਹੋਂਦ ਤੋਂ ਇਨਕਾਰੀ ਹੈ। ਉਹ ਈਸ਼ਵਰ, ਦੇਵਤੇ ਜਾਂ ਸ਼ਕਤੀਆਂ ਦੀ ਮਦਦ ਤੋਂ ਉੱਕਾ ਇਨਕਾਰ ਕਰਦਾ ਹੈ। ਉਸ ਦੇ ਖ਼ਿਆਲ ਵਿਚ ਮਨੁੱਖ ਆਪ ਹੀ ਆਪਣੇ ਕਰਮਾਂ ਦਾ ਜ਼ਿੰਮੇਵਾਰ ਹੈ ਤੇ ਆਪ ਹੀ ਆਪਣੀ ਨਜਾਤ ਪਾ ਸਕਦਾ ਹੈ। ਜੇ ਹੋਰ ਮਤਾਂ ਵਾਂਗ ਇਹ ਖ਼ਿਆਲ ਕੀਤਾ ਜਾਵੇ ਕਿ ਬੁੱਧ ਵੀ ਸ਼ਫ਼ਾਇਤ ਕਰ ਸਕਦਾ ਹੈ ਜਾਂ ਕਿਸੇ ਨੂੰ ਨਜਾਤ ਦੇ ਸਕਦਾ ਹੈ ਤਾਂ ਇਹ ਬੁੱਧ ਮਤ ਅਨੁਸਾਰ ਉੱਕਾ ਹੀ ਨਿਰਮੂਲ ਹੈ। ਜਿਹਾ ਕਿ *ਧੰਪਦ*[1] ਵਿਚ ਕਿਹਾ ਗਿਆ ਹੈ, "ਇਕ ਮਨੁੱਖ ਆਪ ਹੀ ਪਾਪ ਕਰਦਾ ਹੈ ਤੇ ਆਪ ਹੀ ਦੁਖੀ ਹੁੰਦਾ ਹੈ, ਉਹ ਆਪਣੇ ਆਪ ਹੀ ਪਾਪਾਂ ਤੋਂ ਖ਼ਲਾਸੀ ਪਾ ਸਕਦਾ ਹੈ, ਉਹ ਆਪਣੇ ਆਪ ਹੀ ਪਵਿੱਤਰ ਹੋ ਸਕਦਾ ਹੈ, ਪਵਿੱਤਰਤਾ ਤੇ ਅਪਵਿੱਤਰਤਾ ਮਨੁੱਖ ਦੀ ਆਪਣੀ ਹੀ ਜ਼ਾਤ ਨਾਲ ਤਅੱਲੁਕ ਰੱਖਦੀ ਹੈ ਤੇ ਕੋਈ ਇਕ ਦੂਜੇ ਨੂੰ ਪਵਿੱਤਰ ਨਹੀਂ ਕਰ ਸਕਦਾ।" ਬਸ, ਬੁੱਧ ਧਰਮ ਕਿਸੇ ਸ਼ਖ਼ਸ ਨੂੰ ਜੋ ਆਪਣੇ ਲਈ ਆਪ ਉੱਦਮ ਨਾ ਕਰੇ, ਕਿਸੇ ਕਿਸਮ ਦੀ ਮਦਦ, ਬਖ਼ਸ਼ਿਸ਼ ਜਾਂ ਰਹਿਮਤ ਦਾ ਭਰੋਸਾ ਨਹੀਂ ਦਿਵਾਉਂਦਾ। ਉਹ ਕੇਵਲ ਆਪਣੇ ਆਪ 'ਤੇ ਭਰੋਸਾ ਕਰਨਾ ਸਿਖਾਉਂਦਾ ਹੈ। ਜਿਥੇ ਉਹ ਕਿਸੇ ਦੀ ਮਦਦ ਦਾ ਭਰੋਸਾ ਨਹੀਂ ਦਿਵਾਉਂਦਾ, ਉਥੇ ਇਹ ਵੀ ਕਹਿੰਦਾ ਹੈ ਕਿ ਮਨੁੱਖ ਦੀ ਬਣਾਈ ਹੋਈ ਨੂੰ ਵਿਗਾੜਨ ਲਈ ਵੀ ਕੋਈ ਸਮਰੱਥ ਨਹੀਂ। *ਧੰਪਦ* ਵਿਚ ਕਿਹਾ ਗਿਆ ਹੈ ਕਿ ਮਨੁੱਖ ਦੀ ਜਿੱਤ ਨੂੰ ਕੋਈ ਦੇਵਤਾ ਵੀ ਸ਼ਿਕਸਤ ਵਿਚ ਨਹੀਂ ਬਦਲ ਸਕਦਾ।

ਬੁੱਧ ਮਤ ਦੀਆਂ ਕਿਤਾਬਾਂ (ਪਟਾਰੀਆਂ) ਮੁਖ਼ਤਲਿਫ਼ ਸਮਿਆਂ ਵਿਚ ਬਣਾਈਆਂ ਗਈਆਂ ਹਨ। ਰਿਵਾਇਤਾਂ ਤੋਂ ਪਤਾ ਲਗਦਾ ਹੈ ਕਿ ਬਹੁਤ ਸਮੇਂ ਤਕ ਉਹ ਲਿਖੀਆਂ ਵੀ ਨਹੀਂ ਗਈਆਂ, ਬਲਕਿ ਸੀਨਾ-ਬ-ਸੀਨਾ ਯਾਦ ਕੀਤੀਆਂ ਜਾਂਦੀਆਂ ਸਨ। ਉਨ੍ਹਾਂ ਦੇ ਲਿਖਣ ਦਾ ਵੀ ਇਹ ਤਰੀਕਾ ਰਿਹਾ ਹੈ ਕਿ ਮੁਖ਼ਤਲਿਫ਼ ਸਮਿਆਂ ਵਿਚ ਪ੍ਰਚਾਰਕਾਂ ਦੀਆਂ ਜਮਾਤਾਂ ਇਕੱਠੀਆਂ ਹੁੰਦੀਆਂ ਸਨ ਤੇ ਉਹ ਕਿਸੇ ਮੁਆਮਲੇ 'ਤੇ ਚਰਚਾ ਕਰ ਕੇ ਜੋ ਸਿੱਟਾ ਕੱਢਦੇ ਸਨ, ਉਸ ਨੂੰ ਧਾਰਮਿਕ ਤਾਲੀਮ ਦਾ ਇਕ ਅੰਗ ਮੰਨ ਲਿਆ ਜਾਂਦਾ ਸੀ। ਅਜਿਹੀ ਸਭ ਤੋਂ ਪਹਿਲੀ ਸਭਾ, ਤਿੱਬਤ ਦੇ ਦੁਲਵਾ ਦੇ ਕਥਨ ਅਨੁਸਾਰ, ਮਹਾਤਮਾ ਬੁੱਧ ਦੀ ਮੌਤ ਦੇ ਪਿੱਛੋਂ ਛੇਤੀ ਹੀ ਹੋਈ ਸੀ। ਉਸ ਦਾ ਕਥਨ ਹੈ ਕਿ ਜਦੋਂ ਬੁੱਧ ਦੇ ਲੈਂਪ ਨੂੰ ਅਣਸਥਿਰਤਾ ਦੇ ਬੁੱਲੇ ਨੇ ਬੁਝਾ ਦਿੱਤਾ ਤਾਂ ਸ਼ਾਗਿਰਦਾਂ ਦੇ ਦਰਮਿਆਨ ਮਤ ਦੇ ਕਈ ਅੰਗਾਂ ਬਾਬਤ ਮਤਭੇਦ ਹੋ ਗਿਆ। ਇਨ੍ਹਾਂ ਝਗੜਿਆਂ ਨੂੰ ਮਿਟਾਉਣ ਲਈ ਸਭ ਤੋਂ ਪਹਿਲੀ ਕੌਂਸਲ, ਮਗਧ ਕੋਲ

1. ਬੁੱਧ ਧਰਮ ਦੀ ਇਕ ਪੋਥੀ।

ਰਾਜਗਾਹ ਵਿਚ ਬੁਲਾਈ ਗਈ। ਜਦ ਸਾਰਾ ਜਥਾ ਇਕੱਠਾ ਹੋ ਗਿਆ ਤਾਂ ਕੱਸ਼ਯਪ ਨੇ, ਜੋ ਸਾਰਿਆਂ ਚੇਲਿਆਂ ਵਿਚੋਂ ਵਿਦਵਾਨ ਸਮਝਿਆ ਜਾਂਦਾ ਸੀ, ਆਪਣੇ ਮਤ ਦੀ ਫ਼ਿਲਾਸਫ਼ੀ ਬਿਆਨ ਕੀਤੀ ਤੇ ਇਸ ਤਰ੍ਹਾਂ ਅਭਿਧੱਮ ਪਟਾਰੀ ਜਨਤਾ ਦੇ ਅੱਗੇ ਰੱਖੀ। ਇਸ ਤੋਂ ਬਾਅਦ ਸਭ ਤੋਂ ਪਹਿਲਾ ਚੇਲਾ ਉਪਾਲੀ ਬੁਲਾਇਆ ਗਿਆ ਤਾਂਕਿ ਉਹ ਕਾਨੂੰਨਾਂ ਤੇ ਕਾਇਦਿਆਂ ਨੂੰ ਦੁਹਰਾਵੇ ਅਤੇ ਅਜਿਹੇ ਹਾਲਾਤ ਦਾ ਵੀ ਕਥਨ ਕਰੇ, ਜਿਨ੍ਹਾਂ ਵਿਚ ਉਹ ਵਰਤੇ ਜਾ ਸਕਦੇ ਹਨ। ਉਸ ਨੇ ਇੱਦਾਂ ਹੀ ਕੀਤਾ ਤੇ ਉਸ ਦੇ ਬਿਆਨ ਦਾ ਨਾਂ 'ਵਿਨਯ ਪਟਾਰੀ' ਰੱਖਿਆ ਗਿਆ। ਸਭ ਤੋਂ ਅਖ਼ੀਰ ਵਿਚ ਬੁੱਧ ਦੇ ਅਤਿ ਪਿਆਰੇ ਸ਼ਾਗਿਰਦ ਅਨੰਦ ਨੂੰ ਸੱਦਿਆ ਗਿਆ ਤਾਂ ਕਿ ਉਹ 'ਸੂਤਰ ਪਟਾਰੀ' ਦੁਹਰਾਏ। ਇਸ ਤਰ੍ਹਾਂ ਇਹ ਮੁਤਬੱਰਕ ਕਲਾਮ ਇਕੱਠਾ ਕੀਤਾ ਗਿਆ। ਪਰ ਇਨ੍ਹਾਂ ਦੀ ਲਿਖਤ ਦਾ ਸਬੂਤ ਮਹਾਰਾਜ ਅਸ਼ੋਕ ਦੇ ਸਮੇਂ ਵਿਚ ਹੀ ਮਿਲਦਾ ਹੈ।

'ਸੂਤਰ ਪਟਾਰੀ' ਵਿਚ ਬੁੱਧ ਦੇ ਉਪਦੇਸ਼ ਤੇ ਸਾਖੀਆਂ ਹਨ, ਜਿਨ੍ਹਾਂ ਨੂੰ ਬੜੀ ਕੀਮਤੀ ਚੀਜ਼ ਸਮਝਿਆ ਜਾਂਦਾ ਹੈ।

ਬੁੱਧ ਨੇ ਆਪਣਾ ਸਾਰਾ ਸਿਧਾਂਤ ਪਾਲੀ ਭਾਸ਼ਾ ਦੀ ਇਕ ਗਾਥਾ ਅਤੇ ਇਕ ਸ਼ਲੋਕ ਵਿਚ ਹੀ ਨਿਰੂਪਣ ਕਰ ਦਿੱਤਾ ਹੈ:

**ਸੱਬ ਪਾਪੱਮ ਅਕਰਣਮ**
(ਸਾਰੇ ਪਾਪਾਂ ਤੋਂ ਸੰਕੋਚ ਕਰੋ)
**ਕੁਸ਼ਲਮ ਉਪ ਸੰਪਦਾ**
(ਸਭ ਚੰਗਿਆਈਆਂ ਨੂੰ ਉਤਪੰਨ ਕਰਨ ਲਈ)
**ਸੱਚਿਤ ਪਰਯੋਦਪਣਮ**
(ਆਪਣੇ ਮਨ ਨੂੰ ਪਵਿੱਤਰ ਕਰਨ ਲਈ)
**ਏਤਮ ਬੁੱਧਾਨੁਸ਼ਾਸਨਮ**
(ਇਹ ਸਦਾ ਲਈ ਬੁੱਧਾਂ ਦੀ ਆਗਿਆ ਹੈ)

ਇਨ੍ਹਾਂ ਪਹਿਲੇ ਅੱਠ ਸ਼ਬਦਾਂ ਦਾ ਬਹੁਤ ਡੂੰਘਾ ਅਤੇ ਵਿਸ਼ੇਸ਼ ਭਾਵ ਹੈ। ਪਹਿਲੇ ਤਿੰਨ ਸ਼ਬਦਾਂ ਵਿਚ ਵਿਨਯ-ਪਿਟਿਕ ਭਰਪੂਰ ਹੈ। ਅਗਲੇ ਦੋ ਸ਼ਬਦਾਂ ਵਿਚ ਸੂਤਰ-ਪਿਟਿਕ ਅਤੇ ਅੰਤਿਮ ਤਿੰਨ ਸ਼ਬਦਾਂ ਵਿਚ ਅਭਿਧਰਮ-ਪਿਟਿਕ ਆ ਜਾਂਦੀ ਹੈ। ਇਹ ਤ੍ਰਿਪਿਟਿਕ ਹੀ ਬੁੱਧ ਮਤ ਦੇ ਧਾਰਮਿਕ ਗ੍ਰੰਥ ਹਨ।

ਹਰ ਇਕ ਬੋਧੀ ਨੂੰ ਤਿੰਨ ਰਹਿਬਰਾਂ ਦੇ ਮਗਰ ਲੱਗਣ ਦੀ ਆਗਿਆ ਹੈ, ਜਿਨ੍ਹਾਂ ਦੇ ਨਾਮ ਇਸ ਮੰਤ੍ਰ ਵਿਚ ਆਉਂਦੇ ਹਨ, ਜਿਸ ਨੂੰ ਤਿਸਰਣ ਆਖਦੇ ਹਨ:

**ਬੁੱਧੰ ਸ਼ਰਣੰ ਗੱਛਾਮੀ।**
**ਧਰਮੰ ਸ਼ਰਣੰ ਗੱਛਾਮੀ।**
**ਸੰਘਮ ਸ਼ਰਣੰ ਗੱਛਾਮੀ।**

ਅਰਥਾਤ ਮੈਂ ਬੁੱਧ ਦੀ ਸ਼ਰਣ ਜਾਂਦਾ ਹਾਂ, ਮੈਂ ਧਰਮ ਦੀ ਸ਼ਰਣ ਲੈਂਦਾ ਹਾਂ, ਮੈਂ ਸੰਘ ਦੀ ਸ਼ਰਣ ਜਾਂਦਾ ਹਾਂ। ਵਾਸਤਵ ਵਿਚ ਬੁੱਧ ਧਰਮ ਇਨ੍ਹਾਂ ਤਿੰਨਾਂ ਦਾ ਹੀ ਸੰਗ੍ਰਹਿ ਹੈ।

ਬੁੱਧ ਮਤ ਅਨੁਸਾਰ ਜਗਿਆਸੂ ਨੂੰ ਕੁਝ ਸਮਾਂ ਬਤੌਰ ਭਿਖਸ਼ੂ ਦੇ ਜ਼ਰੂਰ ਗੁਜ਼ਾਰਨਾ ਪੈਂਦਾ ਹੈ। ਛੋਟੇ ਲੜਕੇ ਲੜਕੀਆਂ ਸਾਰੇ ਹੀ ਇਕ ਵੇਰਾਂ ਧਾਰਮਿਕ ਵਿਦਿਆਲਿਆਂ ਵਿਚ ਭੇਜ ਕੇ ਕੁਝ ਚਿਰ ਲਈ ਭਿਖਸ਼ੂ ਬਣਾਏ ਜਾਂਦੇ ਹਨ। ਪਰ ਉਨ੍ਹਾਂ ਦੇ ਪੱਕੇ ਸੰਨਿਆਸੀ ਜਾਂ ਗ੍ਰਿਹੀ ਹੋਣ ਦਾ ਫ਼ੈਸਲਾ ਉਨ੍ਹਾਂ ਦੇ ਬਾਲਗ਼ ਹੋਣ 'ਤੇ ਹੀ ਕੀਤਾ ਜਾਂਦਾ ਹੈ।

ਬੁੱਧਾਂ ਵਿਚ ਮਰਦ ਤੇ ਔਰਤ ਭਿਖਸ਼ੂਆਂ ਦੇ ਅਲਗ ਅਲਗ ਸੰਘ ਤੇ ਅਸਥਾਨ ਬਣਾਏ ਜਾਂਦੇ ਹਨ। ਔਰਤਾਂ ਹਫ਼ਤੇ ਵਿਚ ਇਕ ਵੇਰ ਭਿਖਿਆ ਲਈ ਨਿਕਲਦੀਆਂ ਹਨ ਤੇ ਮਰਦ ਰੋਜ਼ਾਨਾ। ਬੁੱਧ ਭਿਖਸ਼ੂ, ਭਿਖਿਆ ਨੂੰ ਗਏ, ਨਾ ਤਾਂ ਕਿਸੇ ਦੇ ਦਰਵਾਜ਼ੇ 'ਤੇ ਖੜੋਂਦੇ ਹਨ ਤੇ ਨਾ ਆਵਾਜ਼ ਦੇਂਦੇ ਹਨ, ਸਗੋਂ ਹੱਥਾਂ ਵਿਚ ਕਾਸੇ ਲਈ, ਮਸਤਾਨਾਵਾਰ ਤੁਰੇ ਜਾਂਦੇ ਹਨ ਤੇ ਸ਼ਰਧਾਲੂ ਗਲੀਆਂ ਵਿਚ ਭਿਖਿਆ ਦਾ ਸਾਮਾਨ ਲੈ ਕੇ ਉਨ੍ਹਾਂ ਨੂੰ ਦੇਣ ਲਈ ਖੜੋਤੇ ਹੁੰਦੇ ਹਨ।

ਬੁੱਧ ਭਿਖਸ਼ੂਆਂ ਦਾ ਜੀਵਨ ਬੜਾ ਤਿਤਿਖਿਆ ਦਾ ਹੁੰਦਾ ਹੈ। ਇਨ੍ਹਾਂ ਭਿਖਸ਼ੂਆਂ ਦੇ ਆਸ਼੍ਰਮਾਂ ਰਾਹੀਂ ਬੋਧੀ ਲੋਕਾਂ ਦੇ ਬੱਚਿਆਂ ਨੂੰ ਜੋ ਮੁੱਢਲੀ ਵਿੱਦਿਆ ਮਿਲਦੀ ਹੈ, ਉਸ ਤੋਂ ਭਾਵੇਂ ਇਕ ਬੜਾ ਭਾਰੀ ਲਾਭ ਸੁਸਾਇਟੀ ਨੂੰ ਹੈ, ਪਰ ਹੁਣ ਸਮੇਂ ਦੇ ਚੱਕਰ ਕਰਕੇ ਭਿਖਸ਼ੂਆਂ ਦੇ ਜਥਿਆਂ ਵਿਚ ਵੀ ਬਹੁਤ ਕਮਜ਼ੋਰੀਆਂ ਆ ਗਈਆਂ ਹਨ, ਜਿਸ ਕਰਕੇ ਮੌਜੂਦਾ ਬੋਧੀ ਜਨਤਾ ਬੁੱਧ ਮਤ ਵਿਚ ਸਮਝਾਏ ਗਏ ਤਰੀਕਿਆਂ ਤੋਂ ਬਹੁਤ ਦੂਰ ਚਲੀ ਗਈ ਹੈ।

# ਮੁਹੰਮਦ

ਇਸ ਮਹਾਪੁਰਸ਼ ਦਾ ਜਨਮ ਇਕ ਐਸੇ ਦੇਸ਼ ਵਿਚ ਹੋਇਆ, ਜਿਸ ਨੂੰ ਕੁਦਰਤ ਨੇ ਆਪਣੀਆਂ ਬਹੁਤ ਸਾਰੀਆਂ ਨਿਆਮਤਾਂ ਤੋਂ ਖ਼ਾਲੀ ਰਖਿਆ ਹੋਇਆ ਹੈ। ਅਫ਼ਰੀਕਾ ਦੇ ਨੇੜੇ ਹੋਣ ਕਰਕੇ ਅਰਬ ਦਾ ਦੇਸ਼ ਗਰਮ ਲੂਆਂ, ਬੰਜਰ ਚੱਟਾਨਾਂ ਅਤੇ ਰੇਤ ਦੇ ਟਿੱਬਿਆਂ ਦਾ ਘਰ ਹੈ। ਅਰਬੀ ਲੋਕ ਪੱਕਾ ਪਿੰਡ ਬੰਨ੍ਹ ਕੇ ਘੱਟ ਹੀ ਰਹਿੰਦੇ ਹਨ; ਸਗੋਂ ਸਾਡੇ ਦੇਸ਼ ਦੇ ਚੰਗੜਾਂ, ਰੀਧੋਲੇ ਆਦਿਕਾਂ ਵਾਂਗੂੰ ਜਥੇ ਬੰਨ੍ਹ ਕੇ ਦੇਸ਼ ਵਿਚ ਵਿਚਰਦੇ ਰਹਿੰਦੇ ਹਨ। ਇਹ ਲੋਕ ਭੇਡਾਂ, ਬੱਕਰੀਆਂ ਜ਼ਿਆਦਾ ਪਾਲਦੇ ਹਨ। ਜਿਥੇ ਬਰਸਾਤ ਦੇ ਭਰੇ ਹੋਏ ਟੋਭੇ ਮਿਲ ਜਾਣ, ਪਾਣੀ ਸੁੱਕਦਿਆਂ ਤਕ ਆਪਣਾ ਘਰ ਉਥੇ ਹੀ ਬਣਾਈ ਰੱਖਦੇ ਹਨ। ਅਰਬੀ ਕੌਮਾਂ ਵਿਚ ਜਿਥੇ ਬਹਾਦਰੀ, ਆਜ਼ਾਦੀ, ਪ੍ਰਾਹੁਣਚਾਰੀ, ਮਿੱਠਾ ਬੋਲਣਾ ਆਦਿਕ ਕਈ ਭਲੇ ਗੁਣ ਹਨ, ਉਥੇ ਮੁਹੰਮਦ ਦੇ ਪੈਦਾ ਹੋਣ ਤੋਂ ਪਹਿਲਾਂ ਵਿਕਾਰ, ਡਕੈਤੀ, ਸ਼ਰਾਬ ਪੀਣਾ ਤੇ ਨਿੱਕੀ ਨਿੱਕੀ ਗੱਲ ਤੋਂ ਬੰਦੇ ਦਾ ਖ਼ੂਨ ਕਰ ਘੱਤਣਾ, ਮਾਸੂਮ ਬੱਚੀਆਂ ਨੂੰ ਮਾਰ ਦੇਣਾ, ਬਹੁਤੇ ਵਿਆਹ ਕਰਨੇ ਤੇ ਤੀਵੀਂ ਨੂੰ ਮਾੜੀ ਮਾੜੀ ਗੱਲ 'ਤੇ ਖ਼ਾਵੰਦ ਨੇ ਛੱਡ ਦੇਣਾ, ਆਦਿ, ਔਗੁਣਾਂ ਕਰਕੇ ਅਰਬ ਬਹੁਤ ਬਦਨਾਮ ਹੋ ਚੁੱਕਾ ਸੀ। ਅਰਬੀ ਕਬੀਲਿਆਂ ਦੇ ਆਪਣੇ ਅੱਡੋ-ਅੱਡਰੇ ਬੁੱਤ ਹੁੰਦੇ ਸਨ, ਜਿਨ੍ਹਾਂ ਨੂੰ ਉਹ ਆਪਣਾ ਆਪਣਾ ਇਸ਼ਟ ਸਮਝ ਕੇ ਪੂਜਦੇ ਸਨ। ਮੱਕੇ ਸ਼ਹਿਰ ਵਿਚ ਕਾਬੇ ਦਾ ਮੰਦਿਰ ਇਨ੍ਹਾਂ ਦਾ ਇਕ ਸਾਂਝਾ ਬੁੱਤਖ਼ਾਨਾ ਸੀ। ਇਸੇ ਹੀ ਮੰਦਿਰ ਦੇ ਪੁਜਾਰੀਆਂ ਵਿਚੋਂ, ਬਨੀ ਹਾਸ਼ਮ ਦੇ ਘਰਾਣੇ ਵਿਚ, ਅਬਦੁੱਲਾ ਦੇ ਘਰ ਬੀਬੀ ਆਮਨਾ ਦੇ ਪੇਟ ਤੋਂ ਮੁਹੰਮਦ ਸਾਹਿਬ ਨੇ ਜਨਮ ਲਿਆ। ਇਨ੍ਹਾਂ ਦੇ ਜਨਮ ਤੋਂ ਕੁਝ ਦਿਨ ਪਹਿਲਾਂ ਹੀ ਅਬਦੁੱਲਾ ਨੇ ਆਪਣਾ ਤਨ ਤਿਆਗ ਦਿੱਤਾ ਸੀ ਅਤੇ ਬੱਚੇ ਦੀ ਪਾਲਨਾ ਉਸਦੇ ਦਾਦੇ ਅਬਦੁੱਲ ਮੁੱਤਲਿਬ ਦੇ ਗੋਚਰੇ ਹੋਈ। ਕਹਿੰਦੇ ਹਨ ਕਿ ਇਸ ਖ਼ਾਨਦਾਨ ਨੇ ਕਿਸੇ ਸਮੇਂ ਵਿਚ ਮੱਕੇ ਦੇ ਮੰਦਿਰ ਨੂੰ ਦੁਸ਼ਮਣਾਂ ਕੋਲੋਂ ਬਚਾਇਆ ਸੀ। ਉਸ ਵਡਿਆਈ ਦੀ ਯਾਦਗਾਰ ਵਿਚ ਇਸ ਘਰਾਣੇ ਦੇ ਵੱਡੇ ਨੂੰ 'ਸ਼ਰੀਫ਼ ਮੱਕਾ' ਦਾ ਖ਼ਿਤਾਬ ਦਿੱਤਾ ਹੋਇਆ ਸੀ ਤੇ ਇਨ੍ਹਾਂ ਦਿਨਾਂ ਵਿਚ ਅਬਦੁੱਲ ਮੁੱਤਲਿਬ ਹੀ ਸ਼ਰੀਫ਼ ਮੱਕਾ ਸੀ। ਜਦ ਇਸ ਨੇ ਪੋਤਰੇ ਦੇ ਪੈਦਾ ਹੋਣ ਦੀ ਖ਼ਬਰ ਸੁਣੀ ਤਾਂ ਕਾਅਬੇ[1] ਦੇ ਮੰਦਿਰ ਵਿਚ ਜਾ ਕੇ ਪਰਮੇਸ਼ਰ ਦਾ ਸ਼ੁਕਰ ਕੀਤਾ। ਸਭ ਤੋਂ ਪਹਿਲਾਂ ਬੱਚੇ ਨੂੰ ਇਸਦੇ ਚਾਚੇ ਅਬੂ ਦੀ ਲੌਂਡੀ ਨੇ ਦੁੱਧ ਪਿਆਇਆ ਅਤੇ ਉਸ ਦੇ ਮਗਰੋਂ ਅਰਬ ਦੇ ਰਿਵਾਜ ਮੂਜਬ ਇਕ ਪੇਂਡੂ ਦਾਈ ਹਲੀਮਾ

1. ਕਾਅਬਾ ਦੀ ਬਾਬਤ ਨਿਸ਼ਚਾ ਕੀਤਾ ਜਾਂਦਾ ਹੈ ਕਿ ਇਹ ਹਜ਼ਰਤ ਇਬਰਾਹੀਮ ਨੇ ਬਣਾਇਆ ਹੈ।

ਇਸ ਕੰਮ 'ਤੇ ਮੁਕੱਰਰ ਕੀਤੀ ਗਈ, ਜੋ ਬੱਚੇ ਨੂੰ ਪਾਲਣ ਲਈ ਆਪਣੇ ਨਾਲ ਲੈ ਗਈ। ਉਹ ਛੇਵੇਂ ਮਹੀਨੇ ਬੱਚੇ ਨੂੰ ਮਾਪਿਆਂ ਨੂੰ ਵਿਖਾ ਕੇ ਫਿਰ ਲੈ ਜਾਂਦੀ ਸੀ।

ਦੋ ਵਰ੍ਹਿਆਂ ਪਿੱਛੋਂ ਦੁੱਧ ਛੁਡਾ ਦਿੱਤਾ ਗਿਆ ਅਤੇ ਬੱਚਾ ਆਪਣੀ ਮਾਂ ਆਮਨਾ ਦੇ ਪ੍ਰਬੰਧ ਹੇਠਾਂ ਪਲਣਾ ਸ਼ੁਰੂ ਹੋਇਆ। ਜਦ ਮੁਹੰਮਦ ਸਾਹਿਬ ਦੀ ਉਮਰ ਛੇ ਵਰ੍ਹਿਆਂ ਦੀ ਹੋਈ ਤਾਂ ਆਮਨਾ ਉਸ ਨੂੰ ਆਪਣੇ ਪੇਕੇ ਮਦੀਨੇ ਲੈ ਗਈ ਅਤੇ ਉਥੋਂ ਵਾਪਸ ਮੁੜਦਿਆਂ ਹੋਇਆਂ ਅਬੋਹਾ ਨਾਮੀ ਪਿੰਡ ਵਿਚ ਬੀਬੀ ਆਮਨਾ ਨੇ ਆਪਣਾ ਸਰੀਰ ਤਿਆਗ ਦਿੱਤਾ। ਇਸਦੇ ਮਗਰੋਂ ਦਾਦਾ ਹੀ ਆਪਣੇ ਮਹਿੱਟਰ ਪੋਤਰੇ ਦੀ ਸੰਭਾਲ ਕਰਦਾ ਰਿਹਾ। ਪਰ ਰੱਬ ਦੀ ਕਰਨੀ! ਅਜੇ ਮੁੰਡਾ ਅੱਠਾਂ ਵਰ੍ਹਿਆਂ ਦਾ ਭੀ ਨਹੀਂ ਹੋਇਆ ਸੀ ਕਿ ਬਿਰਧ ਬਾਬਾ ਭੀ ਗੁਜ਼ਰ ਗਿਆ। ਉਪਰੰਤ ਇਸ ਦੇ ਚਾਚਾ ਅਬੂਤਾਲਬ ਨੇ ਇਸ ਨੂੰ ਪਾਲਿਆ।

ਮੁਹੰਮਦ ਪਲਿਆ ਅਤੇ ਜਵਾਨ ਹੋਇਆ। ਉਸਦੀ 25 ਵਰ੍ਹਿਆਂ ਦੀ ਉਮਰ ਤਕ ਕੋਈ ਵਿਸ਼ੇਸ਼ ਗੱਲ ਏਹੋ ਜਿਹੀ ਨਹੀਂ, ਜਿਹੜੀ ਇਥੇ ਲਿਖੀ ਜਾਵੇ, ਸਿਵਾਏ ਇਸ ਤੋਂ ਕਿ ਉਸ ਨੇ ਵਪਾਰ ਲਈ ਯਮਨ ਵੱਲ ਕਈ ਸਫ਼ਰ ਕੀਤੇ। ਉਸ ਦੀ ਭਲਮਾਣਸੀ ਤੇ ਨੇਕੀ ਨੂੰ ਵੇਖ ਕੇ ਲੋਕਾਂ ਨੇ ਉਸ ਨੂੰ 'ਸਾਦਕ', ਤੇ 'ਅਮੀਨ' ਦੀ ਪਦਵੀ ਦਿੱਤੀ। ਇਨ੍ਹੀਂ ਦਿਨੀ ਮੱਕੇ ਵਿਚ ਇਕ ਅਮੀਰ ਵਿਧਵਾ ਖ਼ਦੀਜਾ ਨਾਮੀ ਇਸਤਰੀ ਰਹਿੰਦੀ ਸੀ। ਉਸ ਨੇ ਪਹਿਲਾਂ ਦੋ ਨਿਕਾਹ ਕੀਤੇ ਸਨ। ਇਸਦਾ ਪਿਛਲਾ ਕੰਤ ਬੜਾ ਧਨੀ ਸੀ, ਜਿਸਦੇ ਮਰਨ ਤੋਂ ਖ਼ਦੀਜਾ ਕੋਲ ਬਹੁਤ ਸਾਰਾ ਧਨ ਰਹਿ ਗਿਆ। ਉਸਨੂੰ ਆਪਣਾ ਕੰਮ ਚਲਾਉਣ ਲਈ ਇਕ ਕਾਰਿੰਦੇ ਦੀ ਲੋੜ ਸੀ। ਉਸ ਨੇ ਕਿਹਾ ਕਿ ਜੇ ਮੁਹੰਮਦ ਮੇਰਾ ਨੌਕਰ ਹੋ ਜਾਵੇ ਤਾਂ ਦੂਣੀ ਤਨਖ਼ਾਹ ਦੇਵਾਂਗੀ। ਮੁਹੰਮਦ ਨੇ ਆਪਣੇ ਚਾਚੇ ਨਾਲ ਸਲਾਹ ਕਰ ਕੇ ਖ਼ਦੀਜਾ ਦੀ ਨੌਕਰੀ ਕਰ ਲਈ ਅਤੇ ਉਸ ਦਾ ਮਾਲ ਲੈ ਕੇ ਵਪਾਰ ਕਰਨ ਸਿਆਮ ਨੂੰ ਚਲਿਆ ਗਿਆ। ਜਦ ਵਾਪਸ ਆਇਆ ਤਾਂ ਖ਼ਦੀਜਾ ਉਸ ਦੇ ਕੰਮ ਤੋਂ ਐਨੀ ਪ੍ਰਸੰਨ ਹੋਈ ਕਿ ਉਸ ਦੇ ਨਾਲ ਸ਼ਾਦੀ ਕਰ ਲਈ। ਵਿਆਹ ਸਮੇਂ ਖ਼ਦੀਜਾ ਦੀ ਉਮਰ 40 ਸਾਲ ਦੀ ਤੇ ਮੁਹੰਮਦ ਸਾਹਿਬ ਦੀ 25 ਸਾਲ ਦੀ ਸੀ; ਪਰ ਇਨ੍ਹਾਂ ਦੋਹਾਂ ਵਿਚ ਇਤਨਾ ਪਿਆਰ ਸੀ ਕਿ ਮੁਹੰਮਦ ਸਾਹਿਬ ਨੇ ਖ਼ਦੀਜਾ ਦੇ ਜਿਊਂਦੇ ਜੀਅ ਹੋਰ ਕੋਈ ਨਿਕਾਹ ਨਾ ਕੀਤਾ। ਖ਼ਦੀਜਾ ਦੇ ਪੇਟੋਂ ਚਾਰ ਲੜਕੀਆਂ ਤੇ ਚਾਰ ਲੜਕੇ ਹੋਏ। ਲੜਕਿਆਂ ਦੇ ਨਾਮ ਕਾਸਿਮ, ਅਬਦੁੱਲਾ, ਤਾਹਿਰ ਤੇ ਤੈਬ ਸਨ ਤੇ ਲੜਕੀਆਂ ਦੇ ਨਾਂ ਫ਼ਾਤਮਾ, ਜ਼ੈਨਬ, ਕਲਸੂਮ ਤੇ ਰਕੀਆ ਸਨ। ਖ਼ਦੀਜਾ ਵਿਆਹ ਦੇ ਮਗਰੋਂ 15 ਵਰ੍ਹੇ ਜੀਊਂਦੀ ਰਹੀ ਅਤੇ ਜਦ ਉਹ ਗੁਜ਼ਰੀ ਤਾਂ ਉਸਦੇ ਮਗਰੋਂ ਮੁਹੰਮਦ ਨੇ ਹੋਰ ਸ਼ਾਦੀਆਂ ਕੀਤੀਆਂ; ਜਿਨ੍ਹਾਂ ਦੀ ਗਿਣਤੀ ਕਈ ਇਤਿਹਾਸਕਾਰ ਨੌਂ ਤੇ ਕਈ ਗਿਆਰਾਂ ਦੱਸਦੇ ਹਨ। ਇਨ੍ਹਾਂ ਸਾਰੀਆਂ ਵਿਚੋਂ ਆਇਸ਼ਾ ਆਪ ਨੂੰ ਸਭ ਤੋਂ ਪਿਆਰੀ ਸੀ। ਪਰ ਫਿਰ ਵੀ ਖ਼ਦੀਜਾ ਨੂੰ ਯਾਦ ਕਰ ਕੇ ਆਪ ਬੜੇ ਦੁਖੀ ਹੋ ਜਾਇਆ ਕਰਦੇ ਸਨ। ਕਹਿੰਦੇ ਹਨ ਕਿ ਇਕ ਦਿਨ ਆਇਸ਼ਾ ਨੇ ਪੁੱਛਿਆ, "ਯਾ ਹਜ਼ਰਤ! ਆਪ ਖ਼ਦੀਜਾ ਨੂੰ ਯਾਦ ਕਰ ਕੇ ਉਦਾਸ ਕਿਉਂ ਹੋ ਜਾਂਦੇ ਹੋ? ਕੀ ਤੁਹਾਨੂੰ ਪਰਮੇਸ਼ਰ ਨੇ ਉਸ ਤੋਂ ਸੋਹਣੀ ਵਹੁਟੀ ਨਹੀਂ ਦੇ ਦਿੱਤੀ?" ਤਾਂ ਆਪ ਨੇ ਕਿਹਾ, "ਖ਼ਦੀਜਾ ਨੇ ਮੈਨੂੰ

ਓਦੋਂ ਕਬੂਲ ਕੀਤਾ ਸੀ, ਜਦ ਮੇਰੇ ਕੋਲ ਧਨ ਨਹੀਂ ਸੀ; ਜਦ ਕੁਰੈਸ਼ (ਆਪਦਾ ਘਰਾਣਾ) ਦਾ ਬੱਚਾ ਬੱਚਾ ਮੇਰਾ ਵੈਰੀ ਸੀ।"

ਮੁਹੰਮਦ ਸਾਹਿਬ ਦੀ ਚਤੁਰਤਾ ਦੀ ਸਮਝ ਇਕ ਹੀ ਸਾਖੀ ਤੋਂ ਲੱਗ ਜਾਂਦੀ ਹੈ, ਜਿਹੜੀ ਕਿ ਮੱਕੇ ਵਿਚ ਅਰਬੀਆਂ ਦੇ ਪਰਸਪਰ ਫ਼ਸਾਦ ਸਮੇਂ ਹੋਈ। ਗੱਲ ਇਸ ਤਰ੍ਹਾਂ ਹੈ ਕਿ ਜਦੋਂ ਕਾਅਬੇ ਦਾ ਮੰਦਰ ਅੱਗ ਲੱਗ ਜਾਣ ਕਰਕੇ ਡਿੱਗ ਪਿਆ ਤਾਂ ਮੱਕੇ ਦੇ ਲੋਕਾਂ ਨੇ ਉਸਨੂੰ ਦੁਬਾਰਾ ਬਣਾਉਣਾ ਚਾਹਿਆ। ਉਸ ਵਿਚ 'ਸੰਗੇ ਅਸਵਦ' (ਇਬਰਾਹੀਮ ਦਾ ਪਵਿੱਤਰ ਨਿਸ਼ਾਨ ਜਿਹੜਾ ਕਿ ਕਾਲਾ ਪੱਥਰ ਹੈ ਤੇ ਮੁਸਲਮਾਨਾਂ ਵਿਚ ਸਨਮਾਨਿਆ ਜਾਂਦਾ ਹੈ) ਧਰਨ ਉੱਤੇ ਆਪਸ ਵਿਚ ਝਗੜਾ ਹੋ ਪਿਆ, ਕਿਉਂਕਿ ਅਰਬ ਦਾ ਹਰ ਜਥਾ ਉਸਨੂੰ ਚੁੱਕ ਕੇ ਧਰਨ ਵਿਚ ਬੜਾ ਮਾਣ ਸਮਝਦਾ ਸੀ। ਅਖ਼ੀਰ ਇਹ ਤੈਅ ਹੋਇਆ ਕਿ ਜਿਹੜਾ ਮਨੁੱਖ ਅਗਲੀ ਸਵੇਰ ਸਭ ਤੋਂ ਪਹਿਲਾਂ ਮੱਕੇ ਦੇ ਮੰਦਰ ਦੇ ਬੂਹੇ ਅੱਗੇ ਆ ਜਾਵੇ, ਉਹੋ ਹੀ ਪੱਥਰ ਚੁੱਕ ਕੇ ਧਰੇ। ਸਵੇਰੇ ਮੁਹੰਮਦ ਸਾਹਿਬ ਹੀ ਸਭ ਤੋਂ ਪਹਿਲੇ ਆਏ ਤਾਂ ਲੋਕਾਂ ਨੇ ਉਨ੍ਹਾਂ 'ਤੇ ਫ਼ੈਸਲਾ ਛੱਡ ਦਿੱਤਾ। ਮੁਹੰਮਦ ਸਾਹਿਬ ਨੇ ਇਕ ਚਾਦਰ ਧਰਤੀ 'ਤੇ ਵਿਛਾ ਦਿੱਤੀ ਤੇ ਉੱਤੇ ਪੱਥਰ ਰੱਖ ਕੇ ਸਾਰਿਆਂ ਜਥਿਆਂ ਨੂੰ ਕਿਹਾ ਕਿ ਤੁਹਾਡਾ ਇਕ ਇਕ ਬੰਦਾ ਚਾਦਰ ਨੂੰ ਫੜ ਕੇ ਚੁੱਕੇ। ਇਸ ਤਰ੍ਹਾਂ ਆਪ ਨੇ ਉਸ ਟੰਟੇ ਨੂੰ ਬੜੀ ਸੋਹਣੀ ਤਰ੍ਹਾਂ ਨਿਪਟਾਇਆ।

ਇਨ੍ਹਾਂ ਦਿਨਾਂ ਵਿਚ ਹੀ ਮੁਹੰਮਦ ਸਾਹਿਬ ਨੇ ਖ਼ਦੀਜਾ ਦੇ ਇਕ ਗ਼ੁਲਾਮ (ਮੁੱਲ ਲਿਆ ਹੋਇਆ ਨੌਕਰ) ਨੂੰ ਸੁਤੰਤਰ ਕਰ ਕੇ ਆਪਣੀ ਭੂਆ ਦੀ ਧੀ ਜ਼ੈਨਬ ਨਾਲ ਵਿਆਹ ਦਿੱਤਾ। ਮੁਹੰਮਦ ਸਾਹਿਬ ਆਪਣੇ ਦੇਸ਼ ਦੀ ਗਿਰੀ ਹੋਈ ਹਾਲਤ ਨੂੰ ਵੇਖ ਕੇ ਬੜੇ ਚਿੰਤਾਤੁਰ ਰਿਹਾ ਕਰਦੇ ਅਤੇ ਸਦਾ ਹੀ ਇਕਾਂਤ ਵਿਚ ਬੈਠ ਕੇ ਦੇਸ਼ ਦੀ ਭਲਾਈ ਬਾਰੇ ਸੋਚਦੇ ਰਹਿੰਦੇ ਸਨ। ਉਨ੍ਹਾਂ ਦਾ ਇਹ ਤਰੀਕਾ ਸੀ ਕਿ ਉਹ ਹਰ ਵਰ੍ਹੇ ਰਮਜ਼ਾਨ ਦਾ ਇਕ ਮਹੀਨਾ 'ਹਿਰਾ' ਨਾਮੀ ਕੰਦਰਾ ਵਿਚ ਪਰਮੇਸ਼ਰ ਦੇ ਸਿਮਰਨ ਵਿਚ ਲਗਾਇਆ ਕਰਦੇ ਸਨ। ਜਦ ਉਨ੍ਹਾਂ ਦੀ ਉਮਰ 40 ਬਰਸ ਦੀ ਹੋਈ ਤਾਂ ਇਕ ਦਿਨ ਜਦ ਉਹ ਸਦਾ ਵਾਂਗੂ ਹਿਰਾ ਵਿਚ ਬੈਠੇ ਸਨ, ਉਨ੍ਹਾਂ ਦੇ ਕੰਨਾਂ ਵਿਚ ਆਵਾਜ਼ ਪਈ ਕਿ 'ਹੇ ਮੁਹੰਮਦ! ਪੜ੍ਹ!' ਜਦ ਉਨ੍ਹਾਂ ਵੇਖਿਆ ਤਾਂ ਸਾਹਮਣੇ ਜਬਰਾਈਲ ਫ਼ਰਿਸ਼ਤਾ ਖਲੋਤਾ ਸੀ। ਮੁਹੰਮਦ ਸਾਹਿਬ ਨੇ ਕਿਹਾ ਕਿ ਮੈਂ ਪੜ੍ਹਿਆ ਹੋਇਆ ਨਹੀਂ। ਤਦ ਫ਼ਰਿਸ਼ਤੇ ਨੇ ਇਹ ਆਇਤ ਕਹੀ, "ਪੜ੍ਹ ਆਪਣੇ ਪਰਵਰਦਗਾਰ ਦੇ ਨਾਮ 'ਤੇ ਜਿਹੜਾ ਕਰਤਾ ਹੈ ਤੇ ਜਿਸ ਨੇ ਜੰਮੇ ਹੋਏ ਲਹੂ ਵਿਚੋਂ ਮਨੁੱਖ ਵਰਗਾ ਅਸਚਰਜ ਵਿਅਕਤੀ ਪੈਦਾ ਕੀਤਾ ਹੈ।" ਮੁਹੰਮਦ ਸਾਹਿਬ ਘਬਰਾ ਗਏ; ਉਨ੍ਹਾਂ ਦਾ ਜੁੱਸਾ ਪਾਣੀ ਪਾਣੀ ਹੋ ਗਿਆ ਅਤੇ ਉਨ੍ਹਾਂ ਦੇ ਹੱਥ-ਪੈਰ ਸੁੰਨ ਹੋ ਗਏ। ਉਹ ਘਾਬਰੇ ਹੋਏ ਘਰ ਆਏ ਤੇ ਸਾਰਾ ਹਾਲ ਖ਼ਦੀਜਾ ਨੂੰ ਦੱਸਿਆ। ਖ਼ਦੀਜਾ ਨੇ ਉਨ੍ਹਾਂ ਨੂੰ ਧੀਰਜ ਦਿੱਤੀ ਤੇ ਆਖਿਆ, "ਤੁਸੀਂ ਠੀਕ ਹੀ ਪਰਮੇਸ਼ਰ ਦੇ ਪੈਗੰਬਰ ਹੋ ਅਤੇ ਸਭ ਤੋਂ ਪਹਿਲੇ ਤੁਹਾਥੋਂ ਮੈਂ ਦੀਖਿਆ ਲੈਂਦੀ ਹਾਂ।" ਬਸ ਉਸ ਦਿਨ ਸਭ ਤੋਂ ਪਹਿਲੇ ਖ਼ਦੀਜਾ, ਉਨ੍ਹਾਂ ਦੀ ਆਪਣੀ ਇਸਤਰੀ, ਮੁਸਲਮਾਨ ਹੋਈ। ਉਸ ਤੋਂ ਪਿੱਛੋਂ ਉਨ੍ਹਾਂ ਦੇ ਚਾਚੇ ਦਾ ਪੁੱਤਰ ਹਜ਼ਰਤ ਅਲੀ ਤੇ ਫਿਰ ਅਬੂਬਕਰ ਸਦੀਕ ਮੁਸਲਮਾਨ ਹੋਇਆ। ਮੁਹੰਮਦ ਸਾਹਿਬ ਅਲੀ ਤੇ ਖ਼ਦੀਜਾ ਨੂੰ ਨਾਲ

ਲੈ ਕੇ ਬਾਹਰ ਜੰਗਲਾਂ ਵਿਚ ਚਲੇ ਜਾਂਦੇ ਤੇ ਈਸ਼ਵਰ-ਚਿੰਤਨ ਕਰਦੇ। ਇਕ ਦਿਨ ਹਾਣਚੱਕ ਜਦ ਕਿ ਉਹ ਭਗਤੀ ਵਿਚ ਲੱਗੇ ਹੋਏ ਸਨ, ਅਲੀ ਦਾ ਪਿਤਾ, ਅਬੂਤਾਲਬ ਉਥੇ ਆ ਗਿਆ। ਉਸਨੇ ਕਿਹਾ, "ਮੇਰੇ ਭਤੀਜੇ ! ਤੇਰਾ ਕੀ ਮਤ ਹੈ ?" ਮੁਹੰਮਦ ਸਾਹਿਬ ਨੇ ਕਿਹਾ, "ਮਤ ਪਰਮੇਸ਼ਰ ਦਾ, ਉਸਦੇ ਫ਼ਰਿਸ਼ਤਿਆਂ ਦਾ, ਉਸਦੇ ਪੈਗੰਬਰਾਂ ਦਾ ਅਤੇ ਸਾਡੇ ਇਬਰਾਹੀਮ ਦਾ ਹੈ; ਮੈਂ ਉਸ ਦਾ ਬੰਦਾ ਤੇ ਰਸੂਲ ਹਾਂ ਤੇ ਲੋਕਾਂ ਨੂੰ ਸੱਚਾ ਰਸਤਾ ਦੱਸਣ ਆਇਆ ਹਾਂ; ਮੈਂ ਚਾਹੁੰਦਾ ਹਾਂ ਕਿ ਤੁਸੀਂ ਵੀ ਇਸ ਸੱਚੇ ਦੀਨ ਵਿਚ ਆ ਜਾਓ।" ਅਬੂਤਾਲਬ ਨੇ ਕਿਹਾ, "ਮੈਂ ਆਪਣੇ ਪਿਉ ਦਾਦੇ ਦਾ ਮਤ ਤਾਂ ਨਹੀਂ ਛੱਡ ਸਕਦਾ, ਪਰ ਤੇਰੀ ਸਦਾ ਮਦਦ ਕਰਦਾ ਰਹਾਂਗਾ।" ਇਸ ਤੋਂ ਮਗਰੋਂ ਤਿੰਨ ਸਾਲ ਤਕ ਮੁਹੰਮਦ ਸਾਹਿਬ ਨੇ ਸਹਿਜੇ ਸਹਿਜੇ ਆਪਣੇ ਮਤ ਦਾ ਪ੍ਰਚਾਰ ਕੀਤਾ ਅਤੇ ਮੁਸਲਮਾਨਾਂ ਦੀ ਗਿਣਤੀ ਕੁਝ ਵਧਦੀ ਗਈ। ਅਖ਼ੀਰ ਇਕ ਦਿਨ ਉਨ੍ਹਾਂ ਨੇ ਆਪਣੇ ਘਰਾਣੇ ਦੇ ਸਾਰੇ ਬੰਦੇ ਬੁਲਾ ਕੇ ਉਨ੍ਹਾਂ ਨੂੰ ਇਸਲਾਮ ਵਿਚ ਆਉਣ ਲਈ ਕਿਹਾ। ਇਸ ਗੱਲ ਤੋਂ ਲੋਕਾਂ ਨੇ ਬੜਾ ਰੋਸ ਮੰਨਿਆ ਅਤੇ ਉਸੇ ਹੀ ਦਿਨ ਤੋਂ ਮੁਹੰਮਦ ਸਾਹਿਬ ਦੀ ਵਿਰੋਧਤਾ ਆਰੰਭ ਹੋ ਗਈ। ਇਹਦੇ ਚਾਚੇ ਨੂੰ ਲੋਕਾਂ ਨੇ ਬੜੇ ਠੱਠੇ ਕੀਤੇ ਪਰ ਇਨ੍ਹਾਂ ਨੇ ਕੰਮ ਅੱਗੇ ਨਾਲੋਂ ਵੀ ਵਧੇਰੇ ਗਹੁ ਨਾਲ ਕਰਨਾ ਸ਼ੁਰੂ ਕਰ ਦਿੱਤਾ। ਇਹ ਹੁਣ ਬਜ਼ਾਰਾਂ ਵਿਚ ਪ੍ਰਚਾਰ ਅਤੇ ਬੁੱਤ-ਪੂਜਾ ਦਾ ਖੁੱਲ੍ਹਮ-ਖੁੱਲ੍ਹਾ ਖੰਡਨ ਕਰਨ ਲਗ ਪਏ। ਆਪਣੇ ਬੁੱਤਾਂ ਦਾ ਨਿਰਾਦਰ ਹੁੰਦਾ ਸੁਣ ਕੇ ਕੁਰੈਸ਼ ਬੜੇ ਤੰਗ ਹੋਏ ਤੇ ਉਨ੍ਹਾਂ ਨੇ ਮਿਲ ਕੇ ਅਬੂਤਾਲਬ ਨੂੰ ਆਖਿਆ, "ਜੇ ਸਾਨੂੰ ਤੇਰਾ ਲਿਹਾਜ਼ ਨਾ ਹੁੰਦਾ ਤਾਂ ਅਸੀਂ ਕਦੋਂ ਦੇ ਇਸ ਮੂਰਖ ਤੇ ਪਾਗਲ ਆਦਮੀ ਨੂੰ ਜਾਨੋਂ ਮਾਰ ਦੇਂਦੇ; ਜੇ ਤੂੰ ਵੀ ਇਹਦਾ ਹੀ ਪੱਖ ਕਰਨਾ ਹੈ ਤਾਂ ਤੇਰਾ ਸਾਡਾ ਫ਼ੈਸਲਾ ਤਲਵਾਰ ਕਰੇਗੀ।"

ਅਬੂਤਾਲਬ ਨੇ ਉਨ੍ਹਾਂ ਨੂੰ ਤਾਂ ਟਾਲ ਦਿੱਤਾ ਪਰ ਮੁਹੰਮਦ ਸਾਹਿਬ ਨੂੰ ਮਗਰੋਂ ਸਮਝਾਇਆ ਕਿ ਪੁੱਤਰ ! ਤੂੰ ਇਸ ਕੰਮ ਤੋਂ ਹਟ ਜਾ, ਮੈਂ ਹੁਣ ਤੇਰੀ ਵਧੇਰੇ ਸਹਾਇਤਾ ਨਹੀਂ ਕਰ ਸਕਦਾ। ਮੁਹੰਮਦ ਸਾਹਿਬ ਨੇ ਉੱਤਰ ਦਿੱਤਾ ਕਿ ਜੇ ਮੈਨੂੰ ਧਰਤੀ ਤੇ ਸੂਰਜ ਵੀ ਜੁਆਬ ਦੇ ਦੇਣ ਕਿ ਅਸੀਂ ਤੇਰੇ ਕੰਮ ਵਿਚ ਸਹਾਇਤਾ ਨਹੀਂ ਕਰਦੇ ਤਾਂ ਵੀ ਮੈਂ ਆਪਣੇ ਪਵਿੱਤਰ ਪ੍ਰਚਾਰ ਨੂੰ ਜਾਰੀ ਰੱਖਾਂਗਾ। ਇਹ ਗੱਲ ਕਰਦਿਆਂ ਉਨ੍ਹਾਂ ਦਾ ਦਿਲ ਈਸ਼ਵਰ-ਭਗਤੀ ਨਾਲ ਭਰ ਗਿਆ ਤੇ ਉਛਾਲਾ ਖਾ ਕੇ ਨੇਤਰਾਂ ਦੀ ਰਾਹੀਂ ਵਗ ਤੁਰਿਆ। ਇਹਦਾ ਅਸਰ ਚਾਚੇ 'ਤੇ ਇਹ ਹੋਇਆ ਕਿ ਉਸਨੇ ਫਿਰ ਸਹਾਇਤਾ ਕਰਨ ਦਾ ਬਚਨ ਦੇ ਦਿੱਤਾ।

ਹੁਣ ਮੁਹੰਮਦ ਸਾਹਿਬ ਅਤੇ ਉਹਦੇ ਸਾਥੀਆਂ ਉੱਤੇ ਜ਼ੁਲਮ ਤੇ ਅੱਤਿਆਚਾਰਾਂ ਦਾ ਪਹਾੜ ਟੁੱਟ ਪਿਆ। ਕੁਰੈਸ਼ੀ ਇਨ੍ਹਾਂ ਨੂੰ ਫੜ ਕੇ ਜੰਗਲ ਵਿਚ ਲੈ ਜਾਂਦੇ, ਤਿੱਖੀ ਧੁੱਪ ਵਿਚ ਸੜਦੀ ਰੇਤ ਉਪਰ ਨੰਗੇ ਲਿਟਾ ਦੇਂਦੇ ਅਤੇ ਉਨ੍ਹਾਂ ਦੇ ਸੀਨਿਆਂ 'ਤੇ ਪੱਥਰਾਂ ਦੀਆਂ ਸਿਲਾਂ ਰੱਖ ਦੇਂਦੇ। ਇਨ੍ਹਾਂ ਦੁਖਾਂ ਦੇ ਕਾਰਣ ਕਈ ਮਰ ਗਏ ਅਤੇ ਕਈਆਂ ਨੇ ਆਤੁਰ ਹੋ ਕੇ ਨਵੇਂ ਦੀਨ ਨੂੰ ਛੱਡ ਦਿੱਤਾ। ਮੁਸਲਮਾਨਾਂ ਦੀ ਇਹ ਹਾਲਤ ਵੇਖ ਕੇ ਅਤੇ ਆਪਣੇ ਵਿਚ ਟਾਕਰੇ ਦੀ ਸਮਰੱਥਾ ਨਾ ਪਾ ਕੇ ਮੁਹੰਮਦ ਸਾਹਿਬ ਨੇ ਸਲਾਹ ਦਿੱਤੀ ਕਿ ਤੁਸੀਂ ਪਰਮੇਸ਼ਰ ਦਾ ਨਾਮ ਲੈ ਕੇ ਆਪਣਾ ਦੇਸ਼ ਛੱਡ ਦਿਓ ਅਤੇ ਈਸਾਈ ਬਾਦਸ਼ਾਹ

ਨਜਾਸ਼ੀ ਦੀ ਰਾਜਧਾਨੀ ਅਬੀਸੀਨੀਆ ਨੂੰ ਹਿਜਰਤ ਕਰ ਜਾਓ। ਇਸ ਮਤੇ ਨੂੰ ਮੰਨ ਕੇ ਕਈ ਜਥੇ ਆਪਣੇ ਪਰਿਵਾਰ ਸਮੇਤ ਅਬੀਸੀਨੀਆ ਨੂੰ ਚਲੇ ਗਏ। ਕੁਰੈਸ਼ੀਆਂ ਨੇ ਹਬਸ਼ ਵਿਚ ਜਾ ਕੇ ਬਾਦਸ਼ਾਹ ਨੂੰ ਸਿਖਾਣ ਦਾ ਯਤਨ ਕੀਤਾ ਪਰ ਮੁਸਲਮਾਨਾਂ ਦੇ ਜਥੇਦਾਰ ਜਾਫ਼ਰ ਨੇ ਆਪਣੀ ਅਪਦਾ ਦੀ ਵਿਥਿਆ ਅਜਿਹੇ ਦਰਦ ਭਰੇ ਬਚਨਾਂ ਵਿਚ ਸੁਣਾਈ ਕਿ ਬਾਦਸ਼ਾਹ 'ਤੇ ਬੜਾ ਅਸਰ ਹੋਇਆ। ਉਸਨੇ ਕਿਹਾ ਕਿ ਮੈਨੂੰ ਵੀ ਦੱਸੋ ਕਿ ਤੁਹਾਨੂੰ ਕੀ ਸਿਖਿਆ ਦਿੱਤੀ ਗਈ ਹੈ? ਜਾਫ਼ਰ ਨੇ ਕੁਰਾਨ ਵਿਚੋਂ ਉਹ ਸ਼ਬਦ ਪੜ੍ਹੇ, ਜਿਨ੍ਹਾਂ ਵਿਚ ਈਸਾ ਦੀ ਉਸਤਤ ਅਤੇ ਉਸਦੀ ਮਾਤਾ ਮਰੀਅਮ ਦੀ ਵਡਿਆਈ ਕੀਤੀ ਗਈ ਸੀ। ਜਦ ਬਾਦਸ਼ਾਹ ਨੇ ਸੁਣਿਆ ਕਿ ਉਹ ਈਸਾ ਨੂੰ ਵੀ ਨਬੀ ਸਮਝਦੇ ਹਨ ਤਾਂ ਬੜਾ ਪ੍ਰਸੰਨ ਹੋਇਆ ਤੇ ਆਪਣੇ ਦੇਸ਼ ਵਿਚ ਰਹਿਣ ਦੀ ਆਗਿਆ ਦੇ ਦਿੱਤੀ।

ਭਾਵੇਂ ਕੁਝ ਮੁਸਲਮਾਨ ਈਸਾਈ ਰਾਜ ਵਿਚ ਜਾਣ ਦੇ ਕਾਰਣ ਆਪਣੇ ਵਿਰੋਧੀਆਂ ਕੋਲੋਂ ਬਚ ਗਏ ਪਰ ਮੁਹੰਮਦ ਸਾਹਿਬ ਦਾ ਹਾਲ ਉਸੇ ਤਰ੍ਹਾਂ ਹੀ ਰਿਹਾ। ਕਾਫ਼ਰਾਂ ਵਿਚੋਂ ਇਨ੍ਹਾਂ ਦੇ ਸਭ ਤੋਂ ਵੱਡੇ ਦੁਸ਼ਮਣ ਅਬੂਜੇਹਲ ਤੇ ਉਮਰ ਸਨ। ਇਕ ਦਿਨ ਅਬੂਜੇਹਲ ਨੇ ਕਿਹਾ, "ਮੈਂ ਸੌ ਊਠ ਉਸ ਨੂੰ ਇਨਾਮ ਦਿਆਂਗਾ, ਜਿਹੜਾ ਮੁਹੰਮਦ ਸਾਹਿਬ ਦਾ ਸਿਰ ਵੱਢ ਕੇ ਲਿਆਵੇਗਾ?" ਉਮਰ ਜਿਹੜਾ ਕਿ ਸਾਰੇ ਅਰਬੀਆਂ ਵਿਚੋਂ ਇਕ ਪ੍ਰਸਿੱਧ ਸੂਰਮਾ ਸੀ, ਇਸ ਕੰਮ ਲਈ ਤਿਆਰ ਹੋ ਗਿਆ। ਪਰ ਰਾਹ ਵਿਚ ਕਿਸੇ ਨੇ ਉਸਨੂੰ ਕਿਹਾ ਕਿ ਤੇਰੀ ਭੈਣ ਆਪ ਮੁਸਲਮਾਨ ਹੋ ਗਈ ਹੈ, ਤੂੰ ਪਹਿਲਾਂ ਉਸ ਨੂੰ ਡੰਡ ਕਿਉਂ ਨਹੀਂ ਦੇਂਦਾ। ਉਮਰ ਤਲਵਾਰ ਲੈ ਕੇ ਆਪਣੀ ਭੈਣ ਦੇ ਘਰ ਗਿਆ। ਜਦ ਲੜਕੀ ਨੇ ਭਰਾ ਦਾ ਖ਼ੂਨੀ ਚਿਹਰਾ ਤੱਕਿਆ ਤਾਂ ਕਹਿਣ ਲੱਗੀ ਕਿ ਪਹਿਲਾਂ ਤੂੰ ਸਾਡੀ ਤਾਲੀਮ ਸੁਣ ਲੈ, ਫਿਰ ਜੋ ਜੀ ਚਾਹੇ ਕਰੀਂ। ਜਦ ਕੁੜੀ ਨੇ ਕੁਰਾਨ ਸੁਨਾਉਣਾ ਸ਼ੁਰੂ ਕੀਤਾ ਤਾਂ ਉਮਰ ਦੀਆਂ ਅੱਖਾਂ ਵਿਚੋਂ ਅੱਥਰੂ ਨਿਕਲ ਆਏ ਤੇ ਤਲਵਾਰ ਗਲ ਵਿਚ ਪਾ ਕੇ ਉਸ ਮਕਾਨ 'ਤੇ ਆਇਆ, ਜਿਸ ਵਿਚ ਮੁਹੰਮਦ ਸਾਹਿਬ ਸਨ। ਮੁਸਲਮਾਨ ਇਸ ਦੀਆਂ ਸੋਆਂ ਸੁਣ ਕੇ ਹੀ ਭੈਭੀਤ ਹੋ ਰਹੇ ਸਨ ਤੇ ਇਸ ਨੂੰ ਆਉਂਦਿਆਂ ਵੇਖ ਕੇ ਬੂਹਾ ਬੰਦ ਕਰਨ ਦਾ ਯਤਨ ਕੀਤਾ; ਪਰ ਮੁਹੰਮਦ ਸਾਹਿਬ ਨੇ ਕਿਹਾ, "ਬੂਹਾ ਖੋਲ੍ਹ ਦਿਓ ਤੇ ਉਹਨੂੰ ਅੰਦਰ ਆਉਣ ਦਿਓ।" ਜਦ ਉਮਰ ਅੰਦਰ ਆਇਆ ਤਾਂ ਮੁਹੰਮਦ ਸਾਹਿਬ ਬੋਲੇ, "ਉਮਰ! ਤੂੰ ਕਦੋਂ ਤਕ ਖ਼ੁਦਾ ਤੇ ਉਸ ਦੇ ਰਸੂਲ ਨਾਲ ਲੜਦਾ ਰਹੇਂਗਾ?" ਉਮਰ ਨੇ ਆਖਿਆ, "ਮੈਂ ਮੁਸਲਮਾਨ ਹੋਣ ਲਈ ਆਇਆ ਹਾਂ।" ਇਹ ਆਖ ਕੇ ਉਸਨੇ ਕਲਮਾ ਪੜ੍ਹ ਲਿਆ। ਮੁਸਲਮਾਨਾਂ ਨੇ ਉਸ ਦਿਨ ਬੜੀ ਖ਼ੁਸ਼ੀ ਮਨਾਈ। ਪਹਿਲਾਂ ਉਹ ਲੁਕ ਛਿਪ ਕੇ ਨਮਾਜ਼ ਪੜ੍ਹਿਆ ਕਰਦੇ ਸਨ ਪਰ ਉਸ ਦਿਨ ਤੋਂ ਸ਼ਰੇਆਮ ਪੜ੍ਹਨ ਲੱਗ ਪਏ। ਉਮਰ ਨੇ ਤਲਵਾਰ ਖਿੱਚ ਕੇ ਕਿਹਾ ਕਿ ਮੈਂ ਮੁਸਲਮਾਨ ਹੋ ਗਿਆ ਹਾਂ ਤੇ ਹੁਣ ਨਮਾਜ਼ ਪੜ੍ਹਨ ਲਈ ਜਾ ਰਿਹਾ ਹਾਂ; ਜਿਸ ਨੂੰ ਆਪਣੀ ਤੇ ਆਪਣੇ ਬਾਲ ਬੱਚੇ ਦੀ ਸੁਖ ਨਾ ਲੋੜੀਂਦੀ ਹੋਵੇ, ਉਹ ਮੈਨੂੰ ਆ ਕੇ ਰੋਕੇ। ਕੁਰੈਸ਼ੀ ਇਸ ਸੂਰਮੇ ਕੋਲੋਂ ਡਰ ਗਏ ਅਤੇ ਕਈ ਮੁਸਲਮਾਨ ਇਸ ਖ਼ਬਰ ਨੂੰ ਸੁਣ ਕੇ ਪ੍ਰਦੇਸ ਤੋਂ ਆਪਣੇ ਘਰੀਂ ਮੁੜ ਆਏ। ਭਾਵੇਂ ਉਮਰ ਦੇ ਮੁਸਲਮਾਨ ਹੋਣ ਨੇ ਇਸਲਾਮ ਵਿਚ ਕੁਝ ਤਾਕਤ ਪੈਦਾ

ਕਰ ਦਿੱਤੀ ਸੀ ਪਰ ਇਸੇ ਹੀ ਸਾਲ ਮੁਹੰਮਦ ਸਾਹਿਬ ਦੀ ਨੇਕ ਇਸਤ੍ਰੀ ਖ਼ਦੀਜਾ ਅਤੇ ਉਸ ਦਾ ਚਾਚਾ ਅਬੂਤਾਲਬ ਦੋਵੇਂ ਸਰੀਰ ਛੱਡ ਗਏ।

ਅਬੂਤਾਲਬ ਦੇ ਮਰਨ ਮਗਰੋਂ ਕੁਰੈਸ਼ਾਂ ਨੇ ਮੁਹੰਮਦ ਸਾਹਿਬ ਨੂੰ ਬਹੁਤ ਤੰਗ ਕਰਨਾ ਸ਼ੁਰੂ ਕਰ ਦਿੱਤਾ ਅਤੇ ਉਹ ਤੰਗ ਆ ਕੇ ਮੱਕੇ ਨੂੰ ਛੱਡ ਕੇ ਤਾਇਫ਼ ਚਲੇ ਗਏ। ਉਥੇ ਸਕੀਫ਼ ਕਬੀਲੇ ਦਿਆਂ ਲੋਕਾਂ ਨੇ ਜਦ ਇਸ ਦਾ ਪ੍ਰਚਾਰ ਸੁਣਿਆ ਤਾਂ ਇਸ ਨੂੰ ਇੱਟਾਂ, ਪੱਥਰ ਮਾਰ ਕੇ ਸ਼ਹਿਰ ਵਿਚੋਂ ਕੱਢ ਦਿੱਤਾ। ਜਦ ਇਹ ਤਾਇਫ਼ ਤੋਂ ਵਾਪਸ ਮੁੜੇ ਤਾਂ ਆਪਣੇ ਪੈਰਾਂ ਦੀਆਂ ਤਲੀਆਂ ਦਾ ਲਹੂ ਪੂੰਝਦੇ ਜਾਂਦੇ ਸਨ। ਬਾਹਰ ਆ ਕੇ ਇਕ ਖਜੂਰਾਂ ਦੇ ਝੁੰਡ ਥੱਲੇ ਬਹਿ ਕੇ ਪਰਮੇਸ਼ਰ ਅੱਗੇ ਬੜੀ ਅਧੀਨਗੀ ਨਾਲ ਪ੍ਰਾਰਥਨਾ ਕੀਤੀ ਕਿ ਤੂੰ ਐਸ ਬਿਪਤਾ ਸਮੇਂ ਆਪਣੇ ਭਗਤ ਦੀ ਸਹਾਇਤਾ ਕਰ। ਜਦ ਮੱਕੇ ਵਿਚ ਇਸ ਗੱਲ ਦਾ ਪਤਾ ਲੱਗਾ ਕਿ ਤਾਇਫ਼ ਵਾਲਿਆਂ ਨੇ ਮੁਹੰਮਦ ਸਾਹਿਬ ਨੂੰ ਧੱਕੇ ਮਾਰ ਕੇ ਸ਼ਹਿਰੋਂ ਕੱਢ ਦਿੱਤਾ ਹੈ ਤਾਂ ਮੱਕੇ ਵਿਚ ਉਸ ਨੂੰ ਕੋਈ ਵੀ ਆਪਣੇ ਪਾਸ ਠਹਿਰਾਉਣ ਨੂੰ ਤਿਆਰ ਨਾ ਹੋਇਆ।

ਮੁਹੰਮਦ ਸਾਹਿਬ ਨੇ ਅਬੂਬਕਰ ਦੀ ਧੀ ਆਇਸ਼ਾ ਨਾਲ ਨਿਕਾਹ ਕਰ ਲਿਆ। ਇਨ੍ਹਾਂ ਦਿਨਾਂ ਵਿਚ ਹੀ ਮਦੀਨੇ ਦੇ ਛੇ ਆਦਮੀ ਵਪਾਰ ਲਈ ਮੱਕੇ ਆਏ ਅਤੇ ਮੁਹੰਮਦ ਸਾਹਿਬ ਦਾ ਪ੍ਰਚਾਰ ਸੁਣ ਕੇ ਮੁਸਲਮਾਨ ਹੋ ਗਏ। ਇਨ੍ਹਾਂ ਨੇ ਮਦੀਨੇ ਵਿਚ ਜਾ ਕੇ ਮੁਹੰਮਦ ਸਾਹਿਬ ਦੀ ਬੜੀ ਉਸਤਤ ਕੀਤੀ। ਅਗਲੇ ਸਾਲ ਕੁਝ ਹੋਰ ਆਦਮੀ ਮਦੀਨੇ ਵਿਚੋਂ ਆਏ, ਅਤੇ ਉਨ੍ਹਾਂ ਨੂੰ ਮੁਸਲਮਾਨ ਬਣਾ ਕੇ ਇਹ ਪ੍ਰਣ ਲਿਆ ਗਿਆ : (1) ਅਸੀਂ ਪਰਮੇਸ਼ਰ ਦੀ ਸਦਰਸ਼ਤਾ ਕਿਸੇ ਹੋਰ ਬੁੱਤ ਨੂੰ ਨਹੀਂ ਦਿਆਂਗੇ; (2) ਚੋਰੀ, ਵਿਕਾਰ, ਝੂਠ, ਠੱਗੀ ਸਦਾ ਲਈ ਛੱਡ ਦਿਆਂਗੇ; (3) ਲੜਕੀਆਂ ਨਹੀਂ ਮਾਰਾਂਗੇ; (4) ਸਦਾ ਹੀ ਪੈਗ਼ੰਬਰ ਦਾ ਸਾਥ ਦਿਆਂਗੇ।

ਮੁਹੰਮਦ ਸਾਹਿਬ ਨੇ ਉਨ੍ਹਾਂ ਨਾਲ, ਜਦ ਉਹ ਮਦੀਨੇ ਨੂੰ ਮੁੜਨ ਲੱਗੇ ਤਾਂ ਮਸਬ ਬਿਨ ਅਸੀ ਨਾਮੀ ਇਕ ਆਪਣਾ ਪ੍ਰਚਾਰਕ ਰਲਾ ਦਿੱਤਾ, ਜਿਸ ਦੇ ਪ੍ਰਚਾਰ ਨਾਲ ਮਦੀਨੇ ਵਿਚ ਇਸਲਾਮ ਬਹੁਤ ਵਧ ਗਿਆ ਅਤੇ ਮੱਕੇ ਦੇ ਕਈ ਸੌ ਮੁਸਲਮਾਨ ਵੀ ਹਿਜਰਤ ਕਰ ਕੇ ਮਦੀਨੇ ਚਲੇ ਗਏ। ਇਸ ਤਰ੍ਹਾਂ ਮੱਕੇ ਦੀ ਬਹੁਤ ਸਾਰੀ ਵੱਸੋਂ ਉੱਜੜ ਗਈ ਤੇ ਕੁਰੈਸ਼ਾਂ ਨੇ ਤੰਗ ਆ ਕੇ (ਦਾਰੁਲ ਨਦੋਹ) ਪੰਚਾਇਤ ਘਰ ਵਿਚ ਇਕ ਸਮਾਗਮ ਕਰ ਕੇ ਮੁਹੰਮਦ ਸਾਹਿਬ ਨੂੰ ਕਤਲ ਕਰ ਦੇਣ ਦਾ ਮਤਾ ਪਾਸ ਕੀਤਾ। ਰਾਤ ਪਈ ਕੁਝ ਕੁਰੈਸ਼ ਉਨ੍ਹਾਂ ਦੇ ਮਕਾਨ ਦੇ ਆਲੇ ਦੁਆਲੇ ਖਲੋ ਗਏ ਕਿ ਜਦ ਮੁਹੰਮਦ ਸਾਹਿਬ ਬਾਹਰ ਆਉਣ ਤਾਂ ਮਾਰ ਦਿਓ। ਪਰ ਮੁਹੰਮਦ ਸਾਹਿਬ ਇਕ ਨੌਕਰ ਦੇ ਰਾਹੀਂ ਪਤਾ ਲੱਗ ਜਾਣ ਕਰਕੇ ਵੇਲੇ ਸਿਰ ਹੀ ਬਾਹਰ ਨਿਕਲ ਗਏ। ਉਨ੍ਹਾਂ ਦੇ ਬਿਸਤਰੇ 'ਤੇ ਹਜ਼ਰਤ ਅਲੀ ਨੂੰ ਪਿਆ ਵੇਖ ਕੇ ਹੀ ਦੁਸ਼ਮਣ ਪ੍ਰਸੰਨ ਹੁੰਦੇ ਰਹੇ ਕਿ ਉਹ ਅੰਦਰੇ ਹੀ ਹਨ। ਮੁਹੰਮਦ ਸਾਹਿਬ ਪਿਛਵਾੜਿਓਂ ਟੱਪ ਕੇ ਅਬੂਬਕਰ ਦੇ ਘਰ ਪੁੱਜੇ ਤੇ ਉੱਥੋਂ ਦੋਵੇਂ ਜਣੇ ਰਾਤੋ ਰਾਤ ਭੱਜ ਕੇ ਸੌਰ ਨਾਮੇ ਕੰਦਰਾ ਵਿਚ ਜਾ ਲੁਕੇ। ਪਤਾ ਲੱਗਣ 'ਤੇ ਦੁਸ਼ਮਣਾਂ ਦੀ ਵਾਹਰ ਮਗਰ ਭੱਜੀ ਤੇ ਉਸ ਕੰਦਰਾ ਤੀਕ ਵੀ ਗਈ, ਪਰ ਕੁਝ ਪਤਾ ਨਾ ਲੱਗਣ 'ਤੇ ਪਿਛਾਂਹ ਮੁੜ ਆਈ। ਮੁਸਲਮਾਨਾਂ ਦੀਆਂ ਕਿਤਾਬਾਂ ਵਿਚ ਇਉਂ ਭੀ ਲਿਖਿਆ

ਹੈ ਕਿ ਮੱਕੜੀ ਨੇ ਉਸ ਕੰਦਰਾ ਦੇ ਮੂੰਹ ਉੱਤੇ ਜਾਲਾ ਤਾਣ ਦਿੱਤਾ ਸੀ, ਜਿਸ ਤੋਂ ਕਾਫ਼ਰਾਂ ਨੇ ਜਾਣਿਆ ਕਿ ਇਸ ਕੰਦਰਾ ਵਿਚ ਕੋਈ ਆਦਮੀ ਨਹੀਂ ਵੜਿਆ। ਤਿੰਨਾਂ ਦਿਨਾਂ ਪਿੱਛੋਂ ਮੁਹੰਮਦ ਸਾਹਿਬ ਉਸ ਕੰਦਰਾ ਵਿਚੋਂ ਨਿਕਲੇ ਅਤੇ ਊਠਾਂ 'ਤੇ ਚੜ੍ਹ ਕੇ ਮਦੀਨੇ ਨੂੰ ਚਾਲੇ ਪਾ ਗਏ। ਕੁਝ ਸਮੇਂ ਬਾਦ ਹਜ਼ਰਤ ਅਲੀ ਵੀ ਉਥੇ ਪੁੱਜ ਗਏ। ਮਦੀਨੇ ਦੇ ਲੋਕਾਂ ਨੇ ਇਨ੍ਹਾਂ ਦੀ ਬੜੀ ਆਓ-ਭਗਤ ਕੀਤੀ। ਹਰ ਇਕ ਇਹੋ ਲੋੜਦਾ ਸੀ ਕਿ ਮੇਰੇ ਘਰ ਠਹਿਰਨ। ਮੁਹੰਮਦ ਸਾਹਿਬ ਨੇ ਆਪਣੀ ਊਠਣੀ ਦੀ ਮੁਹਾਰ ਛੱਡ ਦਿੱਤੀ ਤੇ ਕਿਹਾ ਕਿ ਜਿਥੇ ਇਹ ਠਹਿਰੇਗੀ, ਉਥੇ ਹੀ ਰਹਾਂਗੇ। ਊਠਣੀ ਅਬੀ ਅਯੂਬ ਅਨਸਾਰੀ ਦੇ ਘਰ ਦੇ ਸਾਹਮਣੇ ਜਾ ਕੇ ਠਹਿਰੀ। ਇਥੇ ਹੀ ਮੁਹੰਮਦ ਸਾਹਿਬ ਨੇ ਸਭ ਤੋਂ ਪਹਿਲੀ ਮਸੀਤ ਬਣਵਾਈ ਅਤੇ ਪ੍ਰਚਾਰ ਦਾ ਕੰਮ ਜ਼ੋਰ ਸ਼ੋਰ ਨਾਲ ਆਰੰਭ ਦਿੱਤਾ। ਅਗਲੇ ਸਾਲ ਆਪਦੀ ਸਪੁਤਰੀ ਫ਼ਾਤਮਾ ਦਾ ਨਿਕਾਹ ਹਜ਼ਰਤ ਅਲੀ ਨਾਲ ਹੋਇਆ। ਨਿਕਾਹ ਦੀਆਂ ਰਸਮਾਂ ਬੜੀਆਂ ਸਾਦੀਆਂ ਕੀਤੀਆਂ ਗਈਆਂ ਅਤੇ ਲੜਕੀ ਨੂੰ ਇਹ ਦਾਜ ਦਿੱਤਾ ਗਿਆ : ਦੋ ਹਥਿਆਰ, ਇਕ ਚੱਕੀ, ਦੋ ਮਿੱਟੀ ਦੇ ਘੜੇ, ਇਕ ਮਿੱਟੀ ਦਾ ਲੋਟਾ ਅਤੇ ਇਕ ਬਿਸਤਰਾ।

ਮੁਹੰਮਦ ਸਾਹਿਬ ਦੇ ਘਰ ਵਿਚ ਵਰਤੋਂ ਦੀਆਂ ਚੀਜ਼ਾਂ ਭੀ ਬੜੀਆਂ ਥੋੜ੍ਹੀਆਂ ਅਤੇ ਸਾਦੀਆਂ ਹੁੰਦੀਆਂ ਸਨ। ਬੀਬੀ ਆਇਸ਼ਾ ਲਿਖਦੀ ਹੈ, "ਅਸੀਂ ਮਹੀਨਿਆਂ ਬੱਧੀ ਚੁੱਲ੍ਹੇ ਵਿਚ ਅੱਗ ਨਹੀਂ ਬਾਲਦੇ ਅਤੇ ਮੇਰੇ ਪਤੀ ਖਜੂਰਾਂ ਖਾ ਕੇ ਤੇ ਪਾਣੀ ਪੀ ਕੇ ਡੰਗ ਟਪਾ ਲੈਂਦੇ ਹਨ। ਜੇ ਕੋਈ ਸੱਜਣ ਸਾਡੇ ਘਰ ਮਾਸ ਘੱਲ ਦੇਵੇ ਤਾਂ ਅਸੀਂ ਉਸਨੂੰ ਰਿੰਨ੍ਹ ਲੈਂਦੇ ਹਾਂ। ਜੇ ਰੋਟੀ ਦਾ ਆਟਾ ਮਿਲ ਜਾਏ ਤਾਂ ਪੱਕਦੀ ਹੈ ਨਹੀਂ ਤਾਂ ਮਾਸ ਹੀ ਖਾ ਛਡਦੇ ਹਾਂ।" ਮੁਹੰਮਦ ਸਾਹਿਬ ਬਹੁਤੀ ਵਾਰੀ ਜੌਂ ਦੀ ਰੋਟੀ ਖਾਇਆ ਕਰਦੇ ਸਨ ਤੇ ਕਦੀ ਕਦੀ ਊਠਣੀ ਦਾ ਦੁੱਧ ਪੀਂਦੇ ਸਨ। ਆਪਣੇ ਘਰ ਵਿਚ ਝਾੜੂ ਆਪ ਦਿੰਦੇ, ਅੱਗ ਆਪ ਬਾਲਦੇ ਤੇ ਆਪਣੇ ਕਪੜੇ ਆਪ ਸੀਉਂਦੇ ਸਨ। ਮੁਹੰਮਦ ਸਾਹਿਬ ਨੇ ਸਹਿਜੇ ਸਹਿਜੇ ਲੋਕਾਂ ਵਿਚ ਪ੍ਰਚਾਰ ਕੀਤਾ ਅਤੇ ਮਦੀਨੇ ਦੇ ਕੁਲ ਵਾਸੀਆਂ ਨੂੰ ਜਮ੍ਹਾਂ ਕਰ ਕੇ, ਜਿਨ੍ਹਾਂ ਵਿਚੋਂ ਕੁਝ ਯਹੂਦੀ ਤੇ ਕੁਝ ਈਸਾਈ ਸਨ, ਇਕ ਨਿਯਮ-ਪੱਤਰ ਲਿਖਿਆ ਕਿ ਤੁਸੀਂ ਸਾਰੇ ਆਪਣੇ ਆਪ ਨੂੰ ਇਕ ਕੌਮ ਸਮਝੋ, ਅਤੇ ਜੇ ਕੋਈ ਇਕ ਦਾ ਵੈਰੀ ਹੋਵੇ ਤਾਂ ਸਾਰੇ ਉਸਦੇ ਨਾਲ ਲੜੋ। ਇਧਰ ਕੁਰੈਸ਼ਾਂ ਨੇ ਜਥੇਬੰਦੀ ਕਰ ਕੇ ਮਦੀਨੇ 'ਤੇ ਹੱਲਾ ਬੋਲ ਦਿੱਤਾ ਪਰ ਮਦੀਨੇ ਵਾਲਿਆਂ ਦੇ ਸਾਂਝੇ ਬਲ ਦੇ ਸਾਹਮਣੇ ਕੁਝ ਪੇਸ਼ ਨਾ ਗਈ। ਮੱਕੇ ਵਾਲਿਆਂ ਨੂੰ ਹਾਰ ਹੋਈ ਤੇ ਉਨ੍ਹਾਂ ਦਾ ਸੈਨਾਪਤੀ ਅਬੂਜੇਹਲ ਮਾਰਿਆ ਗਿਆ। ਇਸ ਲੜਾਈ ਦਾ ਨਾਮ ਜੰਗੇ-ਬਦਰ ਹੈ। ਕੁਰੈਸ਼ ਇਸ ਲੜਾਈ ਵਿਚ ਹਾਰ ਖਾ ਕੇ ਫੇਰ ਇਕੱਠੇ ਹੋਏ ਅਤੇ ਸਮਾਂ ਪਾ ਕੇ ਅਬੂਸਫ਼ਿਆਨ ਨੂੰ ਆਪਣਾ ਸੈਨਾਪਤੀ ਬਣਾਇਆ ਤੇ ਤਿੰਨ ਹਜ਼ਾਰ ਸਿਪਾਹੀ ਲੈ ਕੇ ਮਦੀਨੇ ਦੇ ਲਾਗੇ ਅਹਿਮ ਨਾਮੇ ਪਹਾੜੀ 'ਤੇ ਡੇਰਾ ਜਾ ਜਮਾਇਆ। ਮੁਸਲਮਾਨ ਵੀ ਲੜਨ ਵਾਸਤੇ ਆਏ। ਘੋਰ ਸੰਗਰਾਮ ਹੋਇਆ ਅਤੇ ਇਸਲਾਮ ਪੱਖੀ ਪ੍ਰਸਿੱਧ ਜੋਧਾ ਅਮੀਰ ਹਮਜ਼ਾ ਮਾਰਿਆ ਗਿਆ। ਮੁਹੰਮਦ ਸਾਹਿਬ ਦੇ ਚਿਹਰੇ 'ਤੇ ਵੀ ਇਕ ਤੀਰ ਲੱਗਾ ਅਤੇ ਪੱਥਰ ਨਾਲ ਉਨ੍ਹਾਂ ਦੇ ਦੰਦ ਵੀ ਟੁੱਟ ਗਏ ਤੇ ਮੁਸਲਮਾਨਾਂ ਨੂੰ ਹਾਰ ਹੋਈ। ਇਸ ਲੜਾਈ ਵਿਚ ਯਹੂਦੀਆਂ ਨੇ

ਮੁਸਲਮਾਨਾਂ ਨਾਲ ਦਗ਼ਾ ਕੀਤਾ, ਜਿਸ ਦੇ ਬਦਲੇ ਉਨ੍ਹਾਂ ਨੂੰ ਡੰਡ ਦੇ ਕੇ ਮਦੀਨੇ ਵਿਚੋਂ ਕੱਢ ਦਿੱਤਾ ਗਿਆ। ਇਸ ਦੇ ਬਾਦ ਤੀਜੀ ਲੜਾਈ ਫਿਰ ਹੋਈ, ਜਿਸ ਨੂੰ ਖ਼ੰਦਕ ਦੀ ਲੜਾਈ ਕਹਿੰਦੇ ਹਨ। ਇਸ ਵਿਚ ਕੁਰੈਸ਼ਾਂ ਨੂੰ ਹਾਰ ਹੋਈ। ਇਸੇ ਸਾਲ ਹੀ ਮੁਹੰਮਦ ਸਾਹਿਬ ਨੇ ਆਪਣੇ ਚਾਰ ਪ੍ਰਚਾਰਕਾਂ ਨੂੰ ਈਰਾਨ, ਰੂਮ, ਹਬਸ਼ ਤੇ ਯਮਨ (ਈਰਾਨ ਦਾ ਇਕ ਸੂਬਾ) ਦੇ ਬਾਦਸ਼ਾਹਾਂ ਪਾਸ ਆਪਣੇ ਮਤ ਦਾ ਸੰਦੇਸ਼ਾ ਦੇ ਕੇ ਭੇਜਿਆ, ਜਿਸ ਦੇ ਸ਼ਬਦ ਇਹ ਸਨ: "ਇਹ ਖ਼ਤ ਮੁਹੰਮਦ ਦਾ ਹੈ, ਜੋ ਕਿ ਖ਼ੁਦਾ ਦਾ ਬੰਦਾ ਤੇ ਉਸ ਦਾ ਪੈਗੰਬਰ ਹੈ; ਫਲਾਣੇ ਬਾਦਸ਼ਾਹ ਨੂੰ ਮਾਲੂਮ ਹੋਵੇ ਕਿ ਈਸ਼ਵਰ-ਏਕਤਾ ਦੇ ਮਤ ਨੂੰ ਧਾਰਨ ਕਰੇ; ਮੈਂ ਤੁਹਾਨੂੰ ਇਸ ਮਤ ਵੱਲ ਸੱਦਦਾ ਹਾਂ; ਜੇ ਇਸ ਉੱਤੇ ਵਿਸ਼ਵਾਸ ਕਰੋਗੇ ਤਾਂ ਦੁਨੀਆ ਵਿਚ ਸੁਖੀ ਹੋ ਜਾਓਗੇ।" ਈਰਾਨ ਤੇ ਯਮਨ ਦੇ ਬਾਦਸ਼ਾਹਾਂ ਨੇ ਪ੍ਰਚਾਰਕਾਂ ਦਾ ਬੜਾ ਨਿਰਾਦਰ ਕੀਤਾ; ਬਾਕੀ ਦਿਆਂ ਦੋਹਾਂ ਨੇ ਮਤ ਤਾਂ ਨਾ ਮੰਨਿਆ ਪਰ ਪ੍ਰਚਾਰਕਾਂ ਨੂੰ ਆਦਰ ਦਿੱਤਾ।

ਖ਼ੰਦਕ ਦੀ ਲੜਾਈ ਜਿੱਤਣ ਕਰਕੇ ਮੁਸਲਮਾਨਾਂ ਦੀ ਤਾਕਤ ਵਧ ਗਈ ਅਤੇ ਮੱਕੇ ਸ਼ਹਿਰ 'ਤੇ ਉਨ੍ਹਾਂ ਦਾ ਕਬਜ਼ਾ ਹੋ ਗਿਆ। ਮੁਹੰਮਦ ਸਾਹਿਬ ਨੇ ਕਾਅਬੇ ਦੀ ਪਰਕਰਮਾ ਕੀਤੀ। ਆਪਣੇ ਹੱਥਾਂ ਨਾਲ 360 ਬੁੱਤ ਢਾਹ ਕੇ ਤੇ ਮੰਦਰ ਦੀਆਂ ਕੰਧਾਂ ਤੋਂ ਬੁੱਤਾਂ ਦੀਆਂ ਤਸਵੀਰਾਂ ਖੁਰਚਵਾ ਕੇ, ਇਬਰਾਹੀਮ ਦੇ ਘਰ ਨੂੰ ਬੁੱਤ-ਪੂਜਾ ਤੋਂ ਪਵਿੱਤਰ ਕੀਤਾ ਤੇ ਆਖ਼ਰ 63 ਵਰ੍ਹੇ ਦੀ ਆਯੂ ਵਿਚ ਨਮੂਨੀਏ ਦੀ ਬੀਮਾਰੀ ਨਾਲ ਚਲਾਣਾ ਕਰ ਗਏ।

# ਇਸਲਾਮ

ਇਸਲਾਮ ਦੇ ਅੱਖਰੀ ਅਰਥ ਹਨ—ਪਰਮੇਸ਼ਰ ਅੱਗੇ ਸਿਰ ਝੁਕਾਣਾ। ਮੁਹੰਮਦ ਸਾਹਿਬ ਜੋ ਮਜ਼੍ਹਬ ਦੱਸਦੇ ਸਨ, ਉਹ ਉਸ ਨੂੰ ਪਰਮੇਸ਼ਰ ਵੱਲੋਂ ਫ਼ਰਿਸ਼ਤੇ ਦੇ ਰਾਹੀਂ ਦੱਸਿਆ ਬਿਆਨ ਕਰਦੇ ਸਨ, ਇਸ ਲਈ ਉਸ ਮਜ਼੍ਹਬ ਨੂੰ ਉਨ੍ਹਾਂ ਨੇ ਇਸਲਾਮ ਦਾ ਨਾਮ ਕਰਾਰ ਦਿੱਤਾ ਤੇ ਮੰਨਣ ਵਾਲੇ ਨੂੰ ਮੁਸਲਮਾਨ ਕਿਹਾ ਗਿਆ। ਭਾਵੇਂ ਇਸਲਾਮ ਵਿਚ ਦੱਸੀ ਗਈ ਮਨੌਤ ਬੜੀ ਵਿਸਥਾਰ ਵਾਲੀ ਹੈ ਪਰ ਉਸ ਦਾ ਸਾਰੰਸ਼ ਇਹ ਹੈ ਕਿ ਤੌਹੀਦ (ਪਰਮੇਸ਼ਰ ਦਾ ਇਕ ਹੋਣਾ) ਤੇ ਮੁਹੰਮਦ ਦੇ ਰਸੂਲ ਹੋਣ ਉੱਤੇ ਈਮਾਨ ਲਿਆਂਦਾ ਜਾਵੇ। ਮੁਸਲਮਾਨ ਬਣਨ ਲਈ ਸਭ ਤੋਂ ਪਹਿਲੀ ਗੱਲ ਹੀ ਇਹ ਕਰਨੀ ਪੈਂਦੀ ਹੈ ਕਿ ਕਲਮਾ-ਸ਼ਹਾਦਤ[1] ਪੜ੍ਹਿਆ ਜਾਵੇ, ਜਿਸ ਦੇ ਅਰਥ ਇਹ ਹਨ ਕਿ ਮੈਂ ਗਵਾਹੀ ਦੇਂਦਾ ਹਾਂ ਕਿ 'ਕੁਛ ਨਹੀਂ ਹੈ ਬਗ਼ੈਰ ਅੱਲਾ ਦੇ; ਅੱਲਾ ਇਕ ਹੈ ਤੇ ਮੁਹੰਮਦ ਉਸ ਦੇ ਰਸੂਲ ਹਨ।' ਇਹ ਪਰਮੇਸ਼ਰ ਦੀ ਏਕਤਾ ਦਾ ਈਮਾਨ ਮੁਹੰਮਦ ਸਾਹਿਬ ਨੇ ਨਵਾਂ ਨਹੀਂ ਦੱਸਿਆ, ਸਗੋਂ ਇਸ ਮਤ ਨੂੰ ਪਹਿਲੇ ਮਨੁੱਖ ਹਜ਼ਰਤ ਆਦਮ ਤੋਂ ਚੱਲਿਆ ਆਉਂਦਾ ਦੱਸਦੇ ਹਨ। ਮੁਹੰਮਦ ਸਾਹਿਬ ਹਮੇਸ਼ਾ ਆਪ ਤੋਂ ਪਹਿਲੇ ਸ਼ਾਮੀ ਪੈਗ਼ੰਬਰਾਂ ਦੀ ਪੈਰਵੀ ਕਰਨ ਦਾ ਦਾਅਵਾ ਕਰਦੇ ਰਹੇ ਹਨ। ਕੁਰਾਨ ਵਿਚ ਪਹਿਲੀਆਂ ਕਿਤਾਬਾਂ ਨੂੰ ਰੱਦ ਨਹੀਂ ਕੀਤਾ ਗਿਆ, ਸਗੋਂ ਉਨ੍ਹਾਂ 'ਤੇ ਈਮਾਨ ਲਿਆਉਣ ਵਾਸਤੇ ਕਿਹਾ ਗਿਆ ਹੈ। ਲਿਖਿਆ ਹੈ:

> ਐ ਪੈਗ਼ੰਬਰ! ਜੋ ਪੁਸਤਕ ਤੁਹਾਡੇ 'ਤੇ ਉਤਰੀ ਤੇ ਜੋ ਤੁਹਾਥੋਂ ਪਹਿਲਾਂ ਉਤਰੀਆਂ, ਜੋ ਇਨ੍ਹਾਂ ਸਾਰੀਆਂ 'ਤੇ ਈਮਾਨ ਲਿਆਉਂਦੇ ਹਨ ਤੇ ਅਖ਼ੀਰ ਦੇ ਦਿਨ 'ਤੇ ਨਿਸ਼ਚਾ ਰਖਦੇ ਹਨ, ਉਹ ਲੋਕ ਹੀ ਪਰਵਰਦਗਾਰ ਦਾ ਸਿੱਧਾ ਰਸਤਾ ਪਾ ਸਕਦੇ ਹਨ।
> (ਸੂਰਤ ਬਕਰ)

ਇਸ ਆਇਤ ਤੋਂ ਪਤਾ ਚਲਦਾ ਹੈ ਕਿ ਕੁਰਾਨ, ਅੰਜੀਲ, ਤੌਰੇਤ ਤੇ ਜ਼ੱਬੂਰ ਆਦਿ ਪੁਸਤਕਾਂ ਤੋਂ ਇਨਕਾਰ ਨਹੀਂ ਕਰਦਾ। ਇਸੇ ਤਰ੍ਹਾਂ ਹੀ ਉਹ ਪੁਰਾਣੇ ਪੈਗ਼ੰਬਰਾਂ ਨੂੰ ਵੀ ਮੰਨਦਾ ਹੈ।

ਇਸਲਾਮ ਵਿਚ ਪਰਮੇਸ਼ਰ ਇਕ ਤੇ ਕੁੱਲ-ਮਾਲਕ ਸਮਝਿਆ ਜਾਂਦਾ ਹੈ। ਉਸ ਦੀ ਤਾਲੀਮ ਦਾ ਆਰੰਭ ਹੀ ਏਥੋਂ ਹੁੰਦਾ ਹੈ:

---

1. ਅਸ਼ਹਦੁਨ ਲਾ ਇ ਲਾਹਾ ਇ ਲਿੱਲਾ ਮੁਹੰਮਦ ਰਸੂਲ ਇ ਲਾਹ।

> ਸ਼ੁਰੂ ਕਰੋ ਅੱਲਾ ਦੇ ਨਾਮ ਤੋਂ ਜਿਹੜਾ ਬੜਾ ਦਿਆਲੂ ਤੇ ਮਿਹਰਬਾਨ ਹੈ; ਹਰ ਤਰ੍ਹਾਂ ਦੀ ਸਿਫ਼ਤ ਉਹਦੀ ਹੀ ਕਰਨੀ ਜੋਗ ਹੈ, ਜਿਹੜਾ ਕੁੱਲ ਜਹਾਨ ਦਾ ਪਾਲਣਹਾਰ ਹੈ; ਰਹਿਮ ਕਰਨ ਵਾਲਾ ਮਿਹਰਬਾਨ ਹੈ ਤੇ ਕਿਆਮਤ ਦੇ ਦਿਨ ਦਾ ਹਾਕਮ ਹੈ। *(ਸੂਰਤ ਫ਼ਾਤਹ)*

ਗੱਲ ਕੀ, ਪਰਮੇਸ਼ਰ ਨੂੰ ਪੂਰਨ ਕਰਤਾ ਹਰਤਾ ਤੇ ਹਰ ਤਰ੍ਹਾਂ ਨਾਲ ਮਾਲਕ ਮੰਨਿਆ ਗਿਆ ਹੈ। ਉਸ ਦੀ ਰਜ਼ਾ ਵਿਚ ਚੱਲਣਾ ਤੇ ਉਸ ਦੇ ਹੁਕਮ ਦੀ ਪਾਬੰਦੀ ਕਰਨਾ ਹੀ ਜੀਵਨ ਦੀ ਸਫਲਤਾ ਹੈ। ਉਸ ਤੋਂ ਆਕੀ ਹੋਇਆਂ ਨੂੰ ਸਖ਼ਤ ਸਜ਼ਾ ਮਿਲੇਗੀ। ਈਸ਼ਵਰ ਦਾ ਹੁਕਮ ਮੰਨਣ ਵਾਲੇ ਮੋਮਨ ਲਈ ਪਹਿਲੇ ਪੰਜ ਗੱਲਾਂ ਮੰਨਣੀਆਂ ਜ਼ਰੂਰੀ ਹਨ: (1) ਈਮਾਨ, (2) ਨਮਾਜ਼, (3) ਜ਼ਕਾਤ, (4) ਰੋਜ਼ਾ, (5) ਹੱਜ।

## 1. ਈਮਾਨ

ਈਮਾਨ ਦਾ ਕਥਨ ਉੱਤੇ ਆ ਚੁੱਕਾ ਹੈ।

## 2. ਨਮਾਜ਼

ਨਮਾਜ਼ਾਂ ਪੰਜ ਹਨ:

ਇਕ ਤੜਕੇ, ਦੂਜੀ ਛਾਹ ਵੇਲੇ, ਤੀਜੀ ਦੁਪਹਿਰੇ, ਚੌਥੀ ਲੌਢੇ ਵੇਲੇ ਤੇ ਪੰਜਵੀਂ ਸ਼ਾਮ ਨੂੰ।

ਨਮਾਜ਼ ਆਮ ਤੌਰ 'ਤੇ ਅਰਬੀ ਜ਼ਬਾਨ ਵਿਚ ਹੀ ਯਾਦ ਕੀਤੀ ਜਾਂਦੀ ਹੈ।[1] ਨਮਾਜ਼ ਪੜ੍ਹਨ ਸਮੇਂ ਕੋਸ਼ਿਸ਼ ਇਹ ਹੁੰਦੀ ਹੈ ਕਿ ਉਹ ਜਮਾਤ ਵਿਚ ਪੜ੍ਹੀ ਜਾਵੇ। ਪਰ ਜੇ ਅਜਿਹਾ ਨਾ ਹੋ ਸਕੇ ਤਾਂ ਇਕੱਲਿਆਂ ਵੀ ਪੜ੍ਹੀ ਜਾ ਸਕਦੀ ਹੈ। ਜਮਾਤ ਹੋਵੇ ਤਾਂ ਇਕ ਇਮਾਮ ਹੁੰਦਾ ਹੈ ਜੋ ਅੱਗੇ ਪੜ੍ਹਦਾ ਹੈ ਤੇ ਜਮਾਤ ਉਸ ਦੇ ਮਗਰ।

ਨਮਾਜ਼ ਸਭ ਤੋਂ ਵੱਡਾ ਫ਼ਰਜ਼ ਹੈ।

## 3. ਜ਼ਕਾਤ

ਦਾਨ ਦੇਣ ਦਾ ਇਕ ਕਾਇਦਾ ਮੁਕੱਰਰ ਕਰ ਦਿੱਤਾ ਗਿਆ ਹੈ, ਜਿਸ ਕਰਕੇ ਆਪਣੀ ਕਮਾਈ ਦਾ ਘੱਟ ਤੋਂ ਘੱਟ ਚਾਲ੍ਹੀਵਾਂ ਹਿੱਸਾ ਹਰ ਇਕ ਮੁਸਲਮਾਨ ਨੂੰ ਧਰਮ ਅਰਥ ਕੱਢਣ ਦਾ ਹੁਕਮ ਹੈ। ਜੇ ਇਸ ਤੋਂ ਜ਼ਿਆਦਾ ਦੇ ਸਕੇ ਤਾਂ ਉਸ ਦੀ ਤੌਫ਼ੀਕ, ਵਰਨਾ ਚਾਲ੍ਹੀਵਾਂ ਹਿੱਸਾ ਕੱਢਣਾ ਤਾਂ ਉਸਦੇ ਜ਼ੁੰਮੇ ਫ਼ਰਜ਼ ਲਾਇਆ ਗਿਆ ਹੈ। ਜੇ ਇਸ ਕਾਇਦੇ ਦੀ ਪਾਬੰਦੀ ਕੀਤੀ ਜਾਵੇ ਤਾਂ ਉਪਕਾਰ ਤੇ ਸੇਵਾ ਲਈ ਮਾਇਆ ਇਕੱਤਰ ਕਰਨ ਦਾ ਬੜਾ ਯੋਗ ਸਾਧਨ ਹੈ।

1. ਪਰ ਹੁਣ ਨਵੀਂ ਰੋਸ਼ਨੀ ਵਿਚ ਪਲੀਆਂ ਕੌਮਾਂ ਤੁਰਕ ਆਦਿ ਆਪਣੀ ਜ਼ਬਾਨ ਤੁਰਕੀ ਆਦਿ ਵਿਚ ਤਰਜਮਾ ਕਰ ਕੇ ਪੜ੍ਹਦੀਆਂ ਹਨ।

## 4. ਰੋਜ਼ਾ

ਰੋਜ਼ੇ ਸਾਲ ਵਿਚ ਇਕ ਮਹੀਨਾ ਰੱਖਣੇ ਪੈਂਦੇ ਹਨ ਅਤੇ ਉਸ ਮਹੀਨੇ ਨੂੰ ਰਮਜ਼ਾਨ ਕਹਿੰਦੇ ਹਨ। ਇਸ ਮਹੀਨੇ ਸੂਰਜ ਚੜ੍ਹਨ ਤੋਂ ਪਹਿਲਾਂ ਤੇ ਛਿਪਣ ਤੋਂ ਬਾਦ ਹੀ ਅੰਨ-ਜਲ ਕਰਨ ਦੀ ਆਗਿਆ ਹੈ, ਬਾਕੀ ਦੀ ਸਾਰੀ ਦਿਹਾੜੀ ਬਿਨਾ ਕੁਝ ਖਾਣ-ਪਾਨ ਦੇ ਗੁਜ਼ਾਰਨੀ ਹੁੰਦੀ ਹੈ। ਰੋਜ਼ਿਆਂ ਤੋਂ ਬੀਮਾਰਾਂ ਤੇ ਮੁਸਾਫ਼ਰਾਂ ਨੂੰ ਮੁਆਫ਼ ਵੀ ਕੀਤਾ ਜਾ ਸਕਦਾ ਹੈ ਪਰ ਇਹ ਆਸ ਰੱਖੀ ਜਾਂਦੀ ਹੈ ਕਿ ਉਹ ਫਿਰ ਕਿਸੇ ਹੋਰ ਮਹੀਨੇ ਇਸ ਕਰਜ਼ ਨੂੰ ਉਤਾਰ ਦੇਣਗੇ।

## 5. ਹੱਜ

ਅਰਬ ਦੇਸ ਦੇ ਮੱਕਾ ਨਾਮੀ ਸ਼ਹਿਰ ਵਿਚ (ਜੋ ਮੁਹੰਮਦ ਸਾਹਿਬ ਦੀ ਜਨਮ ਭੂਮੀ ਹੈ) ਇਕ ਬਹੁਤ ਪੁਰਾਣਾ ਮੰਦਿਰ ਚਲਿਆ ਆਉਂਦਾ ਹੈ, ਜਿਸ ਨੂੰ 'ਕਾਅਬਾ' ਕਹਿੰਦੇ ਹਨ। ਮੁਸਲਮਾਨਾਂ ਦਾ ਖ਼ਿਆਲ ਹੈ ਕਿ ਉਹ ਪਹਿਲਾਂ ਹਜ਼ਰਤ ਇਬਰਾਹੀਮ ਨੇ ਬਣਵਾਇਆ ਸੀ। ਉਥੇ ਹੀ ਇਕ ਪਾਣੀ ਦਾ ਖੂਹ ਹੈ, ਜਿਸ ਨੂੰ 'ਚਾਹੇ ਜ਼ਮਜ਼ਮ' ਕਹਿੰਦੇ ਹਨ। ਇਸ ਮੰਦਰ ਦੇ ਦਰਸ਼ਨ ਮੇਲੇ ਕਰਨ ਜਾਣ ਦਾ ਨਾਮ ਹੱਜ ਹੈ। ਮੁਸਲਮਾਨ ਲੋਕ ਨਮਾਜ਼ ਵਿਚ ਵੀ ਕਾਬੇ ਵੱਲ ਮੂੰਹ ਕਰ ਕੇ ਖੜੋਂਦੇ ਹਨ।

ਇਸਲਾਮ ਦੇ ਪ੍ਰਚੱਲਤ ਹੋਣ ਤੋਂ ਪਹਿਲਾਂ ਵੀ ਮੁਹੰਮਦ ਸਾਹਿਬ ਦੇ ਪਿਤਾ ਪਿਤਾਮਾ ਇਸ ਮੰਦਿਰ ਦੇ ਪੁਜਾਰੀ ਚਲੇ ਆਉਂਦੇ ਸਨ। ਭਾਵੇਂ ਉਦੋਂ ਇਹ ਬੁੱਤਖ਼ਾਨਾ ਸੀ, ਪਰ ਤਾਂ ਵੀ ਅਰਬ (ਕਾਫ਼ਰ) ਉਸ ਦੀ ਯਾਤਰਾ ਕਰਿਆ ਕਰਦੇ ਸਨ। ਹੁਣ ਸਾਲ ਬਸਾਲ ਦੇਸ਼-ਦਿਸ਼ਾਂਤਰਾਂ ਤੋਂ ਮੁਸਲਮਾਨ ਇਸ ਦੀ ਯਾਤਰਾ ਜ਼ੁਅਲਹੱਜ[1] ਦੇ ਮਹੀਨੇ ਕਰਨ ਲਈ ਇਕੱਠੇ ਹੁੰਦੇ ਹਨ। ਇਸ ਰਸਮ ਦਾ ਮੁਸਲਮਾਨਾਂ ਦੀ ਕੌਮੀਅਤ ਉੱਤੇ ਬੜਾ ਅਸਰ ਹੈ। ਦੇਸ਼-ਦਿਸ਼ਾਂਤਰਾਂ ਦੇ ਮੁਸਲਮਾਨ ਇਸ ਨੂੰ ਕਰਨ ਲਈ ਸਦਾ ਮੱਕੇ ਪੁੱਜਦੇ ਹਨ। ਮੁਸਲਮਾਨਾਂ ਦਾ ਆਮ ਖ਼ਿਆਲ ਇਹ ਹੈ ਕਿ ਹੱਜ ਜਿਤਨੀ ਵਾਰੀ ਵੀ ਕੀਤਾ ਜਾਵੇ, ਚੰਗਾ ਹੈ। ਗ਼ਰੀਬ ਜਾਂ ਜਿਹਦੇ ਮਾਪੇ ਨਾ ਹੋਣ, ਉਨ੍ਹਾਂ ਲਈ ਮੁਆਫ਼ ਵੀ ਕੀਤਾ ਗਿਆ ਹੈ। ਅਧਰਮ ਦੀ ਕਮਾਈ ਅਤੇ ਕਰਜ਼ ਲੈ ਕੇ ਹੱਜ ਕਰਨਾ ਮਨ੍ਹਾ ਹੈ।

ਹੱਜ ਦੀ ਯਾਤਰਾ ਦੇ ਕਾਇਦੇ ਮੁਕੱਰਰ ਹਨ। ਜਦ ਮੱਕਾ ਇਕ ਪੜਾਅ ਰਹਿ ਜਾਵੇ ਤਾਂ ਸਾਰੇ ਹਾਜੀ ਇਸ਼ਨਾਨ ਆਦਿ ਕਰ ਕੇ, ਕੇਵਲ ਦੋ ਚਾਦਰਾਂ—ਇਕ ਤੇੜ ਤੇ ਇਕ ਉੱਤੇ ਪਹਿਨਦੇ ਹਨ ਤੇ ਜੁੱਤੀ ਲਾਹ ਦੇਂਦੇ ਹਨ; ਖੜਾਵਾਂ ਪਾਉਣ ਦਾ ਹਰਜ ਨਹੀਂ। ਇਸ ਰਸਮ ਨੂੰ ਅਹਿਰਾਮ ਬੰਨ੍ਹਣਾ[2] ਕਹਿੰਦੇ ਹਨ। ਏਥੋਂ ਹਾਜੀ ਅੱਗੇ ਗੀਤ ਗਾਉਂਦੇ ਹੋਏ ਜਾਂਦੇ ਹਨ, ਜਿਸ ਦੇ ਅਰਥ ਇਹ ਹੁੰਦੇ ਹਨ: "ਮੈਂ ਤੇਰੀ ਸੇਵਾ ਲਈ ਖੜਾ ਹਾਂ; ਤੇਰਾ ਸ਼ਰੀਕ ਕੋਈ ਨਹੀਂ; ਨਿਸ਼ਚੇ ਕਰਕੇ ਤੇਰੀ ਹੀ ਵਡਿਆਈ ਹੈ ਤੇ ਤੇਰਾ

1. ਕਮਰੀ ਸਾਲ ਦੇ ਬਾਰ੍ਹਵੇਂ ਮਹੀਨੇ ਦਾ ਨਾਮ।
2. ਪਹਿਲਾਂ ਅਰਬ ਨੰਗੇ ਹੱਜ ਕਰਿਆ ਕਰਦੇ ਸਨ।

ਹੀ ਰਾਜ ਹੈ।" ਫਿਰ ਕਾਅਬੇ ਕੋਲ ਜਾ ਕੇ ਇਸ਼ਨਾਨ ਕਰਨਾ ਪੈਂਦਾ ਹੈ ਤੇ ਮਗਰੋਂ ਸੰਗੇ-ਅਸਵਦ[1] ਨੂੰ ਚੁੰਮਣਾ ਤੇ ਉਪਰੰਤ ਕਾਅਬੇ ਦੀਆਂ ਸੱਤ ਪਰਕਰਮਾਂ ਕਰਨੀਆਂ ਪੈਂਦੀਆਂ ਹਨ, ਜਿਨ੍ਹਾਂ ਵਿਚ ਤਿੰਨ ਤਿੱਖੇ ਪੈਰੀਂ ਤੇ ਚਾਰ ਸਹਿਜੇ ਸਹਿਜੇ ਕੀਤੀਆਂ ਜਾਂਦੀਆਂ ਹਨ। ਕਾਅਬੇ ਨੂੰ ਆਪਣੇ ਖੱਬੇ ਹੱਥ ਰੱਖਣ ਤੇ ਸੰਗੇ-ਅਸਵਦ ਨੂੰ ਹਰ ਪਰਕਰਮਾ ਦੇ ਅੰਤ ਵਿਚ ਚੁੰਮਣ ਦਾ ਰਿਵਾਜ ਹੈ। ਪਰਕਰਮਾ ਤੋਂ ਹਟ, ਇਬਰਾਹੀਮ ਦੇ ਮਕਾਮ 'ਤੇ ਜਾ ਕੇ ਪ੍ਰਾਰਥਨਾ ਕਰੇ ਤੇ ਫਿਰ ਉਥੋਂ ਤੁਰ ਕੇ ਇਕ ਪਹਾੜੀ ਉੱਤੇ ਜਾ ਕੇ ਕਾਅਬੇ ਵੱਲ ਮੂੰਹ ਕਰ ਕੇ ਪ੍ਰਾਰਥਨਾ ਕਰੇ। ਮਰਵਾ ਚੋਟੀ 'ਤੇ ਪ੍ਰਾਰਥਨਾ ਕਰ ਕੇ ਫਿਰ ਖ਼ੁਤਬਾ[2] ਸੁਣੇ ਤੇ ਫਿਰ ਮਿਨਾ (ਇਕ ਪਹਾੜੀ ਮੈਦਾਨ ਹੈ) ਜਾ ਕੇ ਰਹੇ। ਉਥੋਂ ਮਾਰਫ਼ਤ ਦੀ ਪਹਾੜੀ ਨੂੰ ਜਾਵੇ; ਉਥੇ ਪ੍ਰਾਰਥਨਾ ਕਰੇ ਤੇ ਉਪਦੇਸ਼ ਸੁਣੇ ਤੇ ਫਿਰ ਮੁਜ਼ਾਦਿਲਫ਼ਾ ਦੇ ਮੁਕਾਮ 'ਤੇ ਸ਼ਾਮ ਦੀ ਨਮਾਜ਼ ਪੜ੍ਹੇ। ਇਹ ਸਾਰੀ ਕ੍ਰਿਆ 9 ਤਾਰੀਖ਼ ਤੱਕ ਖ਼ਤਮ ਕਰ ਲੈਣੀ ਪੈਂਦੀ ਹੈ ਕਿਉਂਕਿ ਦਸਵੀਂ ਨੂੰ ਕੁਰਬਾਨੀ ਦਾ ਦਿਨ ਹੁੰਦਾ ਹੈ। ਕੁਰਬਾਨੀ ਮਿਨਾ ਦੇ ਮੁਕਾਮ 'ਤੇ ਦੇਣੀ ਪੈਂਦੀ ਹੈ। ਬੱਕਰਾ, ਦੁੰਬਾ, ਗਊ ਜਾਂ ਊਠ ਨੂੰ, ਜਿਸ ਦੀ ਕੁਰਬਾਨੀ ਦੇਣੀ ਹੋਵੇ, ਕਾਅਬੇ ਵੱਲ ਸਿਰ ਕਰ ਕੇ ਲਿਟਾ ਦੇਵੇ ਤੇ ਪਸ਼ੂ ਦੇ ਸੱਜੇ ਪਾਸੇ ਖੜਾ ਹੋ ਕੇ 'ਅੱਲਾ ਹੂ ਅਕਬਰ' ਆਖ ਕੇ ਉਸ ਦੇ ਗਲੇ 'ਤੇ ਛੁਰੀ ਚਲਾਵੇ। ਬਸ, ਇਸ ਤੋਂ ਮਗਰੋਂ ਅਹਿਰਾਮ ਛੱਡ ਕੇ ਜਿਹੋ ਜਿਹੇ ਚਾਹੇ ਬਸਤਰ ਪਹਿਨੇ, ਸਿਰ ਮੁਨਾਵੇ ਤੇ ਨਹੁੰ[3] ਲੁਹਾਵੇ। ਤਿੰਨ ਦਿਨ ਮੱਕੇ ਵਿਚ ਹੋਰ ਠਹਿਰੇ ਤੇ ਤੁਰਨ ਵੇਲੇ ਕਾਅਬੇ ਦੀ ਪਰਕਰਮਾ ਕਰੇ, ਸ਼ੈਤਾਨ ਦੇ ਥੰਮ੍ਹ 'ਤੇ ਸੱਤ ਵੱਟੇ ਮਾਰੇ ਤੇ ਚਾਹੇ-ਜ਼ਮਜ਼ਮ ਦਾ ਪਾਣੀ ਪੀਵੇ। ਇਸਲਾਮ ਦੀਆਂ ਇਨ੍ਹਾਂ ਰਸਮਾਂ ਵਿਚ ਕਰਮ-ਕਾਂਡ ਬਹੁਤ ਹੈ, ਕਿਉਂਕਿ ਉਨ੍ਹਾਂ ਵਿਚ ਬਹੁਤ ਸਾਰੇ ਇਤਕਾਦ ਤੇ ਨਿਸਚੇ ਇਸਲਾਮ ਤੋਂ ਪਹਿਲਾਂ ਦੇ (Pre-Islamic) ਮਿਲੇ ਹੋਏ ਚਲੇ ਆਉਂਦੇ ਹਨ। ਹੱਜ ਦੀਆਂ ਰਸਮਾਂ ਤੋਂ ਬਿਨਾਂ ਨਮਾਜ਼ ਵੇਲੇ ਵੁਜ਼ੂ (ਪੰਜ ਇਸ਼ਨਾਨਾ) ਦਾ ਖ਼ਾਸ ਨਿਯਮ ਤੇ ਨਮਾਜ਼ੀ ਕਪੜਿਆਂ ਦੀਆਂ ਕਰੜੀਆਂ ਪਾਬੰਦੀਆਂ ਇਸ ਮਤ ਦੀ ਸਰਲਤਾ ਨੂੰ ਗੁੰਝਲਾਂ ਵਿਚ ਬਦਲ ਦੇਂਦੀਆਂ ਹਨ, ਪਰ ਫਿਰ ਵੀ ਇਨ੍ਹਾਂ ਰਸਮਾਂ ਦਾ ਕੌਮੀਅਤ ਦੇ ਥਾਨ੍ਹਣੂੰ ਬੰਨ੍ਹਣ ਵਿਚ ਸਹਾਈ ਹੋਣਾ ਇਕ ਮੰਨੀ ਪ੍ਰਮੰਨੀ ਗੱਲ ਹੈ।

ਜੋ ਮੁਸਲਮਾਨ ਉਪਰ ਦੱਸੇ ਸ਼ਰਈ ਕਾਇਦਿਆਂ ਅਨੁਸਾਰ ਜੀਵਨ ਬਸਰ ਕਰੇਗਾ, ਉਸ ਲਈ ਪਰਮੇਸ਼ਰ ਨੇ ਬੜੇ ਇਨਾਮ ਮੁਕੱਰਰ ਕੀਤੇ ਹੋਏ ਹਨ, ਜਿਨ੍ਹਾਂ ਦੇ ਮਿਲਣ ਦੀ ਥਾਂ ਬਹਿਸ਼ਤ ਹੈ। ਉਨ੍ਹਾਂ ਨੂੰ ਖ਼ੁਸ਼ਖ਼ਬਰੀ ਦਿੱਤੀ ਗਈ ਹੈ ਕਿ :

> ਉਨ੍ਹਾਂ ਦੇ ਲਈ ਬਾਗ਼ ਹਨ, ਜਿਨ੍ਹਾਂ ਵਿਚ ਨਹਿਰਾਂ ਵਗ ਰਹੀਆਂ ਹੋਣਗੀਆਂ। ਜਦੋਂ ਉਨ੍ਹਾਂ ਨੂੰ ਕੋਈ ਮੇਵਾ ਖਾਣ ਵਾਸਤੇ ਦਿੱਤਾ ਜਾਵੇਗਾ ਤਾਂ ਉਹ ਕਹਿਣਗੇ ਕਿ ਇਹ ਤਾਂ ਸਾਨੂੰ ਪਹਿਲਾਂ ਵੀ ਮਿਲ ਚੁੱਕਾ ਹੈ। ਉਨ੍ਹਾਂ ਨੂੰ ਇਕ

1. ਉਹੋ ਪਿਆ ਇਕ ਖ਼ਾਸ ਕਾਲਾ ਪੱਥਰ।
2. ਧਾਰਮਿਕ ਉਪਦੇਸ਼।
3. ਅਹਿਰਾਮ ਦੇ ਦਿਨਾਂ ਵਿਚ ਕੇਸ ਤੇ ਨਹੁੰ ਕਟਾਣੇ ਮਨ੍ਹਾ ਹਨ।

ਹੀ ਸੂਰਤ ਦੇ ਮੇਵੇ ਮਿਲਿਆ ਕਰਨਗੇ। ਉਨ੍ਹਾਂ ਨੂੰ ਪਾਕ ਤੇ ਸਾਫ਼ ਬੀਵੀਆਂ ਮਿਲਣਗੀਆਂ, ਜਿਨ੍ਹਾਂ ਨੂੰ ਲੈ ਕੇ ਉਹ ਹਮੇਸ਼ਾ ਬਾਗ਼ ਵਿਚ ਰਹਿਣਗੇ।

(ਸੂਰਤ ਬਕਰ)

ਇਹ ਤਾਲੀਮ ਸਾਧਾਰਨ ਜਨਤਾ ਨੂੰ ਜਿਸ ਤਰ੍ਹਾਂ ਨੇਕੀ ਅਤੇ ਪਵਿੱਤਰਤਾ ਵੱਲ ਲਿਜਾ ਸਕਦੀ ਹੈ, ਉਸ ਤੋਂ ਕਿਸੇ ਨੂੰ ਇਨਕਾਰ ਨਹੀਂ। ਇਸੇ ਤਰ੍ਹਾਂ ਹੀ ਜੋ ਲੋਕ ਈਸ਼ਵਰ ਦੇ ਹੁਕਮਾਂ ਤੋਂ ਇਨਕਾਰ ਕਰਨਗੇ ਤੇ ਨੇਕੀ ਦਾ ਰਸਤਾ ਨਾ ਫੜਨਗੇ, ਉਨ੍ਹਾਂ ਨੂੰ ਸੁਣਾਇਆ ਗਿਆ ਹੈ :

ਦੋਜ਼ਖ਼ ਦੀ ਅੱਗ ਤੋਂ ਡਰੋ, ਜਿਸਦੇ ਵਿਚ ਮਨੁੱਖਾਂ ਦਾ ਬਾਲਣ ਤੇ ਪੱਥਰ ਜਲ ਰਹੇ ਹੋਣਗੇ, ਜਿਨ੍ਹਾਂ ਦੀਆਂ ਭੱਠੀਆਂ ਹਮੇਸ਼ਾ ਭਖ ਰਹੀਆਂ ਹੋਣਗੀਆਂ।

(ਸੂਰਤ ਬਕਰ)

ਇਹ ਸਰਲ ਤੇ ਸਿੱਧੀ ਤਾਲੀਮ ਮਨੁੱਖ ਨੂੰ ਨੇਕੀ ਤੇ ਪਾਕੀਜ਼ਗੀ ਵੱਲ ਲਿਜਾਂਦੀ ਹੈ। ਮੁਸਲਮਾਨ ਲੋਕ ਪਸ਼ੂ-ਪੰਛੀ ਤੇ ਮਨੁੱਖ ਤੋਂ ਬਿਨਾਂ ਫ਼ਰਿਸ਼ਤਿਆਂ ਦੀ ਹੋਂਦ ਦੇ ਵੀ ਕਾਇਲ ਹਨ, ਪਰ ਉਹ ਮਨੁੱਖ ਜਾਤੀ ਨੂੰ ਸਭ ਤੋਂ ਉੱਚਾ ਗਿਣਦੇ ਹਨ। ਕੁਰਾਨ ਵਿਚ ਦੱਸਿਆ ਗਿਆ ਹੈ ਕਿ ਪਰਮੇਸ਼ਰ ਨੇ ਜਦ ਆਦਮੀ ਨੂੰ ਬਣਾਇਆ ਤਾਂ ਫ਼ਰਿਸ਼ਤਿਆਂ ਨੂੰ ਵੀ ਉਸ ਦੇ ਅੱਗੇ ਝੁਕਣ ਵਾਸਤੇ ਕਿਹਾ। ਸਭ ਉਸ ਦੇ ਅੱਗੇ ਝੁਕ ਗਏ ਪਰ ਇਕ ਨਾ ਝੁਕਿਆ, ਜਿਸ ਦਾ ਨਾਮ ਸ਼ੈਤਾਨ[1] ਰੱਖਿਆ ਗਿਆ। ਉਸ ਦਿਨ ਤੋਂ ਹੀ ਸ਼ੈਤਾਨ ਨੇ ਆਪਣੀ ਬੇਇੱਜ਼ਤੀ ਦਾ ਬਦਲਾ ਲੈਣ ਲਈ ਮਨੁੱਖ ਨੂੰ ਪਰਮੇਸ਼ਰ ਦੇ ਬਰਖ਼ਿਲਾਫ਼ ਸਿਖਾਣਾ ਤੇ ਗੁਮਰਾਹ ਕਰਨਾ ਸ਼ੁਰੂ ਕਰ ਦਿੱਤਾ। ਉਸ ਵਕਤ ਤੋਂ ਸ਼ੈਤਾਨ ਹੀ ਸਾਰੇ ਗੁਨਾਹਾਂ ਲਈ ਪ੍ਰੇਰਦਾ ਮੰਨਿਆ ਗਿਆ ਹੈ।

ਜਬਰਾਈਲ ਰੱਬ ਦੇ ਹੁਕਮ ਪੈਗ਼ੰਬਰਾਂ ਵੱਲ ਪੁਚਾਂਦਾ ਹੈ ਤੇ ਇਸੇ ਤਰ੍ਹਾਂ ਹੋਰ ਕਈ ਫ਼ਰਿਸ਼ਤੇ ਅੱਡ-ਅੱਡ ਕੰਮਾਂ 'ਤੇ ਲੱਗੇ ਹੋਏ ਹਨ।

ਇਸਲਾਮ ਵਿਚ ਖਾਣ-ਪੀਣ ਵਾਲੀਆਂ ਚੀਜ਼ਾਂ ਦੀਆਂ ਵੀ ਕਈ ਵੰਡਾਂ ਹਨ। ਕਈ ਚੀਜ਼ਾਂ ਹਲਾਲ ਤੇ ਕਈ ਹਰਾਮ ਕਰਾਰ ਦਿੱਤੀਆਂ ਗਈਆਂ ਹਨ। ਪਰ ਸੂਰ ਦਾ ਮਾਸ ਉੱਕਾ ਹੀ ਹਰਾਮ ਹੈ। ਇਸੇ ਤਰ੍ਹਾਂ ਸੂਦ ਲੈਣਾ ਵੀ ਹਰਾਮ ਕਰਾਰ ਦਿੱਤਾ ਗਿਆ ਹੈ।

ਇਸਲਾਮ ਵਿਚ ਸ਼ਾਦੀ ਇਕ ਤਰ੍ਹਾਂ ਦਾ ਅਹਿਦਨਾਮਾ ਹੈ, ਜੋ ਇਕ ਧਾਰਮਿਕ ਆਗੂ ਤੇ ਦੋ ਹੋਰ ਗਵਾਹਾਂ ਦੇ ਸਾਹਮਣੇ ਬੰਨ੍ਹਿਆ ਜਾਂਦਾ ਹੈ। ਇਸਲਾਮ ਵਿਚ ਤਲਾਕ ਦੇ ਦੇਣਾ ਜਾਇਜ਼ ਹੈ, ਪਰ ਇਕ ਖ਼ਾਸ ਰਕਮ ਜਿਸ ਨੂੰ ਕਿ 'ਹੱਕ ਮਹਿਰ' ਕਿਹਾ ਗਿਆ ਹੈ, ਤਲਾਕ ਸਮੇਂ ਮਰਦ ਨੂੰ ਔਰਤ ਲਈ ਦੇਣੀ ਪੈਂਦੀ ਹੈ। ਇਸਲਾਮ ਦੇ ਕਾਇਦੇ ਅਨੁਸਾਰ ਇਕ ਮਰਦ ਚਾਰ ਔਰਤਾਂ ਵਿਆਹ ਸਕਦਾ ਹੈ ਪਰ ਇਹ ਜ਼ਰੂਰੀ ਹੈ ਕਿ ਉਹ ਹਰ ਇਕ ਨਾਲ ਇਕੋ ਜਿਹਾ ਵਰਤਾਉ ਤੇ ਪਿਆਰ ਕਰੇ। ਮੁਸਲਮਾਨ ਲਈ ਇਹ ਜ਼ਰੂਰੀ ਹੈ ਕਿ ਉਹ ਕਿਸੇ ਗ਼ੈਰ-ਮੁਸਲਮਾਨ ਔਰਤ ਨਾਲ ਨਿਕਾਹ ਨਾ ਕਰੇ। ਹੁਕਮ ਹੈ :

ਮੁਸਲਮਾਨੋਂ! ਕਾਫ਼ਰ ਔਰਤਾਂ ਜਦ ਤੱਕ ਈਮਾਨ ਨਾ ਲਿਆਉਣ, ਉਨ੍ਹਾਂ

---

1. ਇਸ ਦਾ ਅਸਲੀ ਨਾਮ ਅਜ਼ਾਜ਼ੀਲ ਹੈ।

ਨਾਲ ਨਿਕਾਹ ਨਾ ਕਰੋ। ਕਾਫ਼ਰ ਬੀਵੀ ਤੁਹਾਨੂੰ ਕੇਹੀ ਭਲੀ ਕਿਉਂ ਨਾ ਲੱਗੇ, ਉਸ ਨਾਲੋਂ ਮੁਸਲਮਾਨ ਲੌਂਡੀ ਅੱਛੀ ਹੈ।

ਕਾਫ਼ਰ ਆਦਮੀ ਜਦ ਤਕ ਈਮਾਨ ਨਾ ਲਿਆਉਣ, ਆਪਣੀਆਂ ਔਰਤਾਂ ਉਨ੍ਹਾਂ ਦੇ ਨਿਕਾਹ ਵਿਚ ਨਾ ਦਿਓ। ਕਾਫ਼ਰ ਤੁਹਾਨੂੰ ਕਿਹਾ ਹੀ ਭਲਾ ਕਿਉਂ ਨਾ ਲੱਗੇ, ਉਸ ਨਾਲੋਂ ਮੁਸਲਮਾਨ ਗ਼ੁਲਾਮ ਅੱਛਾ ਹੈ।[1]

*(ਸੂਰਤ ਬਕਰ)*

ਉਤਲੀ ਆਇਤ ਅਨੁਸਾਰ ਮੁਸਲਮਾਨ ਮਰਦ ਔਰਤਾਂ ਨੂੰ ਮੁਸ਼ਰਿਕ (ਕਾਫ਼ਰ) ਮਰਦ ਔਰਤਾਂ ਨਾਲ ਨਿਕਾਹ ਮਨ੍ਹਾ ਹੈ। ਭਾਵੇਂ ਅਜਿਹੇ ਹੋਰ ਕਈ ਕਾਇਦਿਆਂ ਵਿਚ ਔਰਤ ਤੇ ਮਰਦ ਦਾ ਹੱਕ ਬਰਾਬਰ ਠਹਿਰਾਇਆ ਗਿਆ ਹੈ ਪਰ ਫਿਰ ਵੀ ਇਹ ਕਿਹਾ ਗਿਆ ਹੈ :

ਮਰਦਾਂ ਨੂੰ ਔਰਤਾਂ ਪੁਰ ਤਰਜੀਹ ਦਿੱਤੀ ਜਾਂਦੀ ਹੈ। *(ਸੂਰਤ ਬਕਰ)*

ਜੇ ਕਦੇ ਇਸਤ੍ਰੀ ਤੇ ਮਰਦ ਦਾ ਨਿਭਾਉ ਨਾ ਹੋ ਸਕੇ ਤੇ ਉਹ ਹੱਦਾਂ ਨੂੰ ਟੱਪ ਜਾਣ ਤਾਂ ਇਸਤ੍ਰੀ ਨੂੰ ਤਲਾਕ ਦਿੱਤਾ ਜਾ ਸਕਦਾ ਹੈ, ਪਰ ਤਲਾਕ ਦਿੱਤੀ ਹੋਈ ਔਰਤ ਨੂੰ ਕੋਈ ਮਰਦ ਵਾਪਸ ਨਹੀਂ ਲੈ ਸਕਦਾ, ਜਿਤਨਾ ਚਿਰ ਤਕ ਕਿ ਉਹ ਕਿਸੇ ਹੋਰ ਮਰਦ ਨਾਲ ਨਿਕਾਹ ਨਾ ਕਰ ਲਵੇ ਤੇ ਉਹ ਮਰਦ ਉਸ ਦੇ ਨਾਲ ਸੰਗ ਕਰ ਕੇ ਉਸ ਨੂੰ ਤਲਾਕ ਨਾ ਦੇ ਦੇਵੇ। ਮਾਲੂਮ ਹੁੰਦਾ ਹੈ ਕਿ ਇਹ ਹੁਕਮ ਮਰਦਾਂ ਦੀ ਗ਼ੈਰਤ ਨੂੰ ਜੋਸ਼ ਦਿਵਾ ਕੇ, ਤਲਾਕ ਦੇਣ ਤੋਂ ਲਗਦੇ ਵਾਹ ਰੁਕੇ ਰਹਿਣ ਲਈ ਹੀ ਦਿੱਤਾ ਗਿਆ ਹੈ। ਇਸੇ ਤਰ੍ਹਾਂ ਹੀ ਔਰਤਾਂ ਨੂੰ ਵੀ ਖ਼ਾਸ ਮਿਆਦ ਪੂਰੀ ਕਰਨ ਦੇ ਬਾਦ ਜਿਥੇ ਉਸਦਾ ਮਨ ਮੰਨ ਜਾਵੇ, ਨਿਕਾਹ ਕਰਨ ਦੀ ਆਗਿਆ ਹੈ। ਵਿਧਵਾ ਇਸਤਰੀਆਂ ਲਈ ਹੁਕਮ ਹੈ ਕਿ ਉਹ ਚਾਰ ਮਹੀਨੇ ਦਸ ਦਿਨ ਤਕ ਆਪਣੇ ਆਂਪ ਨੂੰ ਰੋਕੀ ਰੱਖਣ ਤੇ ਫਿਰ ਜਿਥੇ ਵਾਜਬ ਸਮਝਣ, ਨਿਕਾਹ ਕਰ ਲੈਣ।

ਇਸਲਾਮ ਵਿਚ ਜੋ ਇਕ ਖ਼ਾਸ ਗੱਲ ਦੂਜੇ ਮੱਤਾਂ ਤੋਂ ਵਿਲੱਖਣ ਹੈ, ਉਹ 'ਜਹਾਦ' ਦਾ ਮਸਲਾ ਹੈ। ਜਹਾਦ ਦੇ ਅਰਥ 'ਧਰਮ ਯੁੱਧ' ਹਨ ਤੇ ਇਸਦੀ ਬੜੀ ਤਾਰੀਫ਼ ਕੀਤੀ ਗਈ ਹੈ :

ਮੁਸਲਮਾਨੋਂ ਖ਼ੁਦਾ ਦੇ ਰਾਹ ਵਿਚ ਲੜੋ। *(ਸੂਰਤ ਬਕਰ)*

ਇਸ ਉਪਦੇਸ਼ ਅਨੁਸਾਰ ਜਹਾਦ ਇਕ ਫ਼ਰਜ਼ ਕਰਾਰ ਦਿੱਤਾ ਗਿਆ ਹੈ :

ਤੁਹਾਡੇ ਉੱਤੇ ਜਹਾਦ ਫ਼ਰਜ਼ ਹੈ। *(ਸੂਰਤ ਬਕਰ)*

ਅਜਿਹੇ ਹੁਕਮਾਂ ਵਿਚ ਇਸਲਾਮ ਦੇ ਮੁਖ਼ਾਲਫ਼ਾਂ ਨਾਲ ਲੜਨ ਦੀ ਵੀ ਪ੍ਰੇਰਨਾ ਕੀਤੀ ਗਈ ਹੈ। ਇਹ ਵੀ ਹੁਕਮ ਆਇਆ ਹੈ :

ਮੁਸਲਮਾਨੋਂ ! ਜੋ ਲੋਕ ਤੁਹਾਡੇ ਵਿਚੋਂ ਮਾਰੇ ਜਾਣ, ਤੁਹਾਨੂੰ ਉਨ੍ਹਾਂ ਵਾਸਤੇ

---

1. ਇਸਲਾਮ ਨੇ ਗ਼ੁਲਾਮਾਂ ਤੇ ਲੌਂਡੀਆਂ ਦੀ ਹਾਲਤ ਚੰਗੀ ਬਣਾਉਣ ਲਈ ਭਾਵੇਂ ਬਹੁਤ ਕੁਝ ਕੀਤਾ ਹੈ, ਪਰ ਇਨ੍ਹਾਂ ਦੀ ਤਿਜਾਰਤ ਬੰਦ ਨਹੀਂ ਕਰ ਸਕਿਆ।

ਜਾਨ ਦੇ ਬਦਲੇ ਜਾਨ ਲੈਣ ਦਾ ਹੁਕਮ ਦਿੱਤਾ ਜਾਂਦਾ ਹੈ। ਆਜ਼ਾਦ ਦੇ ਬਦਲੇ ਆਜ਼ਾਦ, ਗ਼ੁਲਾਮ ਦੇ ਵੱਟੇ ਗ਼ੁਲਾਮ ਤੇ ਔਰਤ ਦੇ ਬਦਲੇ ਔਰਤ ਲਓ। *(ਸੂਰਤ ਬਕਰ)*

ਸੋ ਇਸ ਜਜ਼ਬੇ ਦੇ ਅਧੀਨ ਹੋ ਕੇ ਜਹਾਦ ਨੂੰ ਮੁਸਲਮਾਨਾਂ ਵਿਚ ਬਹੁਤ ਵਜ਼ਨ ਦਿੱਤਾ ਗਿਆ ਹੈ। ਕਈ ਵੇਰ ਉਸ ਨੂੰ ਭਗਤੀ ਦੇ ਬਰਾਬਰ ਵੀ ਸਮਝਿਆ ਗਿਆ ਹੈ।

ਇਸਲਾਮ ਵਿਚ ਇਹ ਵੀ ਇਕ ਕੇਂਦਰੀ ਖ਼ਿਆਲ ਹੈ ਕਿ ਦੁਨੀਆ ਦਾ ਇਕ ਅਖ਼ੀਰਲਾ ਦਿਨ ਹੋਵੇਗਾ, ਜਿਸ ਨੂੰ ਉਹ 'ਰੋਜ਼ੇ-ਕਿਆਮਤ' ਜਾਂ 'ਹਸ਼ਰ' ਕਹਿੰਦੇ ਹਨ। ਸਾਰਾ ਜਗਤ ਫ਼ਨਾਹ ਹੋਣ ਦੇ ਬਾਦ ਇਕ ਮੈਦਾਨ ਵਿਚ ਪਰਮੇਸ਼ਰ ਦੇ ਸਾਹਮਣੇ ਮਨੁੱਖ ਮਾਤ੍ਰ ਨੂੰ ਆਪਣੇ ਕਰਮਾਂ ਦਾ ਹਿਸਾਬ ਦੇਣਾ ਹੋਵੇਗਾ ਤੇ ਆਪਣੀ ਕਰਨੀ ਅਨੁਸਾਰ ਫਲ ਜਾਂ ਡੰਡ ਭੁਗਤਣਾ ਪਵੇਗਾ।

ਇਸਲਾਮ ਗੁਨਾਹਗਾਰਾਂ 'ਤੇ ਪਰਮੇਸ਼ਰ ਦੀ ਰਹਿਮਤ ਜਾਂ ਬਖ਼ਸ਼ਿਸ਼ ਦਾ ਵੀ ਕਾਇਲ ਹੈ ਪਰ ਜੇ ਉਹ ਸੱਚੇ ਦਿਲੋਂ ਤੌਬਾ ਕਰ ਲੈਣ।

ਇਸਲਾਮ ਦੁਨੀਆ ਦੇ ਧਰਮਾਂ ਵਿਚ ਗਿਣਤੀ ਦੇ ਲਿਹਾਜ਼ ਨਾਲ ਤੀਜੇ ਦਰਜੇ 'ਤੇ ਹੈ। ਜਿਸ ਤਰ੍ਹਾਂ ਉਹ ਅੱਡ-ਅੱਡ ਦੇਸ਼ਾਂ ਵਿਚ ਤੇ ਕਈ ਇਕ ਕੌਮਾਂ ਵਿਚ ਫੈਲਿਆ ਹੋਇਆ ਹੈ, ਓਦਾਂ ਹੀ ਉਸ ਦੇ ਬਹੁਤ ਸਾਰੇ ਫ਼ਿਰਕੇ ਵੀ ਹਨ। ਭਾਵੇਂ ਇਨ੍ਹਾਂ ਫ਼ਿਰਕਿਆਂ ਦੀ ਪੁਰਾਣੀ ਗਿਣਤੀ ਬਹੱਤਰ ਹੈ, ਪਰ ਹੁਣ ਬਹੁਤ ਵਧ ਗਏ ਹਨ। ਆਮ ਤੌਰ 'ਤੇ ਇਹ ਫ਼ਿਰਕੇ ਛੋਟੇ ਛੋਟੇ ਮਤਭੇਦ ਕਰਕੇ ਬਣੇ ਹਨ ਪਰ ਦੋ ਫ਼ਿਰਕਿਆਂ ਦਾ ਆਪਸ ਵਿਚ ਦਾ ਬੁਨਿਆਦੀ ਪਾੜਾ ਬਹੁਤ ਵੱਡਾ ਹੈ। ਇਹ ਦੋਵੇਂ ਧੜੇ ਮੁਹੰਮਦ ਸਾਹਿਬ ਦੇ ਚਲਾਣਾ ਕਰਨ ਸਮੇਂ ਤੋਂ ਹੀ ਕਾਇਮ ਹੋ ਗਏ ਸਨ, ਜਿਨ੍ਹਾਂ ਨੂੰ 'ਸੁੰਨੀ' ਤੇ 'ਸ਼ੀਅਹ' ਆਖਦੇ ਹਨ। ਇਨ੍ਹਾਂ ਦਾ ਬੁਨਿਆਦੀ ਫ਼ਰਕ ਮੁਹੰਮਦ ਸਾਹਿਬ ਦੇ ਮਗਰੋਂ ਗੱਦੀ-ਨਸ਼ੀਨੀ ਦੇ ਝਗੜੇ ਤੋਂ ਪਿਆ ਹੈ। ਸੁੰਨੀ ਲੋਕ ਰਸਾਲਤ ਦੇ ਬਾਦ 'ਖ਼ਿਲਾਫ਼ਤ' ਦੇ ਕਾਇਲ ਹਨ ਤੇ ਸ਼ੀਅਹ 'ਇਮਾਮਤ' ਦੇ। ਭਾਵ, ਸੁੰਨੀ ਇਹ ਕਹਿੰਦੇ ਹਨ ਕਿ ਮੁਹੰਮਦ ਸਾਹਿਬ ਖ਼ੁਦਾ ਦੇ ਘੱਲੇ ਹੋਏ ਰਸੂਲ ਸਨ, ਉਨ੍ਹਾਂ ਨੇ ਸਾਨੂੰ ਈਸ਼ਵਰੀ ਗਿਆਨ ਕੁਰਾਨ ਦੀ ਸੂਰਤ ਵਿਚ ਦੇ ਦਿੱਤਾ ਹੈ। ਉਨ੍ਹਾਂ ਦੇ ਮਗਰੋਂ ਮੁਸਲਮਾਨਾਂ ਦੀ ਧਾਰਮਿਕ, ਭਾਈਚਾਰਕ ਤੇ ਰਾਜਨੀਤਿਕ ਅਗਵਾਈ ਲਈ ਖ਼ਲੀਫ਼ਾ ਮੁਕੱਰਰ ਕੀਤਾ ਗਿਆ ਹੈ। ਖ਼ਲੀਫ਼ੇ ਦਾ ਚੁਣਾਓ ਮੁਸਲਿਮ ਜਨਤਾ ਦੀ ਸੰਮਤੀ ਅਨੁਸਾਰ ਹੋਣਾ ਚਾਹੀਦਾ ਹੈ। ਖ਼ਲੀਫ਼ੇ ਦੀ ਪੋਜ਼ੀਸ਼ਨ ਇਕ ਕੌਮੀ ਜਥੇਦਾਰ ਦੀ ਹੈ। ਪਰ ਸ਼ੀਅਹ ਇਹ ਕਹਿੰਦੇ ਹਨ ਕਿ ਰਸੂਲ ਦੀ ਗੱਦੀ 'ਤੇ ਕੋਈ ਦੁਨਿਆਵੀ ਲੀਡਰ ਨਹੀਂ ਬੈਠ ਸਕਦਾ; ਇਸਲਾਮ ਦੀ ਰਹਿਨੁਮਾਈ ਸਦਾ ਈਸ਼ਵਰ ਕਰਦਾ ਹੈ ਤੇ ਉਸ ਨੇ ਰਸੂਲ ਦੇ ਬਾਦ ਉਸ ਦੀ ਔਲਾਦ ਵਿਚੋਂ ਇਮਾਮ ਮੁਕੱਰਰ ਕੀਤੇ ਹਨ। ਉਹ ਇਸਲਾਮ ਦੀ ਅਗਵਾਈ ਨਾਦੀ ਘਰਾਣੇ ਵਿਚ ਮੰਨਦੇ ਹਨ। ਸੁੰਨੀ ਪਹਿਲੇ ਪ੍ਰਧਾਨ ਖ਼ਲੀਫ਼ੇ ਚਾਰ ਮੰਨਦੇ ਹਨ ਤੇ ਸ਼ੀਅਹ ਬਾਰਾਂ ਇਮਾਮ ਮੰਨਦੇ ਹਨ, ਜਿਨ੍ਹਾਂ ਵਿਚੋਂ ਇਕ ਇਮਾਮ ਮਹਿਦੀ ਉਨ੍ਹਾਂ ਦੇ ਅਕੀਦੇ ਅਨੁਸਾਰ ਗ਼ਾਇਬ ਹੋਇਆ ਹੋਇਆ ਹੈ ਤੇ ਉਹ ਇਸਲਾਮ ਦੇ ਬਹੁਤ ਕਮਜ਼ੋਰ ਹੋ ਜਾਣ 'ਤੇ

ਫਿਰ ਪਰਗਟ ਹੋਵੇਗਾ। ਸੁੰਨੀ ਲੋਕ ਹਜ਼ਰਤ ਅਬੂਬਕਰ, ਉਮਰ, ਉਸਮਾਨ ਤੇ ਅਲੀ ਨੂੰ ਪਹਿਲੇ ਚਾਰ ਖ਼ਲੀਫ਼ੇ ਮੰਨਦੇ ਹਨ ਪਰ ਸ਼ੀਅਹ ਦੇ ਖ਼ਿਆਲ ਵਿਚ ਹਜ਼ਰਤ ਅਲੀ ਪਹਿਲੇ ਇਮਾਮ ਹਨ ਤੇ ਉਹ ਹੀ ਮੁਸਲਮਾਨਾਂ ਦੇ ਸੱਚੇ ਆਗੂ ਹੋਣ ਦਾ ਹੱਕ ਰੱਖਦੇ ਹਨ; ਬਾਕੀ ਦੇ ਖ਼ਲੀਫ਼ਿਆਂ ਨੇ ਉਨ੍ਹਾਂ ਦੇ ਹੱਕ ਨੂੰ ਛਲ ਨਾਲ ਦਬਾ ਲਿਆ ਸੀ, ਸੋ ਉਹ ਉਨ੍ਹਾਂ ਤੋਂ ਬੜੀ ਘਿਰਣਾ ਕਰਦੇ ਹਨ।

# ਮੂਸਾ

ਧਾਰਮਿਕ ਦੁਨੀਆ ਵਿਚ ਜਿਹੜੀਆਂ ਪੁਸਤਕਾਂ ਪਰਮੇਸ਼ਰ ਵੱਲੋਂ ਇਲਹਾਮੀ ਮੰਨੀਆਂ ਜਾਂਦੀਆਂ ਹਨ, ਉਨ੍ਹਾਂ ਵਿਚੋਂ ਤੌਰੇਤ ਮੂਸਾ ਨਬੀ 'ਤੇ ਉਤਰੀ ਹੈ ਅਤੇ ਮੂਸਾ ਨਬੀਆਂ ਵਿਚੋਂ ਖ਼ੁਦਾ ਦਾ ਬੜਾ ਲਾਡਲਾ ਅਤੇ ਦੋਸਤ ਨਬੀ ਗਿਣਿਆ ਜਾਂਦਾ ਹੈ। ਜਿਸ ਸਮੇਂ ਵਿਚ ਇਸਦਾ ਜਨਮ ਹੋਇਆ, ਓਦੋਂ ਮਿਸਰ ਦਾ ਪਾਤਸ਼ਾਹ ਫ਼ਰਊਨ ਸੀ। ਇਹ ਆਪਣੇ ਜ਼ੁਲਮ ਸਿਤਮ ਤੇ ਹੰਕਾਰ ਕਰਕੇ ਇਤਨਾ ਮਸ਼ਹੂਰ ਸੀ ਕਿ ਹੁਣ ਤਕ ਫ਼ਾਰਸੀ ਵਿਚ ਹੰਕਾਰ ਨੂੰ ਫ਼ਰਊਨ-ਮਿਜ਼ਾਜ ਕਹਿੰਦੇ ਹਨ। ਰਵਾਇਤ ਹੈ ਕਿ ਫ਼ਰਊਨ ਨੂੰ ਜੋਤਸ਼ੀਆਂ ਨੇ ਦੱਸਿਆ ਕਿ ਬਨੀ ਇਸਰਾਈਲ ਦੀ ਕੌਮ ਵਿਚੋਂ (ਜਿਨ੍ਹਾਂ 'ਤੇ ਫ਼ਰਊਨ ਨੇ ਬੜੇ ਜ਼ੁਲਮ ਕੀਤੇ ਸਨ) ਇਕ ਲੜਕਾ ਹੋਵੇਗਾ, ਜਿਸਦੇ ਰਾਹੀਂ ਤੇਰੇ 'ਤੇ ਖ਼ੁਦਾ ਦਾ ਕਹਿਰ ਨਾਜ਼ਲ ਹੋਵੇਗਾ। ਇਹ ਸੁਣ ਕੇ ਫ਼ਰਊਨ ਨੇ ਮਿਸਰ ਦੀਆਂ ਇਬਰਾਨੀ ਦਾਈਆਂ ਸੱਦੀਆਂ ਤੇ ਉਨ੍ਹਾਂ ਵਿਚੋਂ ਸਿਫ਼ਰਾ ਤੇ ਫ਼ੋਆ ਨੂੰ, ਜਿਹੜੀਆਂ ਕਿ ਇਬਰਾਨੀ ਘਰਾਣੇ ਵਿਚ ਦਾਈ ਦਾ ਕੰਮ ਕਰਦੀਆਂ ਸਨ, ਹੁਕਮ ਦਿੱਤਾ ਕਿ ਤੁਸੀਂ ਬਨੀ ਇਸਰਾਈਲ ਦੇ ਕੁਲ ਲੜਕਿਆਂ ਨੂੰ, ਜੋ ਜੰਮਣ, ਫ਼ੌਰਨ ਪਾਣੀ ਵਿਚ ਡੋਬ ਦਿਆ ਕਰੋ, ਅਤੇ ਕੁੜੀਆਂ ਨੂੰ ਜਿਊਂਦਿਆਂ ਰਹਿਣ ਦਿਓ।

ਉਸ ਸਮੇਂ ਲਾਵੀ ਘਰਾਣੇ ਦੇ ਇਕ ਪੁਰਸ਼ ਨੇ ਆਪਣੀ ਕੁਲ ਦੀ ਇਕ ਔਰਤ ਨਾਲ ਸ਼ਾਦੀ ਕੀਤੀ ਅਤੇ ਉਸ ਦੀ ਕੁੱਖ ਤੋਂ ਇਕ ਲੜਕਾ ਪੈਦਾ ਹੋਇਆ। ਬੱਚੇ ਦੀ ਖ਼ੂਬਸੂਰਤੀ ਨੇ ਉਨ੍ਹਾਂ ਦੇ ਮਨ ਨੂੰ ਅਜਿਹਾ ਮੋਹਿਆ ਕਿ ਬੱਚੇ ਨੂੰ ਮਾਰ ਨਾ ਸਕੇ ਅਤੇ ਤਿੰਨਾਂ ਮਹੀਨਿਆਂ ਤਕ ਛੁਪਾਈ ਰੱਖਿਆ। ਜਦੋਂ ਭੇਦ ਲੁਕਦਾ ਨਜ਼ਰ ਨਾ ਆਇਆ ਤਾਂ ਪੁੱਠਕੰਡੇ ਦਾ ਇਕ ਟੋਕਰਾ ਬਣਾ, ਉਸਦੇ ਵਿਚ ਪੱਤੇ ਲਗਾ ਕੇ ਬੱਚੇ ਨੂੰ ਵਿਚ ਰੱਖ ਦਿੱਤਾ ਅਤੇ ਉਪਰੋਂ ਬੰਦ ਕਰ ਕੇ ਦਰਿਆ ਦੇ ਕੰਢੇ ਇਕ ਝਾੜੀ ਵਿਚ ਰੱਖ ਆਏ। ਕਹਿੰਦੇ ਹਨ ਕਿ ਫ਼ਰਊਨ ਦੀ ਧੀ ਆਪਣੀਆਂ ਸਹੇਲੀਆਂ ਸਣੇ ਉਸ ਵੇਲੇ ਦਰਿਆ 'ਤੇ ਨਹਾਉਣ ਆਈ ਤਾਂ ਉਸਨੇ ਉਹ ਟੋਕਰਾ ਝਾੜੀ ਵਿਚ ਪਿਆ ਹੋਇਆ ਵੇਖਿਆ ਤੇ ਇਕ ਸਹੇਲੀ ਨੂੰ ਹੁਕਮ ਦਿੱਤਾ ਕਿ ਉਠਾ ਲਿਆਵੇ। ਉਸ ਨੇ ਲਿਆ ਕੇ ਜਦ ਖੋਲ੍ਹਿਆ ਤਾਂ ਪਤਾ ਲੱਗਾ ਕਿ ਉਸ ਵਿਚ ਇਕ ਬੱਚਾ ਹੈ, ਜੋ ਭੁੱਖ ਨਾਲ ਵਿਲਕ ਰਿਹਾ ਹੈ। ਰਾਜਕੁਮਾਰੀ ਨੂੰ ਤਰਸ ਆਇਆ ਅਤੇ ਬੋਲੀ, "ਇਹ ਕਿਸੇ ਇਬਰਾਨੀ ਦਾ ਲੜਕਾ ਹੈ।"

ਉਸ ਵੇਲੇ ਇਸ ਲੜਕੇ ਦੀ ਵੱਡੀ ਭੈਣ, ਜਿਹੜੀ ਲੁਕ ਕੇ ਵੇਖ ਰਹੀ ਸੀ ਕਿ

ਮਾਸੂਮ ਭਰਾ ਦਾ ਅੰਤ ਕੀ ਹੁੰਦਾ ਹੈ, ਝੱਟ ਰਾਜਕੁਮਾਰੀ ਦੇ ਸਾਹਮਣੇ ਆ ਗਈ ਅਤੇ ਆਖਣ ਲੱਗੀ, "ਕੁਮਾਰੀ ਜੀ! ਜੇ ਤੁਸੀਂ ਆਗਿਆ ਦਿਓ ਤਾਂ ਮੈਂ ਇਬਰਾਨੀ ਔਰਤਾਂ ਵਿਚੋਂ ਕਿਸੇ ਦਾਈ ਨੂੰ ਲੈ ਆਵਾਂ ਜੋ ਇਸ ਬੱਚੇ ਨੂੰ ਦੁੱਧ ਪਿਆਵੇ।" ਆਗਿਆ ਮਿਲਣ 'ਤੇ ਉਹ ਕੁੜੀ ਗਈ ਅਤੇ ਬੱਚੇ ਦੀ ਮਾਂ ਨੂੰ ਲੈ ਆਈ। ਫਰਊਨ ਦੀ ਰਾਜਕੁਮਾਰੀ ਨੇ ਉਸ ਨੂੰ ਹੁਕਮ ਦਿੱਤਾ ਕਿ ਤੂੰ ਲੜਕੇ ਨੂੰ ਲੈ ਲੈ, ਵੱਡਾ ਹੋਣ ਤਕ ਇਸਨੂੰ ਅਤੇ ਮੇਰੇ ਲਈ ਦੁੱਧ ਪਿਆ, ਮੈਂ ਤੈਨੂੰ ਇਸ ਸੇਵਾ ਦੇ ਬਦਲੇ ਧਨ ਦੇਵਾਂਗੀ। ਉਸ ਇਸਤਰੀ ਨੇ ਬੱਚੇ ਨੂੰ ਲੈ ਲਿਆ ਅਤੇ ਵੱਡਾ ਹੋਣ ਤਕ ਆਪਣਾ ਦੁੱਧ ਪਿਆਉਂਦੀ ਰਹੀ। ਜਦੋਂ ਮੁੰਡਾ ਵੱਡਾ ਹੋਇਆ ਤਾਂ ਉਹ ਰਾਜਕੁਮਾਰੀ ਦੇ ਕੋਲ ਲੈ ਆਈ। ਰਾਜਕੁਮਾਰੀ ਨੇ ਉਸ ਨੂੰ ਆਪਣਾ ਪੁੱਤਰ ਬਣਾ ਲਿਆ ਅਤੇ ਉਸ ਦਾ ਨਾਮ ਮੂਸਾ ਰੱਖਿਆ।

ਕੁਝ ਦਿਨਾਂ ਪਿੱਛੋਂ ਅਜਿਹਾ ਹੋਇਆ ਕਿ ਮੂਸਾ ਬਾਹਰ ਫਿਰ ਰਿਹਾ ਸੀ, ਉਸਨੇ ਦੇਖਿਆ ਕਿ ਮਿਸਰੀ ਲੋਕ ਇਬਰਾਨੀਆਂ 'ਤੇ ਬੜਾ ਜ਼ੁਲਮ ਕਰਦੇ ਹਨ। ਉਸ ਨੇ ਦੇਖਿਆ ਕਿ ਇਕ ਮਿਸਰੀ ਇਕ ਇਬਰਾਨੀ ਨੂੰ ਬੜਾ ਮਾਰ ਰਿਹਾ ਹੈ। ਮੂਸਾ ਨੂੰ ਬੜਾ ਕ੍ਰੋਧ ਆਇਆ ਤੇ ਉਸਨੇ ਮਿਸਰੀ ਨੂੰ ਕਤਲ ਕਰ ਦਿੱਤਾ। ਕੁਝ ਦਿਨਾਂ ਪਿੱਛੋਂ ਉਹ ਫੇਰ ਇਕ ਥੰਨੇ ਗਿਆ ਤਾਂ ਉਸ ਨੇ ਦੇਖਿਆ ਕਿ ਇਬਰਾਨੀ ਆਪਸ ਵਿਚ ਝਗੜ ਰਹੇ ਹਨ। ਜਿਉਂ ਹੀ ਉਸ ਨੇ ਵਾਧਾ ਕਰਨ ਵਾਲੇ ਨੂੰ ਵਰਜਿਆ ਤਾਂ ਉਸ ਪੁਰਸ਼ ਨੇ ਕਿਹਾ ਕਿ ਤੈਨੂੰ ਕਿਸ ਨੇ ਮੁਨਸਫ਼ ਬਣਾਇਆ ਹੈ ਕਿ ਤੂੰ ਸਾਡਾ ਨਿਆਂ ਕਰੇਂ ? ਮੈਂ ਕੋਈ ਮਿਸਰੀ ਨਹੀਂ ਹਾਂ, ਜਿਸ ਨੂੰ ਤੂੰ ਕਤਲ ਕਰ ਦੇਵੇਂਗਾ। ਇਹ ਗੱਲ ਸੁਣ ਕੇ ਮੂਸਾ ਆਪਣੇ ਚਿੱਤ ਵਿਚ ਡਰਿਆ ਅਤੇ ਵਿਚਾਰਨ ਲੱਗਾ ਕਿ ਮੇਰੇ ਕਤਲ ਦਾ ਭੇਤ ਖ਼ੁੱਲ੍ਹ ਗਿਆ ਹੈ; ਅਜਿਹਾ ਨਾ ਹੋਵੇ ਕਿ ਮਿਸਰ ਦੇ ਹਾਕਮ ਨੂੰ ਪਤਾ ਲੱਗ ਜਾਵੇ; ਇਸ ਲਈ ਚੰਗਾ ਹੈ ਕਿ ਮੈਂ ਕਿਤੇ ਪਰਦੇਸ ਚਲਾ ਜਾਵਾਂ। ਇਹ ਸੋਚ ਕੇ ਉਹ ਉਥੋਂ ਉਠ ਨੱਠਾ ਅਤੇ ਮਦੀਆਨ ਦੀ ਧਰਤੀ ਨੂੰ ਚਲਾ ਗਿਆ। ਉਹ ਉਥੇ ਜਾ ਕੇ ਇਕ ਖੂਹ 'ਤੇ ਬੈਠਾ ਸੀ ਕਿ ਮਦੀਆਨ ਦੇ ਕਾਹਨ (ਪ੍ਰੋਹਿਤ) ਦੀਆਂ ਸੱਤ ਕੁੜੀਆਂ ਆਪਣੀਆਂ ਭੇਡਾਂ ਨੂੰ ਪਾਣੀ ਪਿਲਾਉਣ ਲਈ ਆਈਆਂ। ਉਨ੍ਹਾਂ ਨੇ ਚੁਬੱਚੇ ਭਰੇ ਹੀ ਸਨ ਕਿ ਅਯਾਲੀਆਂ ਨੇ ਆ ਕੇ ਉਹ ਪਾਣੀ ਵਰਤਣਾ ਚਾਹਿਆ। ਮੂਸਾ ਨੇ ਉਨ੍ਹਾਂ ਕੁੜੀਆਂ ਦੀ ਸਹਾਇਤਾ ਕੀਤੀ ਅਤੇ ਉਨ੍ਹਾਂ ਨੇ ਆਪਣੀਆਂ ਭੇਡਾਂ ਨੂੰ ਪਾਣੀ ਪਿਲਾ ਲਿਆ। ਜਦ ਆਪਣੇ ਘਰ ਆਈਆਂ ਤਾਂ ਉਨ੍ਹਾਂ ਦੇ ਪਿਤਾ ਰਵਾਈ ਨੇ ਪੁੱਛਿਆ ਕਿ ਤੁਸੀਂ ਇੰਨੀ ਛੇਤੀ ਕਿਸ ਤਰ੍ਹਾਂ ਮੁੜ ਆਈਆਂ ? ਉਨ੍ਹਾਂ ਨੇ ਕਿਹਾ ਕਿ ਸਾਡੀ ਇਕ ਮਿਸਰੀ ਨੇ ਮਦਦ ਕੀਤੀ ਅਤੇ ਅਸੀਂ ਉਸਦੀ ਸਹਾਇਤਾ ਨਾਲ ਛੇਤੀ ਹੀ ਆਪਣੇ ਮਾਲ ਨੂੰ ਪਾਣੀ ਪਿਲਾ ਲਿਆ। ਕਾਹਨ ਨੇ ਕਿਹਾ, "ਪੁੱਤਰੀਓ! ਹੁਣ ਉਹ ਪੁਰਸ਼ ਕਿਥੇ ਹੈ ਅਤੇ ਤੁਸੀਂ ਉਸਨੂੰ ਕਿਉਂ ਛੱਡ ਆਈਆਂ ਹੋ ? ਉਸ ਨੂੰ ਸੱਦ ਲਿਆਓ ਤਾਂ ਜੋ ਉਹ ਪ੍ਰਸਾਦ ਛਕੇ।"

ਜਦ ਮੂਸਾ ਉਸ ਕਾਹਨ ਦੇ ਘਰ ਪੁੱਜਾ ਤਾਂ ਕਹਿਣ ਲੱਗਾ ਕਿ ਮੈਂ ਇਕ ਪਰਦੇਸੀ ਮੁਸਾਫ਼ਰ ਹਾਂ; ਕਾਹਨ ਦੇ ਕਹਿਣ 'ਤੇ ਉਹ ਉਸਦੇ ਘਰ ਰਹਿਣ 'ਤੇ ਰਾਜ਼ੀ ਹੋ ਗਿਆ। ਸਮਾਂ ਪਾ ਕੇ ਉਸ ਨੇ ਆਪਣੀ ਸਫ਼ੂਰਾ ਨਾਮੀ ਧੀ ਦਾ ਵਿਆਹ ਮੂਸਾ ਨਾਲ ਕਰ ਦਿੱਤਾ ਅਤੇ ਉਸ ਵਿਚੋਂ ਇਕ ਲੜਕਾ ਪੈਦਾ ਹੋਇਆ, ਜਿਸ ਦਾ ਨਾਮ ਗੇਰਸੋਹੋਮ ਰੱਖਿਆ

ਗਿਆ। ਇਨ੍ਹਾਂ ਦਿਨਾਂ ਵਿਚ ਹੀ ਮਿਸਰ ਦਾ ਬਾਦਸ਼ਾਹ ਮਰ ਗਿਆ। ਮੂਸਾ ਆਪਣੇ ਸਹੁਰੇ ਦਾ ਵੱਗ ਚਰਾਇਆ ਕਰਦਾ ਸੀ। ਇਕ ਦਿਨ ਉਹ ਜੰਗਲ ਵੱਲ ਗਿਆ। ਜਦ ਹੁਰਬ ਨਾਮੀ ਪਹਾੜ ਵੱਲ ਆਇਆ ਤਾਂ ਇਕ ਫ਼ਰਿਸ਼ਤਾ ਇਕ ਰੁੱਖ ਵਿਚੋਂ ਪ੍ਰਗਟ ਹੋਇਆ। ਮੂਸਾ ਨੇ ਦੇਖਿਆ ਕਿ ਰੁੱਖ ਵਿਚੋਂ ਚੰਗਿਆੜੇ ਨਿਕਲ ਰਹੇ ਸਨ। ਮੂਸਾ ਡਰਿਆ ਤੇ ਪਿੱਛੇ ਹਟ ਗਿਆ।

ਫ਼ਰਿਸ਼ਤੇ ਨੇ ਕਿਹਾ, "ਮੂਸਾ! ਡਰ ਨਾ ਅਤੇ ਮੇਰੇ ਲਾਗੇ ਆ ਜਾ, ਪੈਰਾਂ ਤੋਂ ਜੁੱਤੀ ਖੋਲ੍ਹ ਦੇ, ਕਿਉਂਕਿ ਜਿਥੇ ਤੂੰ ਖਲੋਤਾ ਹੈਂ ਉਹ ਪਾਕ ਜ਼ਮੀਨ ਹੈ।" ਮੂਸਾ ਨੇ ਆਪਣਾ ਮੂੰਹ ਛੁਪਾ ਲਿਆ ਅਤੇ ਨੇੜੇ ਹੋ ਗਿਆ। ਖ਼ੁਦਾਵੰਦ ਨੇ ਕਿਹਾ ਕਿ ਮੈਂ ਤੇਰੀ ਕੌਮ ਦੀ ਫ਼ਰਿਆਦ ਸੁਣ ਲਈ ਹੈ, ਅਤੇ ਮਿਸਰੀ ਜੋ ਉਨ੍ਹਾਂ ਨੂੰ ਦੁਖ ਦੇਂਦੇ ਹਨ, ਮੈਂ ਸਭ ਜਾਣਦਾ ਹਾਂ; ਮੈਂ ਉਨ੍ਹਾਂ ਨੂੰ ਜ਼ਾਲਮਾਂ ਤੋਂ ਛੁਡਾਵਾਂਗਾ ਅਤੇ ਉਸ ਧਰਤੀ ਵਿਚ ਵਸਾਵਾਂਗਾ ਜਿਥੇ ਦੁੱਧ ਤੇ ਸ਼ਹਿਦ ਦੀਆਂ ਨਹਿਰਾਂ ਚਲ ਰਹੀਆਂ ਹਨ; ਬਸ ਹੁਣ ਤੂੰ ਫ਼ਰਊਨ ਕੋਲ ਜਾਹ ਅਤੇ ਉਸਨੂੰ ਕਹਿ ਕਿ ਬਨੀ ਇਸਰਾਈਲ ਨੂੰ ਮਿਸਰ ਵਿਚੋਂ ਕੱਢ ਦੇਵੇ ਤਾਂ ਜੁ ਉਹ ਪਹਾੜ ਉੱਤੇ ਖ਼ੁਦਾ ਦੀ ਇਬਾਦਤ ਕਰਨ।

ਤਦ ਮੂਸਾ ਨੇ ਕਿਹਾ, "ਮੇਰੀ ਕੀ ਹੈਸੀਅਤ ਹੈ ਕਿ ਮੈਂ ਫ਼ਰਊਨ ਦੇ ਅੱਗੇ ਜਾ ਕੇ ਗੱਲ ਬਾਤ ਕਰਾਂ, ਅਤੇ ਬਨੀ ਇਸਰਾਈਲ ਮੇਰੀ ਗੱਲ ਕਿਸ ਤਰ੍ਹਾਂ ਮੰਨਣਗੇ ਅਤੇ ਜਦ ਪੁੱਛਣਗੇ ਕਿ ਸਾਡੇ ਪਿਉ ਦਾਦੇ ਦਾ ਨਾਮ ਦੱਸ ਤਾਂ ਮੈਂ ਕੀ ਦੱਸਾਂਗਾ?"

ਫ਼ਰਿਸ਼ਤੇ ਨੇ ਕਿਹਾ, "ਤੂੰ ਆਖੀਂ ਕਿ ਮੈਨੂੰ ਇਬਰਾਹੀਮ ਇਜ਼ਹਾਕ ਨੇ, ਯਾਕੂਬ ਦੇ ਖ਼ੁਦਾ ਨੇ, ਤੁਹਾਡੇ ਕੋਲ ਘੱਲਿਆ ਹੈ ਅਤੇ ਕਹਿੰਦਾ ਹੈ ਕਿ ਤੁਸੀਂ ਜੰਗਲ ਵਿਚ ਜਾ ਕੇ ਉਸ ਦੇ ਰਾਹ 'ਤੇ ਕੁਰਬਾਨੀ ਦਿਓ, ਤਾਂ ਉਹ ਮਿਸਰੀਆਂ ਨੂੰ ਮਾਰੇਗਾ ਅਤੇ ਤੁਹਾਨੂੰ ਦੁੱਧ, ਸ਼ਹਿਦ, ਰੁਪਏ ਅਤੇ ਸੋਨੇ ਦੇ ਬਰਤਨ ਅਤੇ ਲਿਬਾਸ ਆਦਿਕ ਸਭ ਲੋੜਵੰਦੀਆਂ ਵਸਤਾਂ ਦੇਵੇਗਾ।"

ਮੂਸਾ ਨੇ ਕਿਹਾ, "ਜੇ ਉਹ ਮੇਰੇ ਉੱਤੇ ਈਮਾਨ ਨਹੀਂ ਲਿਆਉਣਗੇ ਤਾਂ ਮੈਂ ਕੀ ਸਬੂਤ ਦੇਵਾਂਗਾ ਕਿ ਖ਼ੁਦਾ ਮੈਨੂੰ ਮਿਲਿਆ ਹੈ।"

ਤਦ ਖ਼ੁਦਾਵੰਦ ਨੇ ਮੂਸਾ ਨੂੰ ਤਿੰਨ ਮੁਅਜਜ਼ੇ (ਕਰਾਮਾਤਾਂ) ਦਿਖਾਉਣ ਦੀ ਸ਼ਕਤੀ ਦਿੱਤੀ, ਜਿਨ੍ਹਾਂ ਵਿਚੋਂ ਪਹਿਲਾ ਇਹ ਸੀ ਕਿ ਜਦ ਆਪਣੇ ਡੰਡੇ ਨੂੰ ਧਰਤੀ 'ਤੇ ਸੁੱਟ ਦੇਂਦਾ ਸੀ ਤਾਂ ਉਹ ਵੱਡਾ ਸੱਪ ਬਣ ਕੇ ਸ਼ਤਰੂ ਨੂੰ ਭੈ ਦੇਂਦਾ, ਪਰ ਮੂਸਾ ਦੇ ਪਕੜਨ 'ਤੇ ਆਪਣੀ ਅਸਲੀ ਸ਼ਕਲ ਵਿਚ ਆ ਜਾਂਦਾ ਸੀ। ਦੂਜੀ ਕਰਾਮਾਤ ਇਹ ਸੀ ਕਿ ਜਦ ਮੂਸਾ ਆਪਣੀ ਬੁੱਕਲ ਵਿਚ ਹੱਥ ਪਾ ਕੇ ਛਾਤੀ 'ਤੇ ਕੁਝ ਦੇਰ ਲਈ ਟਿਕਾਉਂਦਾ ਤਾਂ ਬਾਹਰ ਕੱਢਣ 'ਤੇ ਉਸਦਾ ਹੱਥ ਬਰਫ਼ ਵਾਂਗੂੰ ਚਿੱਟਾ ਤੇ ਚਮਕਦਾਰ ਹੋ ਜਾਂਦਾ ਤੇ ਦੁਬਾਰਾ ਫਿਰ ਛਾਤੀ 'ਤੇ ਲਾਉਣ ਨਾਲ ਅਸਲੀ ਹਾਲਤ 'ਤੇ ਆ ਜਾਂਦਾ ਸੀ। ਤੀਸਰਾ ਇਹ ਸੀ ਕਿ ਜਦ ਮੂਸਾ ਦਰਿਆ ਦਾ ਪਾਣੀ ਲੈ ਕੇ ਧਰਤੀ 'ਤੇ ਛਿੜਕ ਦੇਵੇ ਤਾਂ ਲਹੂ ਬਣ ਜਾਂਦਾ ਸੀ ਅਤੇ ਦਰਿਆ ਅਤੇ ਨਾਲਿਆਂ ਦੇ ਪਾਣੀ ਨੂੰ ਜਦ ਚਾਹੇ ਲਹੂ ਬਣਾ ਦੇਂਦਾ ਸੀ। ਇਹ ਕਰਾਮਾਤਾਂ ਦੇ ਕੇ ਖ਼ੁਦਾ ਨੇ ਕਿਹਾ ਕਿ ਹੁਣ ਤੂੰ ਆਪਣੀ ਕੌਮ ਵਿਚ ਜਾ ਅਤੇ ਲੋਕਾਂ ਨੂੰ ਆਪਣੀ ਸ਼ਕਤੀ ਦਿਖਾ ਕੇ ਕਾਇਲ ਕਰ।

ਮੂਸਾ ਆਪਣੇ ਸਹੁਰੇ ਘਰ ਆਇਆ ਤੇ ਆਪਣੇ ਸਹੁਰੇ ਨੂੰ ਕਿਹਾ ਕਿ ਹੁਣ ਮੈਨੂੰ ਮਿਸਰ ਜਾਣ ਦਿਉ ਕਿਉਂਜੁ ਮੈਨੂੰ ਪਤਾ ਲੱਗਾ ਹੈ ਕਿ ਮੇਰੇ ਸਭ ਵੈਰੀ ਮਰ ਗਏ ਹਨ। ਇਹ ਭਲਾ ਪੁਰਖ ਮੂਸਾ ਦੀ ਗੱਲ ਮੰਨ ਗਿਆ।

ਮੂਸਾ ਆਗਿਆ ਪਾ ਕੇ ਆਪਣੀ ਇਸਤਰੀ ਅਤੇ ਬੱਚਿਆਂ ਨੂੰ ਗਧਿਆਂ 'ਤੇ ਬਿਠਾ ਕੇ ਮਿਸਰ ਵੱਲ ਤੁਰ ਪਿਆ। ਰਸਤੇ ਵਿਚ ਇਸ ਨੂੰ ਇਕ ਹਾਰੂਨ ਨਾਮੀ ਆਦਮੀ ਮਿਲਿਆ, ਜਿਸਨੂੰ ਮੂਸਾ ਨੇ ਸਾਰੀ ਗੱਲ ਬਾਤ ਸੁਣਾਈ। ਉਹ ਵੀ ਮੂਸਾ ਦਾ ਸਹਾਇਕ ਬਣ ਗਿਆ ਅਤੇ ਦੋਵੇਂ ਇਕੱਠੇ ਮਿਸਰ ਪੁੱਜੇ। ਹਾਰੂਨ ਨੇ ਬਨੀ ਇਸਰਾਈਲ ਦੇ ਬਜ਼ੁਰਗਾਂ ਨੂੰ ਇਕੱਠਾ ਕੀਤਾ ਅਤੇ ਦੱਸਿਆ ਕਿ ਖ਼ੁਦਾਵੰਦ ਨੇ ਮੂਸਾ ਨੂੰ ਇਹ ਮੁਅਜਜ਼ੇ ਦਿੱਤੇ ਹਨ ਅਤੇ ਤੁਹਾਡੀ ਕੌਮ ਦਾ ਨਬੀ ਥਾਪਿਆ ਹੈ। ਉਨ੍ਹਾਂ ਨੇ ਕਰਾਮਾਤਾਂ ਦੇਖਦੇ ਹੀ ਸਿਜਦੇ ਵਿਚ ਸਿਰ ਨਿਵਾ ਦਿੱਤੇ ਅਤੇ ਉਸ ਨੂੰ ਆਪਣਾ ਨਬੀ ਮੰਨ ਲਿਆ। ਉਸਦੇ ਮਗਰੋਂ ਮੂਸਾ ਅਤੇ ਹਾਰੂਨ, ਫ਼ਰਊਨ ਕੋਲ ਪੁੱਜੇ ਅਤੇ ਕਿਹਾ ਕਿ ਤੂੰ ਬਨੀ ਇਸਰਾਈਲ ਨੂੰ ਆਗਿਆ ਦੇ ਤਾਂ ਜੁ ਉਹ ਜੰਗਲ ਵਿਚ ਜਾ ਕੇ ਪਰਮੇਸ਼ਰ ਦੀ ਬੰਦਗੀ ਕਰਨ ਅਤੇ ਉਸਦੇ ਰਸਤੇ ਵਿਚ ਹਵਨ ਅਤੇ ਕੁਰਬਾਨੀਆਂ ਕਰਨ, ਜਿਹਾ ਕਿ ਉਸ ਨੇ ਮੈਨੂੰ ਕਿਹਾ ਹੈ। ਫ਼ਰਊਨ ਨੇ ਆਖਿਆ ਕਿ ਮੈਂ ਨਹੀਂ ਜਾਣਦਾ ਕਿ ਖ਼ੁਦਾਵੰਦ ਕੌਣ ਹੈ ਅਤੇ ਉਸ ਨੇ ਕੀ ਹੁਕਮ ਦਿੱਤਾ ਹੈ, ਨਾ ਹੀ ਮੈਂ ਆਪਣੀ ਰਈਅਤ ਦੇ ਮਨੁੱਖਾਂ ਨੂੰ ਕਿਤੇ ਜਾਣ ਦੀ ਆਗਿਆ ਦੇ ਸਕਦਾ ਹਾਂ। ਮੂਸਾ ਨੇ ਕਿਹਾ ਕਿ ਖ਼ੁਦਾ ਨੇ ਮੈਨੂੰ ਆਪਣਾ ਨਬੀ ਬਣਾਇਆ ਹੈ ਅਤੇ ਹੁਕਮ ਦਿੱਤਾ ਹੈ ਕਿ ਮੈਂ ਆਪਣੀ ਕੌਮ ਨੂੰ ਕੁਰਬਾਨੀ ਕਰਨ ਵਾਸਤੇ ਪ੍ਰੇਰਾਂ। ਫ਼ਰਊਨ ਬੋਲਿਆ ਕਿ ਜੇ ਤੂੰ ਨਬੀ ਹੈਂ ਤਾਂ ਆਪਣਾ ਮੁਅਜਜ਼ਾ ਦਿਖਾ। ਮੂਸਾ ਨੇ ਹਾਰੂਨ ਨੂੰ ਕਿਹਾ ਕਿ ਤੂੰ ਆਪਣਾ ਸੋਟਾ ਫ਼ਰਊਨ ਅਤੇ ਉਸ ਦੇ ਨੌਕਰ ਅੱਗੇ ਸੁੱਟ ਦੇ। ਡਿਗਦਿਆਂ ਹੀ ਹਾਰੂਨ ਦਾ ਸੋਟਾ ਸੱਪ ਬਣ ਗਿਆ। ਫ਼ਰਊਨ ਨੇ ਆਪਣੇ ਜਾਦੂਗਰਾਂ ਨੂੰ ਸੱਦਿਆ ਅਤੇ ਉਨ੍ਹਾਂ ਨੇ ਵੀ ਆਪਣੇ ਆਪਣੇ ਸੋਟਿਆਂ ਦੇ ਸੱਪ ਬਣਾ ਦਿੱਤੇ। ਹਾਰੂਨ ਦੇ ਸੋਟੇ ਦੇ ਸੱਪ ਨੇ ਸਾਰਿਆਂ ਸੱਪਾਂ ਨੂੰ ਖਾ ਲਿਆ। ਪਰ ਫ਼ਰਊਨ ਦਾ ਮਨ ਇਹ ਮੁਅਜਜ਼ਾ ਦੇਖ ਕੇ ਵੀ ਨਾ ਪਤੀਜਿਆ। ਉਸ ਨੇ ਕਿਹਾ ਕਿ ਮੈਂ ਤੇਰੀ ਗੱਲ ਨਹੀਂ ਮੰਨਾਂਗਾ, ਕੁਝ ਹੋਰ ਵਿਖਾ। ਹਾਰੂਨ ਨੇ ਆਪਣਾ ਡੰਡਾ ਵਗਦੇ ਦਰਿਆ ਵਿਚ ਮਾਰਿਆ ਤਾਂ ਸਾਰਾ ਪਾਣੀ ਲਹੂ ਬਣ ਗਿਆ, ਮੱਛੀਆਂ ਤੇ ਦਰਿਆ ਦੇ ਹੋਰ ਜਾਨਵਰ ਸਭ ਮਰ ਗਏ ਅਤੇ ਬਦਬੂ ਫੈਲ ਗਈ। ਮਿਸਰ ਦੇ ਲੋਕ ਪਾਣੀ ਤੋਂ ਬੜੇ ਆਤੁਰ ਹੋਏ ਪਰ ਜਦ ਜਾਦੂਗਰ ਸੱਦੇ ਗਏ, ਉਨ੍ਹਾਂ ਨੇ ਭੀ ਅਜਿਹਾ ਕਰ ਦਿਖਾਇਆ। ਇਸ ਲਈ ਫ਼ਰਊਨ ਨੇ ਮੂਸਾ ਦੀ ਗੱਲ ਨਾ ਮੰਨੀ। ਤੀਜੀ ਵਾਰੀ ਹਵਾ ਨੂੰ ਡੰਡਾ ਮਾਰਿਆ ਅਤੇ ਕੁੱਲ ਦੇਸ ਵਿਚ ਡੱਡੂ ਹੀ ਡੱਡੂ ਹੋ ਗਏ; ਦਰਿਆ, ਨਾਲਿਆਂ ਅਤੇ ਤਲਾਵਾਂ, ਖੂਹਾਂ ਤੋਂ ਇਲਾਵਾ ਸ਼ਹਿਰ, ਬਜ਼ਾਰ, ਮੰਦਰ, ਬਿਸਤਰਿਆਂ ਅਤੇ ਰਸੋਈਖ਼ਾਨਿਆਂ ਵਿਚ ਸਾਰੇ ਡੱਡੂ ਹੀ ਡੱਡੂ ਬੁੜਕਣ ਲੱਗੇ। ਭਾਵੇਂ ਜਾਦੂਗਰਾਂ ਨੇ ਭੀ ਉਸੇ ਤਰ੍ਹਾਂ ਕਰ ਦਿਖਾਇਆ ਪਰ ਫ਼ਰਊਨ ਡੱਡੂਆਂ ਦੇ ਹੱਥੋਂ ਘਾਬਰ ਗਿਆ ਅਤੇ ਮੂਸਾ ਨੂੰ ਕਹਿਣ ਲੱਗਾ ਕਿ ਜੇ ਤੂੰ ਮੈਨੂੰ ਇਸ ਬਲਾ ਕੋਲੋਂ ਛੁਡਾ ਦੇਵੇਂ ਤਾਂ ਮੈਂ ਤੇਰੀ ਗੱਲ ਮੰਨ ਲਵਾਂਗਾ। ਮੂਸਾ ਨੇ ਡੱਡੂ ਹਟਾ ਦਿੱਤੇ ਪਰ ਮਗਰੋਂ ਫ਼ਰਊਨ ਆਪਣੇ ਕੌਲ

ਤੋਂ ਮੁੱਕਰ ਗਿਆ। ਮੂਸਾ ਨੇ ਫਿਰ ਤਮਾਮ ਜ਼ਮੀਨ ਉੱਤੇ ਜੂੰਆਂ ਅਤੇ ਦੂਜੀ ਵਾਰੀ ਮੱਛਰ ਪੈਦਾ ਕਰ ਦਿੱਤੇ। ਫ਼ਰਊਨ ਦੇ ਘਾਬਰ ਜਾਣ ਉੱਤੇ ਮੂਸਾ ਕਈ ਵਾਰੀ ਬਖ਼ਸ਼ ਦਿੰਦਾ ਰਿਹਾ ਪਰ ਫ਼ਰਊਨ ਦਾ ਮਨ ਫਿਰ ਭੀ ਨਰਮ ਨਾ ਹੋਇਆ ਅਤੇ ਉਹ ਹਰ ਵਾਰੀ ਇਕਰਾਰ ਕਰ ਕੇ ਮੁੱਕਰ ਜਾਂਦਾ ਰਿਹਾ। ਆਖ਼ਿਰ ਮਿਸਰੀਆਂ ਦੇ ਸਭ ਖੂਹ ਭੀ ਭਰ ਗਏ ਅਤੇ ਸਾਰੀ ਕੌਮ ਫੋੜਿਆਂ ਨਾਲ ਬੀਮਾਰ ਹੋ ਗਈ। ਮੂਸਾ ਨੇ ਇਕ ਦਿਨ ਆਸਮਾਨ ਵੱਲ ਹੱਥ ਚੁੱਕਿਆ ਤਾਂ ਸਾਰੇ ਮਿਸਰ ਵਿਚ ਹਨੇਰਾ ਹੋ ਗਿਆ। ਕੋਈ ਕਿਸੇ ਨੂੰ ਦੇਖ ਨਹੀਂ ਸੀ ਸਕਦਾ, ਪਰ ਇਸਰਾਈਲੀਆਂ ਦੇ ਘਰਾਂ ਵਿਚ ਉਸੇ ਤਰ੍ਹਾਂ ਚਾਨਣ ਰਿਹਾ। ਮੂਸਾ ਨੇ ਉਨ੍ਹਾਂ ਨੂੰ ਕਿਹਾ ਕਿ ਹੁਣ ਕੁਰਬਾਨੀ ਦੇ ਦਿਓ ਅਤੇ ਜਲਦੀ ਇਸ ਮੁਲਕ ਵਿਚੋਂ ਨਿਕਲ ਚੱਲੋ। ਸਭ ਨੇ ਇਹ ਗੱਲ ਮੰਨ ਲਈ ਅਤੇ ਜਥੇ ਬੰਨ੍ਹ ਕੇ ਤੁਰ ਪਏ।

ਜਦ ਹਨੇਰਾ ਹਟਿਆ ਅਤੇ ਪ੍ਰਕਾਸ਼ ਵਿਚ ਮਿਸਰੀਆਂ ਨੂੰ ਪਤਾ ਲੱਗਾ ਕਿ ਉਨ੍ਹਾਂ ਦੇ ਨੌਕਰ ਨੱਸ ਗਏ ਹਨ ਤਾਂ ਸਾਰਿਆਂ ਨੇ ਆਪਣੀਆਂ ਆਪਣੀਆਂ ਗੱਡੀਆਂ ਜੋੜ ਲਈਆਂ ਅਤੇ ਪਿੱਛੇ ਉਠ ਦੌੜੇ। ਜਦ ਇਹ ਇਸਰਾਈਲੀਆਂ ਦੇ ਲਾਗੇ ਪਹੁੰਚੇ ਤਾਂ ਮੂਸਾ ਨੇ ਦਰਿਆ ਉਪਰ ਆਪਣਾ ਡੰਡਾ ਮਾਰਿਆ, ਜਿਸ ਨਾਲ ਦਰਿਆ ਸੁੱਕ ਗਿਆ, ਪਰ ਜਦ ਇਸਰਾਈਲੀ ਪਾਰ ਹੋ ਗਏ ਅਤੇ ਮਿਸਰੀ ਲੰਘਣ ਲੱਗੇ ਤਾਂ ਬੜੇ ਜ਼ੋਰ ਨਾਲ ਦਰਿਆ ਚੜ੍ਹ ਆਇਆ ਅਤੇ ਮਿਸਰੀਆਂ ਦੀਆਂ ਫ਼ੌਜਾਂ ਅਤੇ ਗੱਡੀਆਂ ਰੋੜ੍ਹ ਕੇ ਲੈ ਗਿਆ। ਜਦ ਇਸ ਤਰ੍ਹਾਂ ਇਸਰਾਈਲੀਆਂ ਦੀ ਜਾਨ ਪਰਮੇਸ਼ਰ ਨੇ ਦੁਸ਼ਮਣਾਂ ਦੇ ਹੱਥੋਂ ਬਚਾਈ ਤਾਂ ਉਹ ਪਰਮੇਸ਼ਰ ਦੀ ਉਸਤਤਿ ਦੇ ਗੀਤ ਗਾਉਣ ਲੱਗ ਪਏ ਅਤੇ ਉਸ ਦੇ ਨਾਮ 'ਤੇ ਬਹੁਤ ਸਾਰੀਆਂ ਕੁਰਬਾਨੀਆਂ ਦਿੱਤੀਆਂ। ਮੂਸਾ ਨੇ ਕਿਹਾ ਕਿ ਜਿਸ ਰੱਬ ਨੇ ਤੁਹਾਨੂੰ ਗ਼ੁਲਾਮੀ ਤੋਂ ਆਜ਼ਾਦ ਕੀਤਾ ਹੈ, ਉਹ ਇਹ ਚਾਹੁੰਦਾ ਹੈ ਕਿ ਤੁਸੀਂ ਉਸ ਤੋਂ ਬਿਨਾ ਹੋਰ ਕਿਸੇ ਨੂੰ ਖ਼ੁਦਾ ਨਾ ਮੰਨੋ; ਉਸਦੀ ਸ਼ਰ੍ਹਾ ਅਨੁਸਾਰ ਸੱਤਵੇਂ ਦਿਨ ਕੋਈ ਕੰਮ ਨਾ ਕਰਿਆ ਕਰੋ, ਸਗੋਂ ਆਪਣੇ ਬੇਟੀ ਬੇਟੇ, ਨੌਕਰ, ਦਾਸੀ, ਪਸ਼ੂਆਂ ਅਤੇ ਮੁਸਾਫ਼ਰਾਂ ਨੂੰ ਭੀ ਆਰਾਮ ਕਰਨ ਦਿਆ ਕਰੋ, ਕਿਉਂਕਿ ਇਹ ਦਿਨ ਆਰਾਮ ਦਾ ਹੈ। ਤੁਸੀਂ ਆਪਣੇ ਮਾਂ ਪਿਉ ਦੀ ਇੱਜ਼ਤ ਕਰੋ ਤਾਂਕਿ ਤੁਹਾਡੀ ਉਮਰ ਵੱਡੀ ਹੋਵੇ; ਖ਼ੂਨ, ਵਿਕਾਰ ਅਤੇ ਚੋਰੀ ਕਦੀ ਨਾ ਕਰੋ; ਆਪਣੇ ਗੁਆਂਢੀ 'ਤੇ ਝੂਠੀ ਗਵਾਹੀ ਕਦੇ ਨਾ ਦਿਉ; ਪਰ-ਇਸਤਰੀ ਅਤੇ ਪਰ-ਧਨ ਦਾ ਕਦੇ ਲਾਲਚ ਨਾ ਕਰੋ। ਜੇ ਤੁਸੀਂ ਕੋਈ ਬਰਦਾ ਮੁੱਲ ਲਓ (ਉਨ੍ਹਾਂ ਦਿਨਾਂ ਵਿਚ ਬਰਦਾਫ਼ਰੋਸ਼ੀ ਦਾ ਬੜਾ ਰਿਵਾਜ ਸੀ) ਤਾਂ ਛੇ ਸਾਲ ਸੇਵਾ ਕਰਾ ਕੇ ਸੱਤਵੇਂ ਸਾਲ ਮੁਫ਼ਤ ਛੱਡ ਦਿਓ; ਜੇ ਇਕੱਲਾ ਸੀ ਤਾਂ ਇਕੱਲਾ ਜਾਵੇ, ਜੇ ਵਿਆਹਿਆ ਹੋਇਆ ਸੀ ਤਾਂ ਉਸ ਦੀ ਇਸਤਰੀ ਵੀ ਨਾਲ ਜਾਵੇ। ਮੂਸਾ ਇਸ ਤਰ੍ਹਾਂ ਭਾਈਚਾਰਕ ਅਤੇ ਸ਼ਰੀਅਤ ਦੀਆਂ ਬਹੁਤ ਸਾਰੀਆਂ ਨਸੀਹਤਾਂ ਆਪਣੀ ਕੌਮ ਨੂੰ ਦੱਸਦਾ ਰਿਹਾ, ਜਿਨ੍ਹਾਂ ਦਾ ਜ਼ਿਕਰ ਅੱਗੇ 'ਯਹੂਦੀ ਮਤ' ਵਿਚ ਚੰਗਾ ਖੋਲ੍ਹ ਕੇ ਕੀਤਾ ਗਿਆ ਹੈ।

ਫੇਰ ਲਿਖਿਆ ਹੈ ਕਿ ਮੂਸਾ ਇਸ ਕਿਸਮ ਦੀਆਂ ਗੱਲਾਂ ਰੋਜ਼ ਹੀ ਲੋਕਾਂ ਨੂੰ ਸੁਣਾਉਂਦਾ ਅਤੇ ਕਹਿੰਦਾ ਸੀ ਕਿ ਖ਼ੁਦਾ ਮੇਰੇ ਨਾਲ ਰੋਜ਼ ਗੱਲਾਂ ਕਰਦਾ ਹੈ। ਉਹ ਕਈ

ਵਾਰ ਲੋਕਾਂ ਕੋਲੋਂ ਸੁਨੇਹੇ ਲੈ ਕੇ ਉਨ੍ਹਾਂ ਦਾ ਜੁਆਬ ਭੀ ਲੈ ਆਇਆ ਕਰਦਾ ਸੀ। ਕਹਿੰਦੇ ਹਨ ਕਿ ਇਕ ਦਿਨ ਕਿਸੇ ਨੇ ਕਿਹਾ ਕਿ ਤੂੰ ਜੋ ਖ਼ੁਦਾ ਦਾ ਇਤਨਾ ਪਿਆਰਾ ਹੈਂ ਕਿ ਉਸ ਦੇ ਨਾਲ ਰੋਜ਼ ਤੇਰੀ ਗੱਲ ਬਾਤ ਹੁੰਦੀ ਹੈ, ਕੀ ਤੂੰ ਕਦੀ ਖ਼ੁਦਾ ਨੂੰ ਦੇਖਿਆ ਭੀ ਹੈ ? ਤਾਂ ਮੂਸਾ ਦੇ ਦਿਲ ਵਿਚ ਬੜਾ ਖ਼ਿਆਲ ਪੈਦਾ ਹੋਇਆ ਅਤੇ ਉਸ ਨੇ ਦ੍ਰਿੜ੍ਹ ਇਰਾਦਾ ਕਰ ਲਿਆ ਕਿ ਮੈਂ ਖ਼ੁਦਾ ਦੇ ਦਰਸ਼ਨ ਜ਼ਰੂਰ ਕਰਾਂਗਾ। ਜਦ ਉਹ ਫੇਰ ਕੋਹੇ-ਤੂਰ (ਉਹ ਪਹਾੜ ਜਿਸ ਉੱਤੇ ਮੂਸਾ ਖ਼ੁਦਾ ਨਾਲ ਗੱਲਾਂ ਕਰਿਆ ਕਰਦਾ ਸੀ) 'ਤੇ ਗਿਆ ਅਤੇ ਖ਼ੁਦਾ ਨਾਲ ਗੱਲ ਬਾਤ ਸ਼ੁਰੂ ਹੋਈ ਤਾਂ ਮੂਸਾ ਨੇ ਕਿਹਾ ਕਿ ਹੇ ਖ਼ੁਦਾਵੰਦ! ਤੂੰ ਜੁ ਰੋਜ਼ ਮੇਰੇ ਨਾਲ ਗੱਲਾਂ ਕਰਦਾ ਹੈਂ, ਮੈਨੂੰ ਦਰਸ਼ਨ ਵੀ ਦੇ। ਤਾਂ ਖ਼ੁਦਾ ਨੇ ਕਿਹਾ ਕਿ ਮੂਸਾ! ਤੂੰ ਮੇਰਾ ਦਰਸ਼ਨ ਨਹੀਂ ਕਰ ਸਕੇਂਗਾ; ਸਿਰਫ਼ ਗੱਲ ਬਾਤ ਹੀ ਕਰਿਆ ਕਰ। ਕਹਿੰਦੇ ਹਨ ਕਿ ਇਹ ਉੱਤਰ ਮਿਲਣ ਉੱਤੇ ਮੂਸਾ ਨੇ ਪ੍ਰਣ ਕਰ ਲਿਆ ਕਿ ਮੈਂ ਜ਼ਰੂਰ ਦੀਦਾਰ ਕਰਾਂਗਾ। ਜਦ ਉਸ ਨੇ ਬਹੁਤ ਹੱਠ ਕੀਤਾ ਤਾਂ ਖ਼ੁਦਾ ਨੇ ਕਿਹਾ ਕਿ ਤਿਆਰ ਹੋ ਜਾ, ਮੈਂ ਦਰਸ਼ਨ ਦੇਂਦਾ ਹਾਂ; ਜੇ ਤੇਰੇ ਵਿਚ ਸ਼ਕਤੀ ਹੈ ਤਾਂ ਕਰ ਲੈ। ਜਦ ਮੂਸਾ ਤਿਆਰ ਹੋ ਕੇ ਬੈਠਾ ਤਾਂ ਸੱਤ ਪਰਦੇ ਉਠੇ ਅਤੇ ਪਿੱਛੋਂ ਖ਼ੁਦਾ ਦਾ ਜਲਾਲ ਜ਼ਾਹਿਰ ਹੋਇਆ। ਕਹਿੰਦੇ ਹਨ ਕਿ ਨੂਰ ਦੀ ਚਮਕ ਨਾਲ ਮੂਸਾ ਦੀਆਂ ਅੱਖਾਂ ਚੁੰਧਿਆ ਗਈਆਂ ਅਤੇ ਉਹ ਬੇਹੋਸ਼ ਹੋ ਕੇ ਧਰਤੀ ਉੱਤੇ ਜਾ ਪਿਆ ਅਤੇ ਪਹਾੜ ਸੜ ਗਿਆ। ਕਈ ਪੁਰਾਣਿਕ ਮਤ ਵਾਲੇ ਇਸਰਾਈਲੀਆਂ ਦਾ ਇਹ ਅਕੀਦਾ ਹੈ ਕਿ ਉਹ ਪਹਾੜ ਸੜ ਕੇ ਸੁਰਮਾ ਬਣ ਗਿਆ।



# ਯਹੂਦੀ ਮਤ

ਯਹੂਦੀਆਂ ਦਾ ਮਤ ਬਹੁਤ ਪੁਰਾਣਾ ਹੈ ਤੇ ਉਸ ਦੀ ਖੋਜ ਲਈ ਸਿਵਾਏ ਬਾਈਬਲ ਦੇ ਪੁਰਾਣੇ ਅਹਿਦਨਾਮੇ ਦੇ ਹੋਰ ਕਿਸੇ ਕਿਤਾਬ ਵਿਚੋਂ ਮਦਦ ਮਿਲਣੀ ਮੁਸ਼ਕਲ ਹੈ। ਭਾਵੇਂ ਕੁਰਾਨ ਵਿਚ ਵੀ ਉਸ ਦੇ ਮੁਤੱਲਕ ਕਈ ਇਸ਼ਾਰੇ ਤੇ ਰਵਾਇਤਾਂ ਆਉਂਦੀਆਂ ਹਨ, ਪਰ ਉਸ ਵਿਚ ਕੋਈ ਅਜਿਹਾ ਬੁਨਿਆਦੀ ਫ਼ਰਕ ਨਹੀਂ ਦਿਸਦਾ, ਜਿਸ ਕਰਕੇ ਉਸਦੀ ਖੋਜ ਨੂੰ ਸੁਤੰਤਰ ਕਿਹਾ ਜਾਵੇ। ਇਸ ਮਤ ਦਾ ਬੁਨਿਆਦੀ ਢਾਂਚਾ ਦੋ ਗੱਲਾਂ ਦੇ ਆਸਰੇ 'ਤੇ ਖੜਾ ਹੈ। ਇਕ ਇਹ ਕਿ ਖ਼ੁਦਾ ਇਕ ਤੇ ਸਰਬ-ਸ਼ਕਤੀਮਾਨ ਹੈ; ਯਹੋਵਾ (ਯਹੂਦੀਆਂ ਦੇ ਖ਼ੁਦਾ ਦਾ ਨਾਮ) ਆਪਣੇ ਮੁਕਾਬਲੇ 'ਤੇ ਕਿਸੇ ਹੋਰ ਦੇਵਤਾ ਦੀ ਪ੍ਰਸਤਿਸ਼ ਜਾਂ ਇਬਾਦਤ ਨੂੰ ਪਸੰਦ ਨਹੀਂ ਕਰਦਾ ਤੇ ਉਹ ਆਪਣੇ ਬੰਦਿਆਂ ਦੀ ਰਖਵਾਲੀ ਆਪਣੇ ਪੂਰਨ ਬਲ ਨਾਲ ਕਰਦਾ ਹੈ। ਦੂਜੀ ਗੱਲ ਇਹ ਹੈ ਕਿ ਇਸਰਾਈਲੀ ਆਪਣੇ ਖ਼ੁਦਾ ਦੀ ਇਕ ਚੁਣਵੀਂ ਕੌਮ ਹਨ; ਉਨ੍ਹਾਂ ਦੀ ਪਦਵੀ ਤੇ ਮਰਤਬਾ ਹੋਰ ਮਨੁੱਖ ਜਾਤੀ ਤੋਂ ਸ੍ਰੇਸ਼ਟ ਹੈ, ਇਸ ਲਈ ਉਨ੍ਹਾਂ ਨੂੰ ਆਪਣੀ ਵਡਿਆਈ ਤੇ ਗੌਰਵ ਦੀ ਆਨ ਸ਼ਾਨ ਨੂੰ ਕਾਇਮ ਰੱਖਣ ਲਈ ਪਰਮੇਸ਼ਰ ਦੇ ਦੱਸੇ ਹੋਏ ਹੁਕਮਾਂ 'ਤੇ ਚਲਣਾ ਚਾਹੀਦਾ ਹੈ।

ਇਨ੍ਹਾਂ ਦੋਹਾਂ ਵਿਚੋ ਪਹਿਲਾ ਈਸ਼ਵਰ-ਏਕਤਾ ਦਾ ਮਸਲਾ ਕਈ ਕੌਮਾਂ ਦਾ ਵਿਰਸਾ ਬਣਿਆ ਹੈ। ਜੇ ਇਉਂ ਕਿਹਾ ਜਾਵੇ ਕਿ ਤੌਹੀਦ ਦੇ ਖ਼ਿਆਲਾਂ ਦੀ ਬੁਨਿਆਦ ਹੀ ਯਹੂਦੀਆਂ ਤੋਂ ਸ਼ੁਰੂ ਹੋਈ ਹੈ ਤਾਂ ਜਿਥੋਂ ਤਕ ਸਾਮੀ ਮਜ਼ਹਬਾਂ ਦਾ ਤਅੱਲਕ ਹੈ, ਕੁਝ ਗ਼ਲਤ ਨਹੀਂ ਹੋਵੇਗਾ। ਯਹੂਦੀਆਂ ਦੀ ਕੌਮੀ ਵਡਿਆਈ ਦਾ ਖ਼ਿਆਲ ਵੀ ਕਿਸੇ ਨਾ ਕਿਸੇ ਸ਼ਕਲ ਵਿਚ ਈਸਾਈਆਂ ਤੇ ਮੁਸਲਮਾਨਾਂ ਵਿਚ ਆ ਹੀ ਗਿਆ ਦਿਸਦਾ ਹੈ। ਹਾਂ, ਇਹ ਗੱਲ ਜ਼ਰੂਰ ਹੈ ਕਿ ਯਹੂਦੀਆਂ ਨੇ ਕੌਮੀਅਤ ਬਿੰਦੀ ਤੇ ਈਸਾਈਆਂ ਤੇ ਮੁਸਲਮਾਨਾਂ ਨੇ ਨਾਦੀ ਕਰਾਰ ਕਰ ਦਿੱਤੀ ਹੈ। ਯਹੂਦੀ ਮਤ ਅਨੁਸਾਰ ਪਰਮੇਸ਼ਰ ਨੇ ਪਹਿਲਾਂ ਹੀ ਇਬਰਾਹੀਮ ਤੇ ਉਸ ਦੇ ਪੋਤੇ ਯਾਕੂਬ ਨੂੰ ਜਿਹੜਾ ਕਿ ਇਸਰਾਈਲ ਅਖਵਾਉਂਦਾ ਹੈ, ਕਈ ਵਰ ਦੇ ਛੱਡੇ ਸਨ ਤੇ ਆਖਿਆ ਸੀ ਕਿ ਮੈਂ ਤੁਹਾਡੀ ਹਮੇਸ਼ਾ ਰਾਖੀ ਕਰਾਂਗਾ, ਤੁਹਾਡੀਆਂ ਕੌਮਾਂ ਨੂੰ ਦੇਸ਼ਾਂ ਵਿਚ ਵਧਾਵਾਂਗਾ, ਜੇ ਤੁਸੀਂ ਮੇਰੀ ਹੀ ਪੂਜਾ ਕਰੋ ਤੇ ਮੇਰੀ ਦੱਸੀ ਹੋਈ ਕੁਰਬਾਨੀ ਦੇ ਪਾਬੰਦ ਰਹੋ। ਯਹੋਵਾ (ਖ਼ੁਦਾ) ਦੀ ਪੂਜਾ ਦਾ ਵੱਡਾ ਅੰਗ ਕੁਰਬਾਨੀ ਸੀ। ਮਾਲੂਮ ਇਹ ਹੁੰਦਾ ਹੈ ਕਿ ਚੂੰਕਿ ਇਹ ਕੌਮਾਂ ਰੇਤਲੇ ਮੈਦਾਨਾਂ ਵਿਚ ਰਹਿਣ ਵਾਲਿਆਂ ਟਪਰੀਵਾਸ ਲੋਕਾਂ ਦੀਆਂ ਸਨ ਤੇ ਜ਼ਿਆਦਾ ਪਸ਼ੂ ਰੱਖਣਾ ਹੀ ਉਨ੍ਹਾਂ ਦਾ ਕੰਮ ਸੀ, ਇਸ ਲਈ ਉਹ ਉਸ ਦੇ ਰਸਤੇ ਵਿਚ ਪਸ਼ੂਆਂ ਦੀ

ਕੁਰਬਾਨੀ ਤੋਂ ਜ਼ਿਆਦਾ ਕਰ ਹੀ ਕੀ ਸਕਦੇ ਸਨ। ਇਸ ਲਈ ਉਨ੍ਹਾਂ ਨੇ ਹਮੇਸ਼ਾ ਪਸ਼ੂਆਂ ਦੀ ਕੁਰਬਾਨੀ ਕਰਨੀ ਹੀ ਅਧਿਆਤਮਕ ਕਰਮ ਸਮਝ ਰੱਖਿਆ ਸੀ, ਜਿਹਾ ਕਿ ਲਿਖਿਆ ਹੈ:

> ਜਦ ਹਾਰੂਨ ਨੇ ਇਹ ਵੇਖਿਆ ਤਾਂ ਉਸ ਨੇ ਉਸ (ਪਰਮੇਸ਼ਰ) ਦੇ ਅੱਗੇ ਕੁਰਬਾਨਗਾਹ ਬਣਾਈ। ਹਾਰੂਨ ਨੇ ਇਹ ਕਹਿ ਕੇ ਢੰਡੋਰਾ ਦਿੱਤਾ ਕਿ ਕੱਲ ਖ਼ੁਦਾਵੰਦ ਦੀ ਈਦ ਹੈ। ਉਹ ਸਵੇਰੇ ਉਠੇ ਤੇ ਸੋਖ਼ਤਨੀ ਕੁਰਬਾਨੀਆਂ ਚੜ੍ਹਾਈਆਂ; ਫਿਰ ਸਲਾਮਤੀ ਦੀਆਂ ਕੁਰਬਾਨੀਆਂ ਗੁਜ਼ਾਰੀਆਂ ਤੇ ਖਾਣ ਪੀਣ ਵਾਸਤੇ ਬਹਿ ਗਏ।
>
> *(ਖ਼ਰੂਜ ਬਾਬ 22, ਆਇਤ 6, ਪੁਰਾਣਾ ਅਹਿਦਨਾਮਾ)*

ਯਹੋਵਾ ਖ਼ੁਦਾ ਦੀ ਮਨੌਤ ਵੀ ਇਕ ਅਜਿਹੇ ਦੇਵਤਾ ਦੀ ਮਨੌਤ ਹੈ, ਜਿਹੜਾ ਕਿ ਆਪਣੇ ਮੁਕਾਬਲੇ ਵਿਚ ਹੋਰ ਕਿਸੇ ਦੀ ਪੂਜਾ ਹੁੰਦੀ ਸਹਾਰ ਨਹੀਂ ਸੀ ਸਕਦਾ। ਜਦ ਕਦੇ ਉਨ੍ਹਾਂ ਨੇ ਕਿਸੇ ਹੋਰ ਇਸ਼ਟ ਦੀ ਪੂਜਾ ਕੀਤੀ, ਤਦੋਂ ਹੀ ਉਹ ਗੁੱਸੇ ਹੋ ਗਿਆ। ਲਿਖਿਆ ਹੈ ਕਿ ਇਕ ਵੇਰਾਂ ਇਸਰਾਈਲੀਆਂ ਨੇ ਸੋਨੇ ਚਾਂਦੀ ਦਾ ਇਕ ਵੱਛਾ ਢਾਲ ਕੇ ਉਸ ਦੀ ਪੂਜਾ ਕੀਤੀ, ਪਰ ਜਦੋਂ ਮੂਸਾ ਖ਼ੁਦਾ ਦੀ ਮੁਲਾਕਾਤ ਲਈ ਸੀਨਾ ਨਾਮੀ ਪਹਾੜ 'ਤੇ ਗਿਆ, ਤਦ ਖ਼ੁਦਾ ਨੂੰ ਇਸਰਾਈਲੀਆਂ ਦੇ ਹੋਰ ਇਸ਼ਟ ਦੀ ਪੂਜਾ ਕਰਨ 'ਤੇ ਬੜਾ ਰੋਸ ਆਇਆ ਤੇ ਉਸ ਨੂੰ ਕਿਹਾ:

> ਉਤਰ ਜਾ, ਕਿਉਂਕਿ ਤੇਰੇ ਲੋਕ, ਜਿਨ੍ਹਾਂ ਨੂੰ ਤੂੰ ਮਿਸਰ ਵਿਚੋਂ ਛੁੜਾ ਕੇ ਲਿਆਇਆ ਸੈਂ, ਖ਼ਰਾਬ ਹੋ ਗਏ ਹਨ। ਉਹ ਉਸ ਰਾਹ ਤੋਂ, ਜੋ ਮੈਂ ਉਨ੍ਹਾਂ ਨੂੰ ਦੱਸਿਆ ਸੀ, ਛੇਤੀ ਫਿਰ ਗਏ ਹਨ। ਉਨ੍ਹਾਂ ਨੇ ਧਾਤ ਢਾਲ ਕੇ ਇਕ ਵੱਛਾ ਬਣਾਇਆ ਤੇ ਪੂਜਾ ਕੀਤੀ ਤੇ ਕਿਹਾ ਕਿ ਇਹੋ ਇਸਰਾਈਲੀਆਂ ਦਾ ਇਸ਼ਟ ਹੈ, ਜੋ ਉਨ੍ਹਾਂ ਨੂੰ ਮਿਸਰ ਦੇ ਮੁਲਕ ਵਿਚੋਂ ਛੁੜਾ ਲਿਆਇਆ ਸੀ। ਮੈਂ ਇਸ ਕੌਮ ਨੂੰ ਦੇਖ ਰਿਹਾ ਹਾਂ ਜਿਹੜੀ ਅਭਿਮਾਨੀ ਹੈ। ਤੂੰ ਮੈਨੂੰ ਛੱਡ ਦੇ ਕਿ ਮੇਰਾ ਕਹਿਰ ਇਨ੍ਹਾਂ 'ਤੇ ਟੁੱਟੇ ਤੇ ਮੈਂ ਉਨ੍ਹਾਂ ਨੂੰ ਭਸਮ ਕਰ ਦਿਆਂ। ਮੈਂ ਤੇਰੇ ਵਿਚੋਂ ਇਕ ਹੋਰ ਵੱਡੀ ਕੌਮ ਬਣਾਵਾਂਗਾ। *(ਖ਼ਰੂਜ 22, 7-11)*

ਇਸ ਲਿਖਤ ਵਿਚ ਜਿਥੇ ਯਹੋਵਾ ਦਾ ਸੁਭਾਵ ਕਿਸੇ ਹੋਰ ਇਸ਼ਟ-ਪੂਜਾ ਨੂੰ ਨਾ ਸਹਾਰ ਸਕਣਾ ਤੇ ਛੇਤੀ ਗੁੱਸੇ ਵਿਚ ਆ ਜਾਣਾ ਲਿਖਿਆ ਹੈ, ਉਥੇ ਕਿਸੇ ਦੀ ਮਿੰਨਤ ਮੁਥਾਜੀ ਕਰਨ 'ਤੇ ਛੇਤੀ ਹੀ ਪ੍ਰਸੰਨ ਹੋ ਕੇ ਵਰ ਦੇਣਾ ਵੀ ਉਸ ਦਾ ਸੁਭਾਉ ਲਿਖਿਆ ਹੈ, ਜਿਸ ਤਰ੍ਹਾਂ ਕਿ ਇਸੇ ਹੀ ਵਾਰਤਾ ਵਿਚ ਅੱਗੇ ਜਾ ਕੇ ਜ਼ਿਕਰ ਆਇਆ ਹੈ:

> ਤਦੋਂ ਮੂਸਾ ਨੇ ਆਪਣੇ ਰੱਬ ਅੱਗੇ ਮਿੰਨਤ ਕਰ ਕੇ ਕਿਹਾ, "ਐ ਖ਼ੁਦਾਵੰਦ! ਤੇਰਾ ਕਹਿਰ ਉਨ੍ਹਾਂ ਲੋਕਾਂ 'ਤੇ ਕਿਉਂ ਟੁੱਟਦਾ ਹੈ, ਜਿਨ੍ਹਾਂ ਨੂੰ ਤੂੰ ਬੜੀ ਬਹਾਦਰੀ ਤੇ ਦਲੇਰੀ ਨਾਲ ਮਿਸਰ ਦੇ ਮੁਲਕ ਵਿਚੋਂ ਕੱਢ ਕੇ ਲਿਆਇਆ ਹੈਂ ? ਇਸ ਲਈ ਕਿ ਮਿਸਰੀ ਕਹਿਣ ਕਿ ਉਹ ਉਨ੍ਹਾਂ ਨੂੰ ਐਥੋਂ ਬਦੀ ਵਾਸਤੇ ਕੱਢ ਕੇ ਲੈ ਗਿਆ ਸੀ, ਤਾਂਕਿ ਉਨ੍ਹਾਂ ਨੂੰ ਪਹਾੜਾਂ ਵਿਚ ਲਿਜਾ ਕੇ ਮਾਰ ਦੇਵੇ

ਤੇ ਉਨ੍ਹਾਂ ਦਾ ਖੁਰਾ-ਖੋਜ ਹੀ ਜ਼ਮੀਨ ਤੋਂ ਮਿਟਾ ਦੇਵੇ ? ਤੂੰ ਆਪਣੇ ਕ੍ਰੋਧ ਨੂੰ ਪ੍ਰਚੰਡ ਕਰਨ ਤੋਂ ਹਟ ਜਾ; ਤੂੰ ਆਪਣੇ ਬੰਦਿਆਂ ਦੀਆਂ ਬਦੀਆਂ ਫੜਨ ਤੋਂ ਫਿਰ ਜਾ, ਤੂੰ ਯਾਦ ਕਰ ਕਿ ਇਹ ਲੋਕ ਇਬਰਾਹੀਮ, ਇਸਹਾਕ ਅਤੇ ਇਸਰਾਈਲ ਦੇ ਬੰਦੇ ਹਨ, ਜਿਨ੍ਹਾਂ ਕੋਲ ਤੂੰ ਕਸਮ ਖਾਧੀ ਸੀ ਕਿ ਮੈਂ ਤੁਹਾਡੀ ਨਸਲ ਨੂੰ ਤਾਰਿਆਂ ਵਾਂਗ ਵਧਾਵਾਂਗਾ, ਇਹ ਸਾਰਾ ਮੁਲਕ ਤੁਹਾਡੀ ਨਸਲ ਨੂੰ ਬਖ਼ਸ਼ਾਂਗਾ ਤੇ ਉਹ ਸ੍ਰਿਸ਼ਟੀ ਦੇ ਅੰਤ ਤਕ ਇਸਦੇ ਮਾਲਕ ਹੋਣਗੇ।" ਤਦੋਂ ਖ਼ੁਦਾਵੰਦ ਉਸ ਬਦੀ 'ਤੇ, ਜੋ ਕਿ ਉਹ ਆਪਣੇ ਬੰਦਿਆਂ ਨਾਲ ਕਰਨੀ ਚਾਹੁੰਦਾ ਸੀ, ਪਛਤਾਇਆ। *(ਖ਼ੁਰੂਜ 22)*

ਇਸ ਸਿੱਧੇ ਸਾਦੇ ਤੇ ਸਰਲ ਜਿਹੇ ਮਤ ਵਿਚ, ਇਉਂ ਮਾਲੂਮ ਹੁੰਦਾ ਹੈ ਕਿ ਖ਼ੁਦਾਵੰਦ ਇਕ ਪਿਆਰ ਕਰਨ ਵਾਲਾ, ਪਾਲਣ ਵਾਲਾ ਤੇ ਭੁੱਲ ਸਮੇਂ ਕਰੜੀ ਤਾੜਨਾ ਕਰਨ ਵਾਲਾ ਇਕ ਬਿਰਧ ਜਿਹਾ ਪਿਤਾ ਹੈ, ਉਸ ਨੇ ਆਪਣੀ ਕੌਮ ਦੀ ਜੀਵਨ-ਯਾਤਰਾ ਲਈ ਕਾਇਦੇ ਬਣਾ ਦਿੱਤੇ ਹਨ ਤੇ ਉਨ੍ਹਾਂ ਕਾਇਦਿਆਂ ਦੇ ਸਿਰ 'ਤੇ ਹੀ ਉਸ ਮਤ ਦੇ ਉਪਾਸ਼ਕਾਂ ਨੇ ਜ਼ਿੰਦਗੀ ਗੁਜ਼ਾਰਨੀ ਹੈ। ਭਾਵੇਂ ਉਨ੍ਹਾਂ ਕਾਇਦਿਆਂ ਵਿਚ ਕਿਤੇ ਕਿਤੇ ਬਾਹਲੀ ਕਰੜਾਈ ਵੀ ਹੈ ਪਰ ਜੇ ਅਸੀਂ ਸਮੇਂ ਤੇ ਸਭਿਅਤਾ ਦੇ ਇਤਿਹਾਸ ਨਾਲ ਮਿਲ ਕੇ ਉਸ ਨੂੰ ਪੜ੍ਹਾਂਗੇ ਤਾਂ ਸਾਨੂੰ ਪਤਾ ਲੱਗੇਗਾ ਕਿ ਉਹ ਨਿਯਮ ਸਾਧਾਰਣ ਜਨਤਾ ਦੇ ਨਿਤਾ-ਪ੍ਰਤਿ ਜੀਵਨ ਨੂੰ ਇਕ ਸਰਲ ਜਿਹੀ ਧਾਰਨਾ ਵਿਚ ਢਾਲਣ ਦਾ ਬੜਾ ਸੋਹਣਾ ਕੰਮ ਦੇਂਦੇ ਹਨ। ਉਹ ਧਾਰਮਕ, ਸਮਾਜਕ ਤੇ ਰਾਜਨੀਤਿਕ ਪਹਿਲੂਆਂ ਨੂੰ ਬੜੀ ਸਾਦਗੀ ਨਾਲ ਆਪਣੇ ਨਾਲ ਜੋੜੀ ਰਖਦੇ ਹਨ।

ਧਾਰਮਕ ਨਿਯਮਾਂ ਵਿਚ ਸਭ ਤੋਂ ਵੱਡਾ ਜ਼ੋਰ ਆਪਣੇ ਹੀ ਇਸ਼ਟ ਦੀ ਉਪਾਸ਼ਨਾ ਕਰਨ ਤੇ ਹੋਰ ਇਸ਼ਟਾਂ ਵੱਲ ਭੁੱਲ ਕੇ ਵੀ ਧਿਆਨ ਨਾ ਦੇਣ ਉੱਤੇ ਦਿੱਤਾ ਹੋਇਆ ਹੈ। ਲਿਖਿਆ ਹੈ :

ਜਿਥੇ ਉਨ੍ਹਾਂ ਕੌਮਾਂ ਨੇ ਆਪਣੇ ਇਸ਼ਟਾਂ ਦੀ ਪੂਜਾ ਕੀਤੀ ਹੋਵੇ, ਜਿਨ੍ਹਾਂ ਦੇ ਤੁਸੀਂ ਵਾਰਸ ਬਣੋਗੇ, ਤੁਸੀਂ ਉਨ੍ਹਾਂ ਸਾਰੀਆਂ ਥਾਵਾਂ, ਉੱਚੇ ਟਿੱਲਿਆਂ ਤੇ ਪਹਾੜਾਂ ਤੋਂ ਸਭ ਹਰੇ ਰੁੱਖ ਵੱਢ ਤੇ ਬਰਬਾਦ ਕਰ ਦਿਓ; ਉਨ੍ਹਾਂ ਦੀਆਂ ਕੁਰਬਾਨਗਾਹਾਂ ਢਾਹ ਦਿਓ; ਉਨ੍ਹਾਂ ਦੇ ਥੰਮ੍ਹ ਤੋੜ ਦਿਓ, ਉਨ੍ਹਾਂ ਦੇ ਸੰਘਣੇ ਬਨਾਂ ਨੂੰ ਅੱਗ ਲਾ ਦਿਓ, ਉਨ੍ਹਾਂ ਦੇ ਇਸ਼ਟ ਦੇਵਾਂ ਦੀਆਂ ਮੂਰਤੀਆਂ ਨੂੰ ਚਕਨਾਚੂਰ ਕਰ ਦਿਓ, ਉਨ੍ਹਾਂ ਦੇ ਨਾਵਾਂ ਨੂੰ ਮਿਟਾ ਦਿਓ; ਪਰ ਇਹ ਕੁਝ ਤੁਸੀਂ ਆਪਣੀ ਖ਼ੁਦੀ ਵਾਸਤੇ ਨਾ ਕਰਿਓ, ਸਗੋਂ ਉਹ ਥਾਂ ਜਿਸ ਨੂੰ ਤੁਹਾਡਾ ਪਰਮੇਸ਼ਰ ਪਸੰਦ ਕਰੇ ਤੇ ਉਸ ਨੂੰ ਆਪਣੇ ਰਹਿਣ ਦੀ ਥਾਂ ਦੱਸੇ, ਉਥੇ ਆਇਆ ਕਰੋ, ਉਥੇ ਹੀ ਸੋਖ਼ਤਨੀ ਕੁਰਬਾਨੀਆਂ ਚੜ੍ਹਾਓ, ਉਥੇ ਹੀ ਜ਼ਬਹ ਕੀਤੀਆਂ ਹੋਈਆਂ ਮੰਨਤਾਂ ਦੀਆਂ ਚੀਜ਼ਾਂ, ਖ਼ੁਸ਼ੀ ਦੀਆਂ ਕੁਰਬਾਨੀਆਂ, ਭੇਡ ਬੱਕਰੀ ਤੇ ਗਾਂ ਦੇ ਪਲੇਠੀ ਦੇ ਵੱਛੇ ਕੁਰਬਾਨ ਕਰੋ ਤੇ ਬੈਠ ਕੇ ਖਾਓ। *(ਇਸਤਸਨਾ ਬਾਬ 12)*

ਸਾਡੇ ਦੇਸ਼ ਵਿਚ ਚੂੰਕਿ ਅੰਨ ਪਾਣੀ ਤੇ ਸਬਜ਼ੀਆਂ ਆਮ ਹੁੰਦੀਆਂ ਹਨ, ਇਸ ਕਰਕੇ ਲੋਕ ਮਾਸ ਖਾਣ ਨੂੰ ਕਈ ਵੇਰਾਂ ਪਸੰਦ ਨਹੀਂ ਕਰਦੇ, ਪਰ ਜੰਗਲਾਂ ਤੇ ਬੀਆਬਾਨਾਂ ਵਿਚ ਰਹਿਣ ਵਾਲੀਆਂ ਕੌਮਾਂ ਕੋਲ ਤਾਂ ਖਾਣ ਦਾ ਸਾਮਾਨ ਸਿਰਫ਼ ਮਾਸ ਹੀ ਹੁੰਦਾ ਸੀ, ਇਸ ਲਈ ਇਜਾਜ਼ਤ ਦਿੱਤੀ ਗਈ ਕਿ ਜੋ ਕੁਝ ਤੇਰਾ ਜੀ ਚਾਹੇ ਜ਼ਬਹ ਕਰ ਤੇ ਖਾਹ, ਇਕ ਲਹੂ ਨਾ ਪੀ, ਉਸ ਨੂੰ ਜ਼ਮੀਨ 'ਤੇ ਡੋਲ੍ਹ ਦੇ।

ਨਿਜ ਇਸ਼ਟ ਉਪਾਸ਼ਨਾ ਦੀ ਪਕਿਆਈ ਲਈ ਅੱਗੇ ਇਹ ਵੀ ਲਿਖਿਆ ਗਿਆ :

> ਅੱਗੇ ਜੇ ਤੁਹਾਡੇ ਵਿਚ ਕੋਈ ਨਵਾਂ ਪੈਦਾ ਹੋਵੇ ਤੇ ਕਰਾਮਾਤਾਂ ਵੀ ਦਿਖਾਵੇ ਪਰ ਕਹੇ ਕਿ ਕਿਸੇ ਹੋਰ ਇਸ਼ਟ ਦੀ ਉਪਾਸ਼ਨਾ ਕਰੀਏ ਤਾਂ ਉਹਦੀ ਗੱਲ ਨਾ ਸੁਣਨਾ। *(ਇਸਤਸਨਾ ਬਾਬ 13)*

ਅੱਗੇ ਇਹ ਵੀ ਦੱਸਿਆ ਗਿਆ ਹੈ ਕਿ ਤੇਰਾ ਸਕਾ ਭਰਾ, ਲੜਕਾ, ਲੜਕੀ, ਇਸਤਰੀ ਯਾ ਦੋਸਤ ਜਿਹੜੇ ਤੈਨੂੰ ਜਾਨ ਤੋਂ ਪਿਆਰੇ ਹੋਣ, ਜੇ ਉਹ ਵੀ ਤੈਨੂੰ ਕਿਸੇ ਗ਼ੈਰ-ਇਸ਼ਟ ਦੀ ਉਪਾਸ਼ਨਾ ਕਰਨ ਲਈ ਕਹਿਣ ਤਾਂ ਉਨ੍ਹਾਂ ਦੀ ਵੀ ਗੱਲ ਨਹੀਂ ਸੁਣਨੀ; ਨਾ ਉਨ੍ਹਾਂ ਦਾ ਭੇਦ ਲੁਕਾਣਾ, ਨਾ ਉਨ੍ਹਾਂ 'ਤੇ ਦਇਆ ਕਰਨੀ, ਸਗੋਂ ਉਨ੍ਹਾਂ ਨੂੰ ਕਤਲ ਕਰ ਦੇਣਾ।

ਇਸ ਤੋਂ ਅੱਗੇ ਖਾਣ ਪੀਣ ਦੀਆਂ ਚੀਜ਼ਾਂ ਦੀ ਵੰਡ ਕੀਤੀ ਗਈ ਹੈ। ਲਿਖਿਆ ਹੈ :

> ਤੂੰ ਕਿਸੇ ਘਿਰਣਾ ਯੋਗ ਚੀਜ਼ ਨੂੰ ਨਾ ਖਾ। ਤੇਰੇ ਖਾਣ ਲਈ ਉਹ ਚੌਪਾਏ ਹਨ, ਜਿਨ੍ਹਾਂ ਦੇ ਖੁਰ ਚਿਰੇ ਹੋਏ ਹੋਣ, ਜਿਨ੍ਹਾਂ ਦੇ ਖੁਰ ਦੇ ਛੇਕ ਨਾਲ ਦੋ ਪੰਜੇ ਹੋ ਜਾਣ ਤੇ ਉਗਾਲੀ ਕਰਦੇ ਹੋਣ, ਜਿਹਾ ਕਿ ਭੇਡ, ਬੱਕਰੀ, ਬੈਲ, ਹਰਨ ਆਦਿ। ਪਰ ਜਿਨ੍ਹਾਂ ਵਿਚੋਂ ਇੱਕੋ ਸ਼ਰਤ ਪੂਰੀ ਹੋਵੇ, ਅਰਥਾਤ ਉਹ ਉਗਾਲੀ ਕਰਦੇ ਹੋਣ ਤੇ ਖੁਰ ਨਾ ਚਿਰੇ ਹੋਣ ਜਾਂ ਖੁਰ ਚਿਰੇ ਹੋਏ ਹੋਣ ਪਰ ਉਗਾਲੀ ਨਾ ਕਰਦੇ ਹੋਣ, ਉਹ ਤੇਰੇ ਲਈ ਨਾਪਾਕ ਹਨ, ਜਿਹਾ ਕਿ ਊਠ, ਸਹਿਆ, ਸੂਰ। ਤੂੰ ਨਾ ਇਨ੍ਹਾਂ ਦਾ ਮਾਸ ਖਾ, ਨਾ ਇਨ੍ਹਾਂ ਦੀ ਲਾਸ਼ ਨੂੰ ਹੱਥ ਲਾ। ਪਾਣੀ ਵਿਚ ਰਹਿਣ ਵਾਲੇ ਜਾਨਵਰਾਂ ਵਿਚੋਂ ਜਿਨ੍ਹਿਆਂ ਦੇ ਪਰਾਂ 'ਤੇ ਛਿਲਕੇ ਹੋਣ, ਉਹ ਖਾ, ਜਿਨ੍ਹਾਂ ਦੇ ਨਾ ਹੋਣ ਉਹ ਤੇਰੇ 'ਤੇ ਹਰਾਮ ਹਨ। ਪੰਛੀ ਸਭ ਹਲਾਲ ਹਨ, ਸਿਵਾਏ ਉਕਾਬ, ਇੱਲ, ਗਿਲਝ, ਕਾਂ, ਸ਼ੁਤਰ ਮੁਰਗ, ਉੱਲੂ, ਬਗਲਾ, ਬਾਜ਼, ਚੂਹੇਮਾਰ, ਚਕਵਾ, ਚੱਕੀਰਾਹ, ਚਮਗਿੱਦੜ ਤੇ ਢਿੱਡ ਭਾਰ ਤੁਰਨ ਵਾਲੇ ਸਾਰੇ ਜਾਨਵਰਾਂ ਦੇ, ਇਹ ਸਭ ਤੇਰੇ 'ਤੇ ਹਰਾਮ ਹਨ। ਕੋਈ ਪਸ਼ੂ ਜਿਹੜਾ ਮਰ ਜਾਵੇ, ਉਹਨੂੰ ਨਹੀਂ ਖਾਣਾ; ਤੂੰ ਉਹ ਕਿਸੇ ਪਰਦੇਸੀ ਨੂੰ ਖਾਣ ਲਈ ਦੇ ਦੇ ਜਾਂ ਕਿਸੇ ਓਪਰੇ ਦੇ ਹੱਥ ਵੇਚ ਦੇ, ਕਿਉਂਕਿ ਤੂੰ ਖ਼ੁਦਾ ਦੀ ਪਵਿੱਤਰ ਕੌਮ ਵਿਚੋਂ ਹੈਂ। ਤੂੰ ਹਰਾਮ ਜਾਨਵਰ ਦੀ ਮਾਂ ਦੇ ਦੁੱਧ ਵਿਚ ਹਲਵਾ ਵੀ ਨਹੀਂ ਉਬਾਲਣਾ।

ਇਸ ਤੋਂ ਅੱਗੇ ਦਾਨ ਦਾ ਤਰੀਕਾ ਬੜੀ ਸੁੰਦਰ ਭੇਟਾ ਦੀ ਸੂਰਤ ਵਿਚ ਦੱਸਿਆ ਗਿਆ ਹੈ, ਤੇ ਕੋਸ਼ਿਸ਼ ਇਹ ਕੀਤੀ ਗਈ ਹੈ ਕਿ ਜਗਿਆਸੂ ਦੀ ਜ਼ਿਹਨੀ ਹਾਲਤ ਅਜਿਹੀ ਬਣਾਈ ਜਾਵੇ, ਜਿਸ ਨਾਲ ਦਾਨ ਕਰਨ ਦੇ ਮਾਣ ਦੀ ਥਾਂ, ਭੇਟ ਦੇ ਕੇ ਆਪਣੇ ਕਰਤੱਵ ਦੀ ਪਾਲਨਾ ਦਾ ਅਹਿਸਾਸ ਹੋਵੇ। ਲਿਖਿਆ ਹੈ:

> ਤੂੰ ਆਪਣੇ ਗੱਲੇ ਵਿਚੋਂ, ਜਿਹੜਾ ਤੇਰੇ ਖੇਤਾਂ ਵਿਚ ਹੋਵੇ, ਦਸਵਾਂ ਹਿੱਸਾ ਵਫ਼ਾਦਾਰੀ ਨਾਲ ਇਕ ਪਾਸੇ ਰੱਖ ਦੇ। ਤੂੰ ਆਪਣੇ ਖ਼ੁਦਾ ਕੋਲੋਂ ਹਮੇਸ਼ਾ ਡਰਨਾ ਸਿੱਖ। ਜਦੋਂ ਤੇਰਾ ਖ਼ੁਦਾਵੰਦ ਤੈਨੂੰ ਬਰਕਤ ਬਖ਼ਸ਼ੇ, ਤੂੰ ਨਿਸਚਿਤ ਥਾਂ 'ਤੇ ਜਾ, ਤੇ ਉਸ ਨਕਦੀ ਦੀ ਗਾਂ, ਬੈਲ, ਬਛੜਾ, ਸ਼ਰਾਬ ਜਾਂ ਖ਼ੁਸ਼ਬੂ, ਜੋ ਭੀ ਤੇਰਾ ਜੀ ਚਾਹੇ ਖ਼ਰੀਦ ਲੈ; ਖ਼ੁਦਾ ਦੇ ਅੱਗੇ ਖਾਣਾ ਖਾ ਤੇ ਜੋ ਵੀ ਤੇਰੇ ਫਾਟਕਾਂ ਦੇ ਅੰਦਰ ਹੋਣ, ਉਨ੍ਹਾਂ ਸਾਰਿਆਂ ਦਾ ਹਿੱਸਾ ਕੱਢ। ਮੁਸਾਫ਼ਰ, ਯਤੀਮ ਤੇ ਬੇਵਾ ਜੋ ਵੀ ਤੇਰੇ ਘਰ ਆਉਣ, ਤੂੰ ਉਨ੍ਹਾਂ ਨੂੰ ਰੱਜ ਕੇ ਖਾਣਾ ਖੁਆ ਤਾਕਿ ਰੱਬ ਤੈਨੂੰ ਬਰਕਤ ਬਖ਼ਸ਼ੇ।

ਇਸ ਤੋਂ ਬਿਨਾਂ ਇਕ ਛੁਟਕਾਰੇ ਦੀ ਰਸਮ ਬੜੀ ਸੁੰਦਰ ਹੈ, ਜੋ ਸੱਤਵੇਂ ਵਰ੍ਹੇ ਕਰਨੀ ਪੈਂਦੀ ਹੈ। ਉਸ ਅਨੁਸਾਰ ਜੋ ਕਰਜ਼ ਆਪਣੇ ਗੁਆਂਢੀ ਕੋਲੋਂ ਜਾਂ ਭਰਾ ਕੋਲੋਂ ਲੈਣਾ ਹੋਵੇ, ਉਸ ਨੂੰ ਛੱਡ ਦਿੱਤਾ ਜਾਂਦਾ ਹੈ।

ਗ਼ੁਲਾਮਾਂ ਬਾਬਤ ਲਿਖਿਆ ਹੈ:

> ਜੇ ਤੇਰਾ ਭਰਾ ਕਿਸੇ ਇਬਰਾਨੀ ਮਰਦ ਜਾਂ ਔਰਤ ਨੂੰ ਤੇਰੇ ਕੋਲ ਵੇਚ ਜਾਵੇ ਤੇ ਉਹ ਛੇ ਬਰਸ ਤੇਰੀ ਖ਼ਿਦਮਤ ਕਰੇ ਤਾਂ ਸਤਵੇਂ ਬਰਸ ਤੂੰ ਉਸ ਨੂੰ ਆਜ਼ਾਦ ਕਰ ਦੇ। ਪਰ ਜਦ ਤੂੰ ਉਸ ਨੂੰ ਆਜ਼ਾਦ ਕਰੇਂ ਤਾਂ ਉਸ ਨੂੰ ਖ਼ਾਲੀ ਹੱਥ ਵਿਦਾ ਨਾ ਕਰੀਂ, ਬਲਕਿ ਆਪਣੀ ਭੇਡ, ਬੱਕਰੀ, ਕੋਹਲੂ ਵਿਚੋਂ ਦਿਲ ਖੋਲ੍ਹ ਕੇ ਹਿੱਸਾ ਦੇਵੀਂ। ਜੇ ਉਹ ਇਹ ਕਹੇ ਕਿ ਮੈਂ ਤੇਰੇ ਪਾਸ ਹੀ ਰਹਿਣਾ ਚਾਹੁੰਦਾ ਹਾਂ ਤਾਂ ਤੂੰ ਉਸ ਦੇ ਕੰਨ ਵਿੰਨ੍ਹ ਕੇ ਹਮੇਸ਼ਾ ਲਈ ਆਪਣਾ ਗ਼ੁਲਾਮ ਬਣਾ ਕੇ ਘਰ ਰੱਖ ਲਵੀਂ।

ਰਾਜਨੀਤਕ ਬਣਤਰ ਇਉਂ ਲਿਖੀ ਹੈ:

> ਜਿਸ ਦੇਸ਼ ਉੱਤੇ ਤੁਸੀਂ ਕਾਬਜ਼ ਹੋ ਅਤੇ ਵਸੋਂ ਕਰੋ ਤਾਂ ਉਨ੍ਹਾਂ ਕੌਮਾਂ ਦੇ ਮੁਆਫ਼ਕ ਰਹੋ, ਜਿਹੜੀਆਂ ਆਲੇ ਦੁਆਲੇ ਹਨ। ਤੁਸੀਂ ਹਰ ਹਾਲ ਵਿਚ ਆਪਣੇ ਉੱਤੇ ਇਕ ਬਾਦਸ਼ਾਹ ਕਾਇਮ ਕਰੋ। ਆਪਣੇ ਭਰਾ ਨੂੰ ਹੀ ਬਾਦਸ਼ਾਹ ਕਾਇਮ ਕਰਨਾ, ਕਿਸੇ ਓਪਰੇ ਨੂੰ ਨਹੀਂ। ਪਰ ਉਹ ਆਪਣੇ ਲਈ ਨਾ ਤਾਂ ਬਹੁਤ ਸਾਰੇ ਘੋੜੇ ਇਕੱਠੇ ਕਰੇ, ਨਾ ਬਹੁਤ ਸਾਰੀਆਂ ਜ਼ਨਾਨੀਆਂ ਤੇ ਨਾ ਸੋਨਾ ਰੁਪਿਆ। ਕਿਤਾਬ ਦੀ ਇਕ ਨਕਲ ਆਪਣੇ ਪਾਸ ਰੱਖੇ, ਉਸ ਨੂੰ ਪੜ੍ਹੇ ਤਾਕਿ ਸ਼ਰੀਅਤ ਮੁਤਾਬਕ ਸਾਰਿਆਂ ਦੇ ਹੱਕਾਂ ਦੀ ਰਾਖੀ ਕਰ ਸਕੇ। ਉਹ ਭਰਾਵਾਂ ਵਿਚ ਬਾਦਸ਼ਾਹੀ ਦਾ ਘੁਮੰਡ ਨਾ ਕਰੇ ਤੇ ਸ਼ਰ੍ਹਾ ਦੇ ਹੁਕਮ ਤੋਂ ਏਧਰ ਓਧਰ ਨਾ ਹੋਵੇ।

ਸਦਾਚਾਰ ਦੇ ਕੁਝ ਅਸੂਲ ਇਹ ਹਨ:

ਜੇ ਕੋਈ ਇਸਤਰੀ ਕਰੇ ਤੇ ਉਸ ਦੇ ਨਾਲ ਸੰਗ ਕਰਨ ਤੋਂ ਬਾਅਦ ਉਸ ਉੱਤੇ ਦੋਸ਼ ਲਾਵੇ ਕਿ ਇਹ ਕੁਆਰੀ ਨਹੀਂ ਸੀ, ਤਾਂ ਲੜਕੀ ਦੇ ਮਾਪੇ ਆਪਣੀ ਧੀ ਦੇ ਕੁਆਰ-ਪੁਣੇ ਦੇ ਸਬੂਤ ਲੈ ਕੇ ਸ਼ਹਿਰ ਦੇ ਬਜ਼ੁਰਗਾਂ ਕੋਲ ਜਾਣ ਤੇ ਸਬੂਤ ਸਾਬਤ ਹੋਣ 'ਤੇ ਬਜ਼ੁਰਗ ਉਸ ਸ਼ਖ਼ਸ ਕੋਲੋਂ 100 ਰੁਪਏ ਡੰਡ ਲੈ ਕੇ ਲੜਕੀ ਦੇ ਬਾਪ ਨੂੰ ਦੇਣ ਕਿਉਂਕਿ ਉਸਨੇ ਇਸਰਾਈਲ ਦੀ ਕੁਆਰੀ ਕੁੜੀ ਨੂੰ ਬਦਨਾਮ ਕੀਤਾ ਹੈ। ਉਹ ਉਮਰ ਭਰ ਉਸ ਦੀ ਇਸਤਰੀ ਬਣੀ ਰਹੇ ਤੇ ਬੰਦਾ ਕਦੀ ਵੀ ਉਸ ਨੂੰ ਤਲਾਕ ਨਾ ਦੇ ਸਕੇ। ਪਰੰਤੂ ਜੇ ਇਲਜ਼ਾਮ ਸੱਚਾ ਨਿਕਲੇ; ਲੜਕੀ ਵਿਚ ਕੁਆਰ-ਪੁਣੇ ਦੀਆਂ ਨਿਸ਼ਾਨੀਆਂ ਨਾ ਪਾਈਆਂ ਜਾਣ ਤਾਂ ਲੜਕੀ ਦੇ ਮਾਪੇ ਕੁੜੀ ਨੂੰ ਘਰੋਂ ਬਾਹਰ ਲਿਆਉਣ, ਤੇ ਲੋਕ ਉਸ ਨੂੰ ਪੱਥਰ ਮਾਰ ਮਾਰ ਕੇ ਮਾਰ ਦੇਣ ਕਿਉਂਕਿ ਉਸ ਨੇ ਬਾਪ ਦੇ ਘਰ ਵਿਚ ਹਰਾਮਕਾਰੀ ਕੀਤੀ ਹੈ। ਜੇ ਕੋਈ ਮਰਦ ਕਿਸੇ ਗ਼ੈਰ ਸੁਹਾਗਣ ਨਾਲ ਕੁਸੰਗ ਕਰਦਾ ਫੜਿਆ ਜਾਵੇ ਤਾਂ ਦੋਹਾਂ ਨੂੰ ਮਾਰ ਦਿਓ। ਜੇ ਕੋਈ ਕੁਆਰੀ ਨਾਲ, ਜੋ ਕਿਸੇ ਦੀ ਮੰਗ ਹੋਵੇ, ਕੁਸੰਗ ਕਰਦਾ ਫੜਿਆ ਜਾਵੇ ਤਾਂ ਦੋਹਾਂ ਨੂੰ ਪੱਥਰਾਂ ਨਾਲ ਮਾਰ ਦਿਓ। ਜੇ ਕੋਈ ਮਰਦ ਆਪਣੀ ਕੁਆਰੀ ਮੰਗੇਤਰ ਨੂੰ ਕਿਤੇ ਇਕੱਲਿਆਂ ਮਿਲ ਪਵੇ ਤੇ ਉਸ ਨਾਲ ਸੰਗ ਕਰੇ ਤਾਂ ਲੜਕੀ ਨੂੰ ਕੁਝ ਨਾ ਕਿਹਾ ਜਾਵੇ, ਸਿਰਫ਼ ਮਰਦ ਨੂੰ ਮਾਰ ਦਿੱਤਾ ਜਾਵੇ। ਜੇ ਕੋਈ ਮਰਦ ਕਿਸੇ ਕੁਆਰੀ ਲੜਕੀ ਨਾਲ (ਜੋ ਕਿਸੇ ਦੀ ਮੰਗੇਤਰ ਨਾ ਹੋਵੇ) ਸੰਗ ਕਰੇ ਤਾਂ ਲੜਕੀ ਦੇ ਪਿਉ ਨੂੰ, ਲੜਕੇ ਦੇ ਪਿਉ ਕੋਲੋਂ 50 ਰੁਪਏ ਦਿਵਾਏ ਜਾਣ ਤੇ ਉਹ ਲੜਕੀ ਉਸ ਦੀ ਇਸਤਰੀ ਬਣਾ ਦਿੱਤੀ ਜਾਵੇ ਤੇ ਉਮਰ ਭਰ ਤਲਾਕ ਨਾ ਹੋ ਸਕੇ।

ਇਸ ਤੋਂ ਬਿਨਾਂ ਕਈ ਇਕ ਦੋਸ਼ਾਂ ਵਾਲੇ ਆਦਮੀ ਨੂੰ ਖ਼ੁਦਾ ਦੀ ਜਮਾਇਤ ਵਿਚ ਦਾਖ਼ਲ ਨਾ ਕਰਨ ਦੇ ਹੁਕਮ ਹਨ।

ਭਾਈਚਾਰਕ ਅਸੂਲਾਂ ਵਿਚ ਇਨਸਾਫ਼ ਹਿਤ ਬਦਲੇ 'ਤੇ ਜ਼ੋਰ ਦਿੱਤਾ ਹੈ, ਪਰ ਇਹ ਲਿਖਿਆ ਗਿਆ ਹੈ ਕਿ ਔਲਾਦ ਦੇ ਬਦਲੇ ਬਾਪ ਦਾਦੇ ਨਾ ਮਾਰੇ ਜਾਣ ਤੇ ਬਾਪ ਦਾਦੇ ਦੇ ਬਦਲੇ ਔਲਾਦ ਨਾ ਕਤਲ ਕੀਤੀ ਜਾਵੇ।

ਇਸ ਕਿਸਮ ਦੀ ਹੋਰ ਬਹੁਤ ਸਾਰੀ ਲੰਬੀ ਚੌੜੀ ਸ਼ਰੀਅਤ ਹੈ, ਜਿਸ ਵਿਚ ਬੜੀਆਂ ਬੜੀਆਂ ਸੁੰਦਰ ਗੱਲਾਂ ਹਨ, ਪਰ ਸਭ ਇਥੇ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ। ਮੁਕਦੀ ਗੱਲ ਇਹ ਹੈ ਕਿ ਯਹੂਦੀ ਮਤ ਨੇ ਇਸਰਾਈਲੀ ਕੌਮ ਵਿਚ ਇਕ ਉੱਚਾ ਆਦਰਸ਼ਕ ਚਲਨ, ਨਿਜ-ਇਸ਼ਟ 'ਤੇ ਪੱਕਾ ਵਿਸ਼ਵਾਸ ਤੇ ਆਪਣੇ ਕੌਮੀ ਗੌਰਵ 'ਤੇ ਮਾਣ ਦੀ ਰਖਵਾਲੀ ਸਿਖਾ ਕੇ ਉਨ੍ਹਾਂ ਨੂੰ ਇਕ ਮਜ਼ਬੂਤ ਕੌਮ ਬਣਾਇਆ ਹੈ। ਇਸ ਮਜ਼ਹਬ ਵਿਚ ਹੋਰ ਲੋਕ ਜੋ ਗ਼ੈਰ-ਇਸਰਾਈਲੀ ਹੋਣ, ਸ਼ਾਮਲ ਨਹੀਂ ਹੋ ਸਕਦੇ।

# ਇਬਰਾਹੀਮ

ਸੰਸਾਰ ਦੀ ਮਨੁੱਖ ਜਾਤੀ ਮਜ਼ਹਬ ਦੇ ਲਿਹਾਜ਼ ਨਾਲ ਜਿਨ੍ਹਾਂ ਦੋ ਭਾਗਾਂ ਵਿਚ ਵੰਡੀ ਹੋਈ ਹੈ, ਉਨ੍ਹਾਂ ਵਿਚੋਂ ਇਕ ਭਾਗ ਦਾ ਨਾਮ ਬਨੀ ਇਸਰਾਈਲ ਹੈ, ਜਿਸ ਵਿਚ ਮੁਸਲਮਾਨ, ਈਸਾਈ, ਯਹੂਦੀ ਆਦਿਕ ਵੱਡੀਆਂ ਵੱਡੀਆਂ ਕੌਮਾਂ ਹਨ। ਭਾਵੇਂ ਇਹ ਸਾਰੇ ਆਪਣੇ ਆਪ ਨੂੰ ਹਜ਼ਰਤ ਆਦਮ ਦੀ ਸੰਤਾਨ ਹੀ ਮੰਨਦੇ ਹਨ ਪਰ ਤਾਂ ਵੀ ਅੰਤਲੇ ਨਬੀ ਉੱਤੇ ਹਰ ਮਤ ਦਾ ਅਲਗ ਅਲਗ ਵਿਸ਼ਵਾਸ ਹੈ। ਕੋਈ ਮੁਹੰਮਦ, ਕੋਈ ਈਸਾ, ਕੋਈ ਮੂਸਾ ਨੂੰ ਆਖ਼ਰੀ ਨਬੀ ਮੰਨਦਾ ਹੈ। ਪਰ ਫਿਰ ਵੀ ਹਜ਼ਰਤ ਇਬਰਾਹੀਮ ਨੂੰ ਸਾਰੇ ਦੇ ਸਾਰੇ ਨਬੀ ਮੰਨਦੇ ਹਨ। ਭਾਵੇਂ ਇਸ ਮਹਾਂ ਪੁਰਖ ਦਾ ਜੀਵਨ ਪੁਰਾਣੇ ਸਮੇਂ ਦਾ ਹੋਣ ਕਰਕੇ ਕਿਸੇ ਪੁਸਤਕ ਵਿਚੋਂ ਕੋਈ ਅਜਿਹਾ ਪ੍ਰਮਾਣ ਨਹੀਂ ਲੱਭਦਾ, ਜਿਸ ਨੂੰ ਇਤਿਹਾਸਕ ਆਖਿਆ ਜਾਵੇ ਪਰ ਫਿਰ ਵੀ ਅੱਡੋ-ਅੱਡ ਮਤਾਂ ਦੀਆਂ ਧਾਰਮਿਕ ਪੋਥੀਆਂ ਵਿਚੋਂ ਜੋ ਪਤਾ ਲੱਗਦਾ ਹੈ, ਉਸ ਤੋਂ ਏਸ ਮਹਾਂ ਪੁਰਖ ਦਾ ਇਤਿਹਾਸ ਲਿਖਿਆ ਗਿਆ ਹੈ।

ਇਸ ਦਾ ਪਿਤਾ ਆਜ਼ਰ ਨਾਮੀ ਇਕ ਬੁੱਤਘਾੜਾ ਸੀ। ਉਸ ਸਮੇਂ ਬੁੱਤ-ਪੂਜਾ ਦਾ ਜ਼ੋਰ ਹੋਣ ਕਰਕੇ ਇਸ ਪੇਸ਼ੇ ਵਾਲਿਆਂ ਨੂੰ ਚੋਖੀ ਆਮਦਨ ਹੋ ਜਾਇਆ ਕਰਦੀ ਸੀ। ਪਰ ਇਬਰਾਹੀਮ ਦੀ ਰੁਚੀ ਛੋਟੀ ਉਮਰ ਤੋਂ ਹੀ ਬੁੱਤ-ਪੂਜਾ ਤੋਂ ਉਪਰਾਮ ਸੀ। ਆਖਦੇ ਹਨ ਕਿ ਇਕ ਦਿਨ ਆਜ਼ਰ ਕਿਤੇ ਮੇਲੇ ਵਿਚ ਬੁੱਤ ਵੇਚਣ ਲਈ ਗਿਆ, ਪਰ ਇਬਰਾਹੀਮ ਚਿਤ ਰਾਜ਼ੀ ਨਾ ਹੋਣ ਕਰਕੇ ਘਰ ਹੀ ਰਿਹਾ। ਪਿਤਾ ਦੇ ਜਾਣ ਮਗਰੋਂ ਇਬਰਾਹੀਮ ਨੇ ਉਠ ਕੇ ਬੁੱਤਾਂ ਦੇ ਕਾਰਖ਼ਾਨੇ ਦਾ ਬੂਹਾ ਖੋਲ੍ਹਿਆ ਅਤੇ ਹਥੌੜੇ ਨਾਲ ਛੋਟੇ ਛੋਟੇ ਸਾਰੇ ਬੁੱਤ ਤੋੜ ਦਿੱਤੇ ਤੇ ਵੱਡੇ ਬੁੱਤ ਦਾ ਨੱਕ ਭੰਨ ਕੇ ਹਥੌੜਾ ਉਸਦੇ ਮੋਢੇ 'ਤੇ ਰੱਖ ਛੱਡਿਆ। ਜਦ ਉਸ ਦਾ ਪਿਤਾ ਵਾਪਸ ਆਇਆ ਤਾਂ ਕਾਰਖ਼ਾਨੇ ਦਾ ਬੂਹਾ ਖੋਲ੍ਹਦਿਆਂ ਹੀ ਉਸਨੇ ਕੀ ਵੇਖਿਆ ਕਿ ਸਭ ਬੁੱਤ ਟੁੱਟੇ ਪਏ ਹਨ। ਆਪਣੀ ਪੂੰਜੀ ਨੂੰ ਇਸ ਤਰ੍ਹਾਂ ਬਰਬਾਦ ਹੋਇਆ ਵੇਖ ਕੇ ਆਜ਼ਰ ਬੜਾ ਕ੍ਰੋਧਵਾਨ ਹੋਇਆ ਅਤੇ ਆਪਣੇ ਪੁੱਤਰ ਨੂੰ ਪੁੱਛਣ ਲੱਗਾ ਕਿ ਕੀ ਮੁਆਮਲਾ ਹੈ ? ਲੜਕੇ ਨੇ ਕਿਹਾ ਕਿ ਮੈਂ ਤਾਂ ਬੀਮਾਰ ਪਿਆ ਸਾਂ, ਪਰ ਮੈਂ ਬੁੱਤਾਂ ਦੀ ਲੜਾਈ ਘੋਲ ਦਾ ਰੌਲਾ ਸੁਣਿਆ, ਜਿਸ ਤੋਂ ਪ੍ਰਤੀਤ ਹੁੰਦਾ ਸੀ ਕਿ ਛੋਟੇ ਬੁੱਤ ਵੱਡੇ ਦੇ ਵਿਰੁੱਧ ਕਦੋਂ ਦੇ ਗੋਂਦਾਂ ਗੁੰਦ ਰਹੇ ਸਨ ਅਤੇ ਅੱਜ ਉਨ੍ਹਾਂ ਨੇ ਤੇਰੀ ਗ਼ੈਰ-ਹਾਜ਼ਰੀ ਤੋਂ ਲਾਭ ਉਠਾ ਕੇ ਵੱਡੇ ਬੁੱਤ ਦਾ ਨੱਕ ਭੰਨ ਸੁੱਟਿਆ ਤੇ ਵੱਡੇ ਬੁੱਤ ਨੇ ਕ੍ਰੋਧਵਾਨ ਹੋ ਕੇ ਸਭ ਨੂੰ ਮਾਰ ਦਿੱਤਾ ਹੈ।

ਆਜ਼ਰ ਨੇ ਇਸ ਮੁੰਡੇ ਦੀ ਮਸਕਰੀ 'ਤੇ ਬੜਾ ਰੋਸ ਪ੍ਰਗਟ ਕੀਤਾ ਅਤੇ ਕਹਿਣ ਲੱਗਾ ਕਿ ਮੂਰਖਾ! ਕਦੇ ਬੁੱਤ ਵੀ ਬੋਲਦੇ ਤੇ ਕ੍ਰਿਆ ਕਰਦੇ ਹਨ। ਇਬਰਾਹੀਮ ਨੇ ਹੱਸ ਕੇ ਕਿਹਾ ਕਿ ਜੇ ਇਹ ਕ੍ਰਿਆ ਕਰਨ ਦੇ ਵੀ ਸਮਰੱਥ ਨਹੀਂ ਤਾਂ ਤੁਹਾਡੀ ਕਲਿਆਣ ਕਿਸ ਤਰ੍ਹਾਂ ਕਰਨਗੇ। ਏਹ ਉੱਤਰ ਸੁਣ ਕੇ ਆਜ਼ਰ ਚੁੱਪ ਕਰ ਰਿਹਾ। ਉਸ ਦਿਨ ਤੋਂ ਇਬਰਾਹੀਮ ਨੇ ਬੁੱਤਾਂ ਦੇ ਵਿਰੁੱਧ ਖੁਲ੍ਹੱਮ-ਖੁਲ੍ਹਾ ਪ੍ਰਚਾਰ ਸ਼ੁਰੂ ਕਰ ਦਿੱਤਾ। ਜਦ ਇਸ ਦੇ ਅੰਦਰ ਇਹ ਦ੍ਰਿੜ੍ਹ ਵਿਸ਼ਵਾਸ ਹੋ ਗਿਆ ਕਿ ਬੁੱਤ ਖ਼ੁਦਾ ਨਹੀਂ ਤਾਂ ਚਿਤ ਵਿਚ ਇਹ ਚਿੰਤਾ ਹੋਣ ਲੱਗੀ ਕਿ ਫਿਰ ਖ਼ੁਦਾ ਹੈ ਕੌਣ? ਇਹ ਭੇਦ ਇਬਰਾਹੀਮ 'ਤੇ ਕਿਸ ਤਰ੍ਹਾਂ ਖੁੱਲ੍ਹਾ, ਇਸ ਬਾਰੇ ਇਕ ਬੜੀ ਅਜਬ ਕਥਾ ਮਸ਼ਹੂਰ ਹੈ। ਕਹਿੰਦੇ ਹਨ ਕਿ ਇਸ ਦੇ ਹਿਰਦੇ ਵਿਚ ਪਰਮੇਸ਼ਰ ਦੀ ਢੂੰਡ ਦੀ ਇੱਛਾ ਪੈਦਾ ਹੋਈ ਤਾਂ ਇਸ ਧੁਨ ਵਿਚ ਇਹ ਐਨਾ ਮਸਤ ਹੋਇਆ ਕਿ ਖਾਣਾ ਤੇ ਨੀਂਦ ਹਰਾਮ ਹੋ ਗਈ। ਇਕ ਰਾਤ ਉਸ ਨੇ ਆਸਮਾਨ ਉੱਤੇ ਚਮਕਦੇ ਹੋਏ ਤਾਰੇ ਵੇਖੇ ਤਾਂ ਇਨ੍ਹਾਂ ਦੀ ਸੁੰਦਰਤਾ ਨੂੰ ਦੇਖ ਕੇ ਸਮਝਿਆ ਕਿ ਇਹੀ ਮੇਰੇ ਖ਼ੁਦਾ ਹਨ ਅਤੇ ਉਨ੍ਹਾਂ ਅੱਗੇ ਸਿਜਦਾ ਕਰ ਦਿੱਤਾ। ਪਰ ਇਕ ਦਿਨ ਚੰਦਰਮਾ ਦੇ ਸਾਹਮਣੇ ਜਦ ਉਨ੍ਹਾਂ ਦੀ ਛਬ ਫਿੱਕੀ ਪਈ ਹੋਈ ਵੇਖੀ ਤਾਂ ਚੰਦਰਮਾ ਨੂੰ ਰੱਬ ਜਾਣ ਕੇ ਉਹਨੂੰ ਸਿਜਦਾ ਕਰ ਦਿੱਤਾ। ਪਰ ਜਦ ਸੂਰਜ ਦੇ ਸਾਹਮਣੇ ਚੰਦਰਮਾ ਨੂੰ ਵੀ ਮਾਤ ਦੇਖਿਆ ਤਾਂ ਸੂਰਜ ਨੂੰ ਆਪਣਾ ਰੱਬ ਸਮਝਿਆ। ਫਿਰ ਜਦ ਸੂਰਜ ਸ਼ਾਮ ਨੂੰ ਪੱਛਮ ਜਾ ਕੇ ਡੁੱਬ ਗਿਆ ਤਾਂ ਇਬਰਾਹੀਮ ਨੇ ਖ਼ਿਆਲ ਕੀਤਾ ਕਿ ਇਹ ਚਮਕਣ ਵਾਲੇ ਸਿਤਾਰੇ ਸੁਤੰਤਰ ਕ੍ਰਿਆ ਨਹੀਂ ਕਰਦੇ, ਸਗੋਂ ਇਨ੍ਹਾਂ ਨੂੰ ਚਲਾਉਣ ਵਾਸਤੇ ਕੋਈ ਅਗੰਮੀ ਸ਼ਕਤੀ ਹੈ ਅਤੇ ਉਸ ਸ਼ਕਤੀ ਦਾ ਮਾਲਿਕ, ਜੋ ਸਾਰੇ ਸੰਸਾਰ ਦੇ ਬ੍ਰਹਿਮੰਡਾਂ ਨੂੰ ਚਲਾ ਰਿਹਾ ਹੈ, ਮੇਰਾ ਰੱਬ ਹੈ। ਉਸ ਦਿਨ ਤੋਂ ਹੀ ਇਬਰਾਹੀਮ ਦਾ ਨਿਰਗੁਣ ਅਕਾਲ ਪੁਰਖ ਉੱਤੇ ਵਿਸ਼ਵਾਸ ਹੋ ਗਿਆ।

ਇਬਰਾਹੀਮ ਨੇ ਤਿੰਨ ਸ਼ਾਦੀਆਂ ਕੀਤੀਆਂ। ਇਸ ਦੀਆਂ ਇਸਤਰੀਆਂ ਦੇ ਨਾਮ ਸਾਇਰਾ, ਹਾਜਰਾ ਅਤੇ ਕਤੂਰਾ ਸੀ, ਜਿਨ੍ਹਾਂ ਵਿਚੋਂ ਹਾਜਰਾ ਇਕ ਗ਼ੁਲਾਮ ਨੌਕਰਾਣੀ ਸੀ। ਸਾਇਰਾ ਵਿਚੋਂ ਅਜ਼ਹਾਕ ਅਤੇ ਹਾਜਰਾ ਵਿਚੋਂ ਇਸਮਾਈਲ ਤੇ ਕਤੂਰਾ ਵਿਚੋਂ ਜ਼ਮਰਾਨ ਤੇ ਮਦਾਨ ਆਦਿਕ ਪੁੱਤਰ ਹੋਏ।

ਆਖਦੇ ਹਨ ਕਿ ਇਕ ਵੇਰ ਇਬਰਾਹੀਮ ਦੇ ਦੇਸ਼ ਵਿਚ ਬੜਾ ਕਾਲ ਪੈ ਗਿਆ ਅਤੇ ਉਹ ਮਿਸਰ ਨੂੰ ਚੱਲ ਪਿਆ। ਇਸ ਦੀ ਇਸਤਰੀ ਸਾਇਰਾ ਬਹੁਤ ਖ਼ੂਬਸੂਰਤ ਸੀ, ਇਸ ਲਈ ਰਾਹ ਵਿਚ ਜਰਾਰ ਦੇ ਬਾਦਸ਼ਾਹ ਇਸਬੀ ਮਿਲਕ ਨੇ ਆਪਣੇ ਆਦਮੀ ਭੇਜ ਕੇ ਉਸ ਨੂੰ ਖੋਹ ਲਿਆ। ਪਰ ਰਾਤ ਨੂੰ ਬਾਦਸ਼ਾਹ ਨੇ ਸੁਪਨੇ ਵਿਚ ਬੜਾ ਭੈ ਦੇਖਿਆ ਅਤੇ ਫ਼ਰਿਸ਼ਤੇ ਨੇ ਉਸ ਨੂੰ ਕਿਹਾ ਕਿ ਤੂੰ ਅਤੇ ਤੇਰੀ ਕੌਮ ਨਾਸ ਹੋ ਜਾਓਗੇ, ਕਿਉਂਕਿ ਤੂੰ ਇਕ ਸੁਹਾਗਣ ਇਸਤਰੀ ਨੂੰ ਜਬਰਨ੍ਹ ਆਪਣੇ ਘਰ ਵਿਚ ਪਾ ਲਿਆ ਹੈ। ਰਾਜੇ ਨੇ ਕਿਹਾ ਕਿ ਮੇਰਾ ਇਸ ਦੇ ਵਿਚ ਕੋਈ ਕਸੂਰ ਨਹੀਂ, ਸਗੋਂ ਉਸ ਇਸਤਰੀ ਨੇ ਆਪਣੇ ਪਤੀ ਨੂੰ ਆਪਣਾ ਭਰਾ ਦੱਸਿਆ ਸੀ। ਫ਼ਰਿਸ਼ਤੇ ਨੇ ਕਿਹਾ ਕਿ ਉਹ ਮਨੁੱਖ ਖ਼ੁਦਾ ਦਾ ਨਬੀ ਹੈ ਅਤੇ ਤੂੰ ਉਸਦੀ ਇਸਤਰੀ ਵਾਪਸ ਕਰ ਦੇ, ਜੇ ਉਹ ਤੇਰੇ ਹੱਕ ਵਿਚ ਦੁਆ ਕਰੇਗਾ ਤਾਂ ਤੂੰ ਵਧੇਂ ਫੁੱਲੇਂਗਾ, ਨਹੀਂ ਤਾਂ ਤੂੰ ਅਤੇ ਤੇਰੀ ਕੌਮ ਮਾਰੇ

ਜਾਓਗੇ। ਬਾਦਸ਼ਾਹ ਭੈ-ਭੀਤ ਹੋ ਉੱਠਿਆ ਅਤੇ ਆਪਣੇ ਅਮੀਰਾਂ-ਵਜ਼ੀਰਾਂ ਨੂੰ ਜਦ ਇਹ ਗੱਲ ਦੱਸੀ ਤਾਂ ਸਭ ਨੇ ਕਿਹਾ ਕਿ ਤੂੰ ਉਸ ਇਸਤਰੀ ਨੂੰ ਮਾਣ ਸਹਿਤ ਵਾਪਸ ਕਰ ਦੇ। ਰਾਜੇ ਨੇ ਬਹੁਤ ਸਾਰੀਆਂ ਭੇਡਾਂ, ਬੱਕਰੀਆਂ ਤੇ ਊਠ ਨਾਲ ਦੇ ਕੇ ਸਾਇਰਾ, ਇਬਰਾਹੀਮ ਨੂੰ ਵਾਪਸ ਕਰ ਦਿੱਤੀ।

ਇਬਰਾਹੀਮ ਦੇ ਘਰ ਚੋਖੀ ਉਮਰ ਤਕ ਕੋਈ ਸੰਤਾਨ ਨਾ ਹੋਈ ਤਾਂ ਉਹ ਬੜਾ ਉਦਾਸ ਰਹਿਣ ਲਗ ਪਿਆ। ਆਪਣੇ ਪਤੀ ਨੂੰ ਉਦਾਸ ਦੇਖ ਕੇ ਸਾਇਰਾ ਨੇ ਇਕ ਦਿਨ ਆਖਿਆ ਕਿ ਜੇ ਮੇਰੇ ਵਿਚੋਂ ਕੋਈ ਸੰਤਾਨ ਨਹੀਂ ਹੁੰਦੀ ਤਾਂ ਤੁਸੀਂ ਮੇਰੀ ਨੌਕਰਾਣੀ ਹਾਜਰਾ ਨਾਲ ਨਿਕਾਹ ਕਰ ਲਓ। ਇਹ ਸਲਾਹ ਪੱਕੀ ਹੋ ਗਈ ਅਤੇ ਇਬਰਾਹੀਮ ਨੇ ਉਸ ਨਾਲ ਵਿਆਹ ਕਰ ਲਿਆ। ਥੋੜ੍ਹੇ ਹੀ ਸਮੇਂ ਪਿੱਛੋਂ ਹਾਜਰਾ ਗਰਭਵਤੀ ਹੋ ਗਈ। ਜਦ ਹਾਜਰਾ ਨੇ ਇਹ ਗੱਲ ਦੇਖੀ ਤਾਂ ਉਹ ਆਪਣੀ ਮਾਲਕ ਸਾਇਰਾ ਦੀ ਬੇਅਦਬੀ ਕਰਨ ਲਗ ਪਈ ਤੇ ਸਾਇਰਾ ਨੇ ਗੁੱਸੇ ਹੋ ਕੇ ਉਸ ਨੂੰ ਘਰੋਂ ਕੱਢ ਦਿੱਤਾ। ਇਹ ਵਿਚਾਰੀ ਮੁਸੀਬਤ ਦੀ ਮਾਰੀ ਏਧਰ ਓਧਰ ਫਿਰਦੀ ਫਿਰਾਂਦੀ, ਓੜਕ ਉਸ ਥਾਂ 'ਤੇ ਪਹੁੰਚੀ ਜਿਥੇ ਅੱਜ ਕੱਲ ਸ਼ਹਿਰ ਮੱਕਾ ਵਸਿਆ ਹੋਇਆ ਹੈ। ਏਥੇ ਇਸਦੇ ਪੇਟ ਤੋਂ ਇਕ ਬੱਚਾ ਪੈਦਾ ਹੋਇਆ, ਜਿਸਦਾ ਨਾਮ ਇਸ ਨੇ ਇਸਮਾਈਲ ਰਖਿਆ। ਕਹਿੰਦੇ ਹਨ ਕਿ ਜਦ ਬੱਚੇ ਨੇ ਪਿਆਸ ਨਾਲ ਤੜਫ ਕੇ ਛੜੀਆਂ ਮਾਰਨੀਆਂ ਆਰੰਭ ਕੀਤੀਆਂ ਤਾਂ ਉਥੇ ਕੁਦਰਤ ਵਲੋਂ ਇਕ ਚਸ਼ਮਾ ਪੈਦਾ ਹੋਇਆ, ਜਿਹੜਾ ਕਿ ਅੱਜ ਤੱਕ ਮੱਕੇ ਵਿਚ ਮੌਜੂਦ ਹੈ। ਇਸ ਮੁਕਾਮ 'ਤੇ ਬਹੁਤ ਕਰਕੇ ਅਰਬ ਦੇ ਸੁਦਾਗਰ ਆਣ ਕੇ ਠਹਿਰਿਆ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਹੀ ਇਕ ਮੱਕੀ ਨਾਮੀ ਸੁਦਾਗਰ ਆਇਆ, ਜਿਸ ਦੇ ਨਾਮ 'ਤੇ ਮੱਕਾ ਸ਼ਹਿਰ ਆਬਾਦ ਹੋਇਆ। ਇਹ ਪੁਰਸ਼ ਬੜਾ ਹੀ ਦਿਆਲੂ ਤੇ ਪਰਉਪਕਾਰੀ ਸੀ। ਇਸਨੇ ਇਕ ਅਪਦਾ ਦੀ ਮਾਰੀ ਇਸਤਰੀ ਤੇ ਉਸ ਦੇ ਛੋਟੇ ਬੱਚੇ ਨੂੰ ਦੇਖ ਕੇ ਬੜਾ ਤਰਸ ਕੀਤਾ; ਉਸ ਨੂੰ ਆਉਂਦੇ ਜਾਂਦੇ ਮੁਸਾਫ਼ਰਾਂ ਨੂੰ ਪਾਣੀ ਪਿਲਾਉਣ 'ਤੇ ਮੁਕੱਰਰ ਕਰ ਦਿੱਤਾ ਅਤੇ ਕੁਝ ਰੋਜ਼ੀਨਾ ਇਸ ਦੀ ਉਪਜੀਵਕਾ ਲਈ ਬੰਨ੍ਹ ਦਿੱਤਾ। ਕੁਝ ਦਿਨਾਂ ਪਿੱਛੋਂ ਇਸ ਦੀ ਮਾਇਕੀ ਹਾਲਤ ਚੰਗੀ ਹੋ ਗਈ ਅਤੇ ਸਹਿਜੇ ਸਹਿਜੇ ਇਬਰਾਹੀਮ ਨੂੰ ਵੀ ਪਤਾ ਲੱਗ ਗਿਆ ਕਿ ਉਹਦੀ ਇਸਤਰੀ ਅਤੇ ਪੁੱਤਰ ਫਲਾਣੇ ਜੰਗਲ ਵਿਚ ਰਹਿੰਦੇ ਹਨ। ਇਬਰਾਹੀਮ ਨੇ ਜਾ ਕੇ ਹਾਜਰਾ ਅਤੇ ਇਸਮਾਈਲ ਨੂੰ ਆਪਣੇ ਘਰ ਲੈ ਤਾਂ ਆਂਦਾ, ਪਰ ਦੋਹਾਂ ਇਸਤਰੀਆਂ ਦਾ ਮੇਲ-ਮਿਲਾਪ ਨਾ ਹੋਵੇ। ਇਬਰਾਹੀਮ ਨੇ ਪਰਮੇਸ਼ਰ ਅੱਗੇ ਪ੍ਰਾਰਥਨਾ ਕੀਤੀ ਕਿ ਕਿਸੇ ਤਰ੍ਹਾਂ ਇਹ ਲੜਾਈ ਬਖੇੜਾ ਮੇਰੇ ਘਰ ਵਿਚੋਂ ਬੰਦ ਹੋ ਜਾਵੇ। ਗ਼ੈਬ ਥੀਂ ਆਵਾਜ਼ ਆਈ ਕਿ ਸਾਇਰਾ ਦੇ ਘਰ ਵੀ ਲੜਕਾ ਪੈਦਾ ਹੋਵੇਗਾ ਅਤੇ ਤੂੰ ਉਸ ਦਾ ਨਾਮ ਅਜ਼ਹਾਕ ਰੱਖੀਂ। ਇਬਰਾਹੀਮ ਨੇ ਇਸ ਗੱਲ 'ਤੇ ਬੜਾ ਅਚੰਭਾ ਕੀਤਾ, ਕਿਉਂਕਿ ਉਸ ਵੇਲੇ ਉਸ ਦੀ ਉਮਰ ਨੱਬੇ ਬਰਸ ਦੀ ਸੀ ਅਤੇ ਸਾਇਰਾ ਨੂੰ ਹੁਣ ਰਿਤੂ ਆਉਣੇ ਵੀ ਬੰਦ ਹੋ ਚੁੱਕੇ ਸਨ। ਪਰ ਫਿਰ ਵੀ ਅਕਾਲ ਪੁਰਖ ਦੀ ਅਗੰਮ ਸ਼ਕਤੀ ਤੋਂ ਅਜਿਹੀ ਕ੍ਰਿਪਾ ਹੋਈ ਕਿ ਸਾਇਰਾ ਦੇ ਘਰ ਲੜਕਾ ਹੋ ਗਿਆ। ਪਰਮੇਸ਼ਰ ਨੇ ਹੁਕਮ ਦਿੱਤਾ ਕਿ ਤੂੰ ਆਪਣੇ ਲੜਕੇ ਨੂੰ ਖਤਨਾ (ਸੁੰਨਤੀ) ਕਰੀਂ। ਇਬਰਾਹੀਮ ਨੇ ਅਜਿਹਾ ਹੀ ਕੀਤਾ ਅਤੇ

ਉਸ ਦਿਨ ਤੋਂ ਹੀ ਬਨੀ ਇਸਰਾਈਲ ਦੀਆਂ ਕੌਮਾਂ ਵਿਚ ਖਤਨਾ ਕਰਨ ਦਾ ਰਿਵਾਜ ਚਲਿਆ ਆਉਂਦਾ ਹੈ।

ਭਾਵੇਂ ਇਬਰਾਹੀਮ ਦੇ ਈਸ਼ਵਰ-ਪ੍ਰੇਮ ਅਤੇ ਭਗਤੀ-ਭਾਵ ਦੀਆਂ ਕਈ ਸਾਖੀਆਂ ਮਸ਼ਹੂਰ ਹਨ, ਪਰ ਉਨ੍ਹਾਂ ਸਾਰੀਆਂ ਵਿਚੋਂ ਇਬਰਾਹੀਮ ਦੇ ਪੁੱਤਰ ਦੀ ਕੁਰਬਾਨੀ ਦੇਣਾ, ਇਕ ਖ਼ਾਸ ਦਰਜਾ ਰਖਦਾ ਹੈ। ਉਹ ਕਥਾ ਇਸ ਤਰ੍ਹਾਂ ਹੈ:

ਇਕ ਦਿਨ ਪਰਮੇਸ਼ਰ ਨੇ ਇਬਰਾਹੀਮ ਨੂੰ ਪੁੱਛਿਆ ਕਿ ਕੀ ਤੂੰ ਮੇਰੇ ਨਾਲ ਪਿਆਰ ਕਰਦਾ ਹੈਂ? ਇਬਰਾਹੀਮ ਨੇ ਕਿਹਾ ਕਿ ਹਾਂ, ਮੈਂ ਤੇਰਾ ਆਸ਼ਕ ਹਾਂ। ਪ੍ਰਭੂ ਨੇ ਜਵਾਬ ਦਿੱਤਾ ਕਿ ਜੇ ਤੂੰ ਮੇਰਾ ਪਿਆਰਾ ਹੈਂ ਤਾਂ ਮੇਰੇ ਰਸਤੇ ਵਿਚ ਆਪਣੀ ਸਭ ਤੋਂ ਪਿਆਰੀ ਚੀਜ਼ ਆਪਣੇ ਬੇਟੇ ਅਜ਼ਹਾਕ ਦੀ ਕੁਰਬਾਨੀ ਦੇਹ। ਇਬਰਾਹੀਮ ਨੇ ਇਹ ਗੱਲ ਪ੍ਰਵਾਨ ਕਰ ਲਈ ਅਤੇ ਇਕਰਾਰ ਕੀਤਾ ਕਿ ਮੈਂ ਆਪਣੇ ਬੱਚੇ ਨੂੰ ਕੁਰਬਾਨ ਕਰਾਂਗਾ। ਉਸ ਨੇ ਘਰ ਆ ਕੇ ਜਦ ਆਪਣੀ ਇਸਤਰੀ ਨਾਲ ਸਲਾਹ ਕੀਤੀ ਤਾਂ ਉਸ ਨੇ ਕਿਹਾ ਕਿ ਇਹ ਬੜਾ ਚੰਗਾ ਕੰਮ ਹੈ। ਜੇ ਸਾਡਾ ਬੱਚਾ ਪ੍ਰਭੂ ਦੇ ਰਸਤੇ ਵਿਚ ਕੁਰਬਾਨ ਹੋ ਜਾਏ ਤਾਂ ਸਾਨੂੰ ਹੋਰ ਕੀ ਚਾਹੀਦਾ ਹੈ। ਇਬਰਾਹੀਮ ਨੇ ਪੁੱਤਰ ਤੋਂ ਪੁੱਛਿਆ ਤਾਂ ਉ. ਵੀ ਤਿਆਰ ਸੀ। ਅਗਲੀ ਸਵੇਰ ਉਸ ਨੇ ਆਪਣਾ ਗਧਾ ਤਿਆਰ ਕੀਤਾ ਅਤੇ ਪਹਾੜੀ 'ਤੇ, ਜਿਥੇ ਕਿ ਕੁਰਬਾਨਗਾਹ ਸੀ, ਪੁੱਜਾ। ਜਦ ਛੁਰੀ ਲੈ ਕੇ ਬੱਚੇ ਨੂੰ ਜ਼ਿਬਹ ਕਰਨ ਲੱਗਾ ਤਾਂ ਉਸ ਦੀਆਂ ਅੱਖਾਂ ਨੇ ਕਿਹਾ ਨਾ ਮੰਨਿਆ ਤੇ ਉਸ ਨੇ ਬਿਸਮਿਲ ਬੱਚੇ ਦੇ ਦ੍ਰਿਸ਼ ਨੂੰ ਸਹਾਰਨ ਦੇ ਯੋਗ ਨਾ ਸਮਝਦੇ ਹੋਏ, ਆਪਣੀਆਂ ਅੱਖਾਂ 'ਤੇ ਪੱਟੀ ਬੰਨ੍ਹ ਲਈ। ਪਰ ਜਦ ਬੱਚੇ ਦੇ ਗਲ 'ਤੇ ਛੁਰੀ ਚਲਾਈ ਤਾਂ ਪ੍ਰਭੂ ਦੀ ਐਸੀ ਲੀਲ੍ਹਾ ਹੋਈ ਕਿ ਬੱਚੇ ਦੀ ਥਾਂ 'ਤੇ ਦੁੰਬਾ ਹੋ ਗਿਆ। ਜਦ ਇਬਰਾਹੀਮ ਨੇ ਅੱਖਾਂ ਖੋਲ੍ਹੀਆਂ ਤਾਂ ਦੇਖਿਆ ਕਿ ਪੁੱਤਰ ਚੰਗਾ ਭਲਾ ਅਤੇ ਦੁੰਬਾ ਕਤਲ ਹੋਇਆ ਪਿਆ ਸੀ। ਇਬਰਾਹੀਮ ਨੇ ਪ੍ਰਭੂ ਦਾ ਸ਼ੁਕਰ ਕੀਤਾ ਅਤੇ ਉਸ ਦੇ ਮਨ ਵਿਚ ਹੋਰ ਵੀ ਦ੍ਰਿੜ੍ਹ ਵਿਸ਼ਵਾਸ ਹੋ ਗਿਆ ਕਿ ਪ੍ਰਭੂ ਭਗਤ-ਵਛਲ ਹੈ। ਫਿਰ ਤਾਂ ਉਸ ਨੇ ਹਰ ਜਗ੍ਹਾ ਪਰਮੇਸ਼ਰ ਦੇ ਮੰਡਲ ਅਤੇ ਬੁੱਤਾਂ ਦੇ ਖੰਡਨ ਦਾ ਪ੍ਰਚਾਰ ਆਰੰਭ ਕਰ ਦਿੱਤਾ।

ਜਿਵੇਂ ਕਿ ਸੰਸਾਰ ਦਾ ਆਮ ਕਾਇਦਾ ਹੈ, ਸੱਚ ਦੇ ਵਿਰੋਧੀ ਅਤੇ ਮਿਥਿਆ ਬੁੱਤਾਂ ਨੂੰ ਪੂਜਣ ਵਾਲੇ ਲੋਕਾਂ ਨੇ ਹਕੂਮਤ ਦਾ ਆਸਰਾ ਲਿਆ। ਉਨ੍ਹਾਂ ਬੇਅੰਤ ਕਸ਼ਟਾਂ ਵਿਚੋਂ ਜਿਹੜੇ ਕਿ ਇਬਰਾਹੀਮ ਨੂੰ ਗਿਆਨ ਪ੍ਰਚਾਰ ਕਰਨ ਦੇ ਬਦਲੇ ਸਹਾਰਨੇ ਪਏ, ਇਕ ਇਹ ਸੀ ਕਿ ਇਕ ਦਿਨ ਇਨ੍ਹਾਂ ਅੰਧ-ਵਿਸ਼ਵਾਸੀ ਭਗਤਾਂ ਨੇ ਹਕੂਮਤ ਦੀ ਓਟ ਲੈ ਕੇ, ਬਹੁਤ ਸਾਰੇ ਅੰਗਿਆਰਾਂ ਦਾ ਇਕ ਢੇਰ 'ਕੱਠਾ ਕੀਤਾ ਅਤੇ ਇਸ ਮਹਾਂ ਪੁਰਖ ਨੂੰ ਕਿਹਾ ਕਿ ਜੇ ਤੇਰਾ ਪ੍ਰਭੂ ਸੱਚਾ ਹੈ ਤਾਂ ਤੂੰ ਇਨ੍ਹਾਂ ਅੱਗ ਦਿਆਂ ਭਖਦਿਆਂ ਅੰਗਿਆਰਾਂ 'ਤੇ ਤੁਰ ਕੇ ਵਿਖਾ। ਇਬਰਾਹੀਮ ਨੇ, ਜਿਸ ਦੇ ਹਿਰਦੇ ਵਿਚ ਈਸ਼ਵਰੀ ਵਿਸ਼ਵਾਸ ਦੀ ਕਾਂਗ ਡਾਢੇ ਜ਼ੋਰ ਨਾਲ ਆਈ ਹੋਈ ਸੀ, ਇਨ੍ਹਾਂ ਦਾ ਬਚਨ ਮੰਨ ਲਿਆ ਅਤੇ ਝੱਟ ਅੰਗਿਆਰਾਂ ਵਿਚ ਛਾਲ ਮਾਰ ਦਿੱਤੀ। ਪਰ ਲੋਕ ਇਹ ਗੱਲ ਦੇਖ ਕੇ ਬੜੇ ਅਸਚਰਜ ਹੋਏ ਕਿ ਜਿਸ ਵਕਤ ਇਸ ਮਹਾਤਮਾ ਨੇ ਅੱਗ ਵਿਚ ਛਾਲ ਮਾਰੀ, ਸਾਰੇ ਅੰਗਾਰੇ ਫੁੱਲ ਬਣ ਗਏ ਅਤੇ ਉਹ ਬਲਦੀ ਹੋਈ ਚਿਖਾ

ਫੁਲਵਾੜੀ ਦਾ ਨਮੂਨਾ ਨਜ਼ਰ ਆਉਣ ਲੱਗੀ।

ਇਸ ਦਾ ਈਸ਼ਵਰੀ ਪ੍ਰੇਮ ਅਤੇ ਸਿਦਕ ਇਤਨਾ ਮਸ਼ਹੂਰ ਹੋਇਆ ਕਿ ਇਸ ਨੂੰ ਅੱਜ ਤਕ ਬਨੀ ਇਸਰਾਈਲ ਵਿਚ ਹੋ ਗੁਜ਼ਰੇ ਨਬੀਆਂ ਵਿਚੋਂ ਖਲੀਲਉੱਲਾ ਆਖਦੇ ਹਨ, ਜਿਸ ਦੇ ਅਰਥ ਹਨ—ਪਰਮੇਸ਼ਰ ਦਾ ਪਿਆਰਾ ਦੋਸਤ। ਮੱਕੇ ਵਿਚ ਜੋ ਕਾਅਬਾ ਨਾਮੀ ਮੰਦਰ ਹੈ, ਉਸ ਦੀ ਬੁਨਿਆਦ ਵੀ ਪਹਿਲਾਂ ਇਬਰਾਹੀਮ ਨੇ ਹੀ ਰੱਖੀ ਸੀ, ਜਿਸ ਨੂੰ ਕਿ ਪਿੱਛੋਂ ਕਈ ਵਾਰੀ ਅੱਡ ਅੱਡ ਲੋਕਾਂ ਨੇ ਨਵੇਂ ਸਿਰੇ ਤੋਂ ਬਣਵਾਇਆ ਅਤੇ ਮੁਰੰਮਤ ਕੀਤਾ।

# ਜ਼ਰਤੁਸ਼ਤ

ਹਿੰਦੂ, ਮੁਸਲਮਾਨ ਤੇ ਸਿੱਖ ਆਦਿ ਕੌਮਾਂ ਤੋਂ ਬਿਨਾ ਭਾਰਤ ਵਿਚ ਇਕ ਹੋਰ ਛੋਟੀ ਜਿਹੀ ਕੌਮ ਹੈ, ਜਿਸ ਨੂੰ ਪਾਰਸੀ ਕਹਿੰਦੇ ਹਨ। ਇਹ ਲੋਕ ਗਿਣਤੀ ਵਿਚ ਤਾਂ ਬਹੁਤ ਥੋੜ੍ਹੇ ਹਨ, ਪਰ ਵਿਦਵਾਨ, ਵਪਾਰੀ ਅਤੇ ਧਨੀ ਹੋਣ ਕਰਕੇ ਸਾਰੇ ਦੇਸ਼ ਦੀਆਂ ਕੌਮਾਂ ਵਿਚ ਉੱਘੇ ਹਨ। ਮੁੰਬਈ, ਕਲਕੱਤਾ ਆਦਿ ਵੱਡਿਆਂ ਸ਼ਹਿਰਾਂ ਵਿਚ ਇਨ੍ਹਾਂ ਦਾ ਵਪਾਰ ਅਤੇ ਕੋਠੀਆਂ ਹਨ।

ਪਾਰਸੀ ਸ਼ਬਦ ਫ਼ਾਰਸੀ ਤੋਂ ਬਣਿਆ ਹੈ ਤੇ ਇਤਿਹਾਸ ਦੱਸਦਾ ਹੈ ਕਿ ਇਹ ਲੋਕ ਫ਼ਾਰਸ ਤੋਂ ਆ ਕੇ ਏਥੇ ਵੱਸੇ ਹਨ। ਇਹ ਲੋਕ ਅਗਨੀ ਦੀ ਪੂਜਾ ਕਰਦੇ ਹਨ, ਇਸੇ ਲਈ ਇਨ੍ਹਾਂ ਨੂੰ ਆਤਸ਼-ਪ੍ਰਸਤ (ਅੱਗ-ਪੂਜ) ਆਖਦੇ ਹਨ। ਇਨ੍ਹਾਂ ਦੇ ਮਤ ਨੂੰ ਜ਼ਰਤੁਸ਼ਤ ਨੇ ਸ਼ੁਰੂ ਕੀਤਾ, ਜਿਹੜਾ ਕਿ ਮਸੀਹ ਤੋਂ 600 ਸਾਲ ਪਹਿਲਾਂ ਫ਼ਾਰਸ ਦੇ ਅਜ਼ਰਬਾਈਜਾਨ ਪ੍ਰਾਂਤ ਦੇ ਵਰਮੀਆ ਸ਼ਹਿਰ ਵਿਚ ਪੈਦਾ ਹੋਇਆ ਸੀ। ਇਸਦੇ ਜਨਮ ਦੀ ਬਾਬਤ ਕਈ ਕਿੱਸੇ ਹਨ। ਬੈਰਾਮ ਆਪਣੀ *ਸਾਰਸਤਾਨ* ਨਾਮੀ ਪੁਸਤਕ ਵਿਚ ਲਿਖਦਾ ਹੈ ਕਿ ਜਦ ਪ੍ਰਿਥਵੀ ਪਾਪ ਨਾਲ ਭਾਰੀ ਹੋ ਗਈ ਤਾਂ ਯਜ਼ਦਾਨ (ਪ੍ਰਭੂ) ਨੇ ਸੋਚਿਆ ਕਿ ਕੋਈ ਨਬੀ ਘੱਲੇ। ਉਸਨੇ ਫ਼ਰੀਦੋਂ ਦੀ ਪਵਿੱਤਰ ਕੁਲ ਨੂੰ ਇਸ ਕੰਮ ਲਈ ਯੋਗ ਸਮਝਿਆ ਤੇ ਉਸ ਘਰਾਣੇ ਵਿਚੋਂ ਪੁਰਸ਼ਾਸਪ ਅਤੇ ਉਸੇ ਕੁਲ ਦੀ ਦਗ਼ਦੋਆ ਨਾਮੀਂ ਲੜਕੀ ਨੂੰ ਨਬੀ ਦੇ ਮਾਤਾ ਪਿਤਾ ਦਾ ਮਾਣ ਬਖ਼ਸ਼ਿਆ। ਕਹਿੰਦੇ ਹਨ ਕਿ ਜ਼ਰਤੁਸ਼ਤ ਦੇ ਪਿਤਾ ਕੋਲ ਇਕ ਗਾਂ ਸੀ। ਜਦ ਉਹ ਜੰਗਲ ਵਿਚ ਚੁਗਣ ਵਾਸਤੇ ਗਈ ਤਾਂ ਉਸਨੇ ਇਕ ਬ੍ਰਿਛ ਦੇ ਡਿੱਗੇ ਹੋਏ ਪੱਤੇ ਖਾਧੇ ਅਤੇ ਉਸਦੇ ਦੁੱਧ ਤੋਂ ਜ਼ਰਤੁਸਤ ਦੇ ਪਿਤਾ ਵਿਚ ਖ਼ੂਨ ਅਤੇ ਬਿੰਦ ਉਤਪਤ ਹੋਈ। ਇਸੇ ਲਈ ਇਸ ਮਤ ਵਿਚ ਖ਼ੁਸ਼ਕ ਪੱਤੇ ਖਾਣੇ ਜਾਇਜ਼ ਸਮਝੇ ਗਏ ਹਨ। ਉਨ੍ਹਾਂ ਦਾ ਖ਼ਿਆਲ ਹੈ ਕਿ ਹਰੇ ਪੱਤੇ ਖਾਣ ਨਾਲ ਬਨਸਪਤੀ ਦੀ ਆਤਮਾ ਨੂੰ ਦੁਖ ਪਹੁੰਚਦਾ ਹੈ। ਜਦ ਦਗ਼ਦੋਆ ਗਰਭਵਤੀ ਹੋਈ ਤਾਂ ਉਸਨੇ ਪੰਜਵੇਂ ਮਹੀਨੇ ਇਕ ਸੁਪਨਾ ਦੇਖਿਆ ਕਿ ਆਸਮਾਨ ਉੱਤੇ ਕਾਲੇ ਬੱਦਲ ਆ ਰਹੇ ਹਨ; ਹਨੇਰ ਘੁੱਪ ਹੋਣ ਕਰਕੇ ਚੰਦਰਮਾ ਅਤੇ ਤਾਰੇ ਛੁਪ ਗਏ ਹਨ। ਪਸ਼ੂ-ਪੰਛੀ ਭੈ-ਭੀਤ ਹੋਏ, ਦੌੜੇ ਜਾ ਰਹੇ ਹਨ। ਪੰਛੀਆਂ ਵਿਚੋਂ ਇਕ ਬਾਜ਼ ਆਇਆ ਅਤੇ ਉਸਨੇ ਦਗ਼ਦੋਆ ਦਾ ਪੇਟ ਪਾੜ ਕੇ ਬੱਚਾ ਵਿਚੋਂ ਕੱਢ ਲਿਆ। ਉਹ ਚਾਹੁੰਦੀ ਸੀ ਕਿ ਰੌਲਾ ਮਚਾਵੇ ਪਰ ਬੱਚੇ ਨੇ ਮਨ੍ਹਾ ਕੀਤਾ ਕਿ ਨਾ ਡਰ, ਬਾਜ਼ ਮੇਰਾ ਦੋਸਤ ਹੈ; ਉਹ ਚੁੱਪ ਕਰ ਗਈ। ਤਦ ਇਕ ਜਵਾਨ ਆਸਮਾਨ ਤੋਂ ਉਤਰਿਆ ਜਿਸਦਾ

ਲਿਬਾਸ ਨੂਰਾਨੀ ਸੀ ਅਤੇ ਉਸਦੇ ਹੱਥ ਵਿਚ ਇਕ ਨੂਰ ਦੀ ਛੜੀ ਅਤੇ ਕਿਤਾਬ ਸੀ। ਉਸਨੇ ਛੜੀ ਬਾਜ਼ ਨੂੰ ਮਾਰੀ ਤੇ ਉਹ ਉੱਡ ਗਿਆ; ਜਵਾਨ ਨੇ ਬੱਚਾ ਚੁਕ ਕੇ ਦਗਦੋਆ ਦੇ ਪੇਟ ਵਿਚ ਪਾ ਦਿੱਤਾ। ਜਵਾਨ ਨੇ ਕਿਹਾ ਕਿ ਹੇ ਅਬਲਾ! ਨਾ ਡਰ, ਯਜ਼ਦਾਨ ਤੇਰੇ ਪੁੱਤਰ ਦਾ ਰਾਖਾ ਹੈ, ਇਹ ਨਬੀ ਹੋਵੇਗਾ। ਥੋੜ੍ਹੇ ਚਿਰ ਪਿੱਛੋਂ ਉਹ ਉਠੀ ਅਤੇ ਆਪਣਾ ਸੁਪਨਾ ਨਜੂਮੀਆਂ ਨੂੰ ਜਾ ਕੇ ਦੱਸਿਆ। ਉਨ੍ਹਾਂ ਨੇ ਕਿਹਾ ਕਿ ਜੇ ਬੱਚਾ ਜਨਮ ਸਮੇਂ ਹੱਸੇ ਤਾਂ ਉਸ ਦਾ ਨਾਮ ਜ਼ਰਤੁਸ਼ਤ ਰੱਖੀਂ, ਉਹ ਪੈਗ਼ੰਬਰ ਹੋਵੇਗਾ ਅਤੇ ਬੁਰਿਆਂ ਦੀ ਜੜ੍ਹ ਉਖੇੜੇਗਾ। ਜਦ ਬੱਚਾ ਪੈਦਾ ਹੋਇਆ ਤਾਂ ਬੜੇ ਜ਼ੋਰ ਨਾਲ ਹੱਸਿਆ। ਇਹ ਕਰਾਮਾਤ ਸਭ ਦੂਰ ਨੇੜੇ ਦਿਆਂ ਨੇ ਸੁਣੀ ਅਤੇ ਹੁੰਦੇ ਹੁੰਦੇ ਬਾਦਸ਼ਾਹ ਤਕ ਖ਼ਬਰ ਪਹੁੰਚ ਗਈ। ਬਾਦਸ਼ਾਹ ਸ਼ੈਤਾਨ ਦੀ ਪੂਜਾ ਕਰਦਾ ਸੀ ਤੇ ਜਾਦੂਗਰਾਂ 'ਤੇ ਭਰੋਸਾ ਰੱਖਦਾ ਸੀ। ਦਰਵੇਸ਼ਾਂ ਅਤੇ ਜੋਤਸ਼ੀਆਂ ਤੋਂ ਉਸ ਨੇ ਸੁਣਿਆ ਹੋਇਆ ਸੀ ਕਿ ਜ਼ਰਤੁਸ਼ਤ ਪੈਦਾ ਹੋਵੇਗਾ ਅਤੇ ਅਹਿਰਮਨੀ (ਸ਼ੈਤਾਨੀ) ਮਤ ਦਾ ਨਾਸ਼ ਕਰੇਗਾ। ਬਾਦਸ਼ਾਹ ਕ੍ਰੋਧ ਵਿਚ ਆ ਗਿਆ ਅਤੇ ਉਸਨੇ ਜਨਮ ਅਸਥਾਨ 'ਤੇ ਪੁੱਜ ਕੇ ਬੱਚੇ ਨੂੰ ਕਤਲ ਕਰਨਾ ਚਾਹਿਆ। ਜਦ ਤਲਵਾਰ ਖਿੱਚੀ ਤਾਂ ਹੱਥ ਉੱਤੇ ਦਾ ਉੱਤੇ ਹੀ ਰਹਿ ਗਿਆ। ਅਖ਼ੀਰ ਜਾਦੂਗਰਾਂ ਦੇ ਜ਼ਿੰਮੇ ਲਾਇਆ ਕਿ ਬੱਚੇ ਨੂੰ ਮਾਰ ਮੁਕਾਓ। ਜਾਦੂਗਰਾਂ ਦਾ ਜਥਾ ਆਇਆ ਅਤੇ ਜ਼ਰਤੁਸ਼ਤ ਨੂੰ ਉਸ ਦੇ ਪਿਤਾ ਕੋਲੋਂ ਖੋਹ ਕੇ ਅੱਗ ਵਿਚ ਸੁੱਟ ਦਿੱਤਾ ਅਤੇ ਆਪ ਰਾਜਾ ਨੂੰ ਵਧਾਈ ਦੇਣ ਲਈ ਭੱਜੇ। ਰੱਬ ਦੀ ਕੁਦਰਤ, ਅੱਗ ਪਾਣੀ ਹੋ ਗਈ ਅਤੇ ਜ਼ਰਤੁਸ਼ਤ ਇਸ ਵਿਚ ਮਿੱਠੀ ਨੀਂਦੇ ਸੌਂ ਗਿਆ। ਜਦ ਉਸ ਦੀ ਮਾਤਾ ਨੂੰ ਪਤਾ ਲੱਗਾ ਤਾਂ ਉਹ ਭੱਜੀ ਆਈ ਅਤੇ ਬੱਚੇ ਨੂੰ ਲਿਜਾ ਕੇ ਘਰ ਵਿਚ ਲੁਕਾ ਦਿੱਤਾ। ਇਸ ਗੱਲ ਤੋਂ ਕਈਆਂ ਦਾ ਇਹ ਨਿਸ਼ਚਾ ਹੈ ਕਿ ਜ਼ਰਤੁਸ਼ਤ ਅੱਗ ਵਿਚੋਂ ਪੈਦਾ ਹੋਇਆ ਹੈ। ਕੁਝ ਦਿਨਾਂ ਪਿੱਛੋਂ ਜਦ ਜਾਦੂਗਰਾਂ ਨੂੰ ਪਤਾ ਲੱਗਾ ਕਿ ਉਹ ਜ਼ਿੰਦਾ ਹੈ ਤਾਂ ਉਨ੍ਹਾਂ ਨੇ ਫਿਰ ਫੜ ਮੰਗਾਇਆ ਅਤੇ ਇਕ ਅਜਿਹੀ ਤੰਗ ਗਲੀ ਵਿਚ ਰੱਖ ਦਿੱਤਾ, ਜਿਥੋਂ ਸ਼ਹਿਰ ਦੇ ਸਭ ਪਸ਼ੂ ਲੰਘਣੇ ਸਨ, ਪਰ ਇਕ ਗਾਂ ਭੱਜੀ ਆਈ ਅਤੇ ਆਪਣੇ ਦੋ ਪੈਰ ਬੱਚੇ ਦੀ ਸਰ੍ਹਾਂਦੀ ਤੇ ਦੋ ਪੈਰਾਂ ਵੱਲ ਰੱਖ ਕੇ ਉਸ ਨੂੰ ਵਿਚਕਾਰ ਕਰ ਲਿਆ। ਫਿਰ ਉਸ ਨੂੰ ਉਸ ਤੋਂ ਭੀ ਭੀੜੀ ਗਲੀ ਵਿਚ ਰੱਖ ਕੇ ਉਪਰੋਂ ਘੋੜੇ ਲੰਘਾਉਣ ਦਾ ਹੁਕਮ ਹੋਇਆ। ਜਦੋਂ ਘੋੜਿਆਂ ਨੇ ਭੀ ਨਾ ਮਾਰਿਆ ਤਾਂ ਇਹ ਸਲਾਹ ਹੋਈ ਕਿ ਬਘਿਆੜਾਂ ਦੇ ਬਹੁਤ ਸਾਰੇ ਬੱਚੇ ਮਾਰ ਕੇ, ਜਦ ਉਹ ਕ੍ਰੋਧ ਵਿਚ ਆ ਜਾਣ ਤਾਂ ਰਸਤੇ ਵਿਚ ਇਸ ਬੱਚੇ ਨੂੰ ਸੁੱਟ ਦਿੱਤਾ ਜਾਵੇ। ਫਿਰ ਅਜਿਹਾ ਹੀ ਕੀਤਾ ਗਿਆ। ਜਦ ਬਘਿਆੜ ਆਪਣੇ ਬੱਚਿਆਂ ਦੇ ਮਾਰੇ ਜਾਣ ਕਰਕੇ, ਕ੍ਰੋਧਾਤੁਰ ਹੋ ਕੇ ਬੱਚੇ ਨੂੰ ਚੀਰਨ ਲੱਗੇ ਤਾਂ ਉਨ੍ਹਾਂ ਦੇ ਮੂੰਹ ਅੱਡੇ ਦੇ ਅੱਡੇ ਰਹਿ ਗਏ; ਬੰਦ ਨਾ ਹੋ ਸਕਣ। ਉਹ ਘਬਰਾ ਕੇ ਬੱਚੇ ਦੇ ਸਿਰਹਾਣੇ ਬੈਠ ਗਏ। ਇਤਨੇ ਵਿਚ ਇਕ ਮੱਝ ਪਹਾੜ ਵੱਲੋਂ ਆਈ ਤੇ ਉਸ ਨੇ ਆਪਣਾ ਪਸਮਿਆ ਹੋਇਆ ਥਣ ਬੱਚੇ ਦੇ ਮੂੰਹ ਵਿਚ ਦੇ ਦਿੱਤਾ। ਜਿਉਂ ਹੀ ਦਿਨ ਚੜ੍ਹਿਆ, ਇਸ ਦੀ ਮਾਂ ਲੱਭਦੀ ਲੱਭਦੀ ਉਥੇ ਪਹੁੰਚੀ; ਪੁੱਤਰ ਨੂੰ ਜਿਉਂਦਾ ਵੇਖ ਕੇ ਰੱਬ ਦਾ ਸ਼ੁਕਰ ਕੀਤਾ ਤੇ ਘਰ ਲੈ ਗਈ।

ਜਦ ਜਾਦੂਗਰਾਂ ਨੇ ਇਹ ਕਰਾਮਾਤ ਸੁਣੀ ਤਾਂ ਇਕ ਭਾਰੀ ਪੰਚਾਇਤ 'ਕੱਠੀ

ਕੀਤੀ, ਜਿਸ ਵਿਚ ਤਰੂਸ਼ ਨਾਮੀ ਜਾਦੂਗਰ ਨੇ ਕਿਹਾ ਕਿ ਜ਼ਰਤੁਸ਼ਤ ਤੁਹਾਡੀਆਂ ਇਨ੍ਹਾਂ ਤਰਕੀਬਾਂ ਨਾਲ ਨਹੀਂ ਮਰੇਗਾ, ਕਿਉਂਕਿ ਯਜ਼ਦਾਨ ਉਸ ਦਾ ਮਿੱਤਰ ਹੈ ਤੇ ਉਸ ਦਾ ਹੁਕਮ ਹੈ ਕਿ ਬਹਮਨ (ਜਬਰਾਈਲ ਫ਼ਰਿਸ਼ਤਾ) ਉਸ ਨੂੰ ਕੁਦਰਤ ਦੇ ਕੁਲ ਭੇਤ ਜਾ ਕੇ ਸਮਝਾ ਦੇਵੇ ਕਿਉਂਕਿ ਉਹ ਪੈਗੰਬਰ ਕੀਤਾ ਗਿਆ ਹੈ। ਤਦ ਜ਼ਰਤੁਸ਼ਤ ਦੇ ਪਿਤਾ ਨੇ ਤਰੂਸ਼ ਕੋਲੋਂ ਪੁੱਛਿਆ ਕਿ ਮੈਨੂੰ ਏਸ ਬੱਚੇ ਦਾ ਟੇਵਾ ਚੰਗੀ ਤਰ੍ਹਾਂ ਦੱਸ, ਇਹ ਬੱਚਾ ਜੰਮਣ ਸਮੇਂ ਹੱਸਿਆ ਕਿਉਂ ਸੀ। ਉਸਨੇ ਇਸਦਾ ਮਤਲਬ ਦੱਸਿਆ ਕਿ ਇਹ ਸੰਸਾਰ ਵਿਚ ਮਹਾਂਪੁਰਸ਼ ਹੋਵੇਗਾ ਅਤੇ ਲੋਕਾਂ ਨੂੰ ਪਰਮੇਸ਼ਰ ਦਾ ਮਤ ਦੱਸੇਗਾ, *ਜ਼ੰਦਾਵਸਥਾ* (ਧਰਮ ਪੁਸਤਕ) ਦਾ ਗਿਆਨ ਪ੍ਰਗਟ ਕਰੇਗਾ ਅਤੇ ਬਾਦਸ਼ਾਹ ਗਸ਼ਤਾਸਪ ਆਪ ਉਸਦੇ ਧਰਮ ਵਿਚ ਆਵੇਗਾ। ਪੁਰਸ਼ਾਸਪ ਏਹ ਗੱਲ ਸੁਣ ਕੇ ਰਾਜ਼ੀ ਹੋ ਗਿਆ ਅਤੇ ਉਸਨੇ ਬੱਚੇ ਦੀ ਵਿੱਦਿਆ ਦਾ ਫ਼ਿਕਰ ਕੀਤਾ। ਇਸ ਸ਼ਹਿਰ ਵਿਚ ਉਦੋਂ ਇਕ ਜ਼ੈਨਕਰੂਸ ਨਾਮੀ ਮਸ਼ਹੂਰ ਵਿਦਵਾਨ ਰਹਿੰਦਾ ਸੀ, ਬੱਚੇ ਨੂੰ ਉਸ ਦੇ ਸਪੁਰਦ ਕੀਤਾ ਗਿਆ। ਪਰ ਤਿਬਰੀ ਲਿਖਦਾ ਹੈ ਕਿ ਉਹ ਹਜ਼ਰਤ ਅਜ਼ੀਜ਼ ਦਾ ਸ਼ਾਗਿਰਦ ਸੀ ਅਤੇ ਇਹ ਭੀ ਕਹਿੰਦਾ ਹੈ ਕਿ ਕਿਸੇ ਗੱਲ 'ਤੇ ਉਸਤਾਦ ਸ਼ਾਗਿਰਦ ਦਾ ਵਿਰੋਧ ਹੋ ਗਿਆ ਅਤੇ ਬਨੀ ਇਸਰਾਈਲ ਨੇ ਉਸ ਨੂੰ ਬੈਤਲ-ਮੁਕੱਦਸ ਵਿਚੋਂ ਕੱਢ ਦਿੱਤਾ। ਜਦ ਉਹ ਸੱਤ ਸਾਲ ਦਾ ਹੋਇਆ ਤਾਂ ਇਕ ਦਿਨ ਬਾਹਰ ਫਿਰਦੇ ਨੂੰ ਜਾਦੂਗਰਾਂ ਨੇ ਇਕ ਅਜਿਹੀ ਤੰਤ੍ਰ ਵਿੱਦਿਆ ਕੀਤੀ ਕਿ ਉਹ ਬੀਮਾਰ ਹੋ ਗਿਆ। ਵਿਰੋਧੀ ਬੜੇ ਖ਼ੁਸ਼ ਹੋਏ ਅਤੇ ਵਿਚਾਰਿਆ ਕਿ ਬੱਚਾ ਹੁਣ ਗੁਜ਼ਰ ਜਾਵੇਗਾ। ਪਰ ਇਸਦੇ ਉਲਟ ਉਹ ਛੇਤੀ ਰਾਜ਼ੀ ਹੋ ਗਿਆ। ਇਸ ਖ਼ੁਸ਼ੀ ਵਿਚ ਉਸਦੇ ਪਿਤਾ ਨੇ ਸਭ ਜਾਦੂਗਰਾਂ ਦਾ ਪ੍ਰਸ਼ਾਦ ਕੀਤਾ ਕਿਉਂਕਿ ਉਹ ਉਨ੍ਹਾਂ ਦੇ ਮਤ ਦਾ ਕਾਇਲ ਸੀ। ਸਵੱਛ ਭੋਜਨ ਤਿਆਰ ਕੀਤੇ ਗਏ ਅਤੇ ਛਕਣ ਲਗਿਆਂ ਤਰੂਸ਼ ਨੂੰ, ਜੋ ਉਨ੍ਹਾਂ ਦਾ ਜਥੇਦਾਰ ਸੀ, ਬੇਨਤੀ ਕੀਤੀ ਕਿ ਉਹ ਜਾਦੂ ਨਾਲ ਨਾਰੰਗੀਆਂ ਤਿਆਰ ਕਰ ਕੇ ਦੱਸੇ। ਜ਼ਰਤੁਸ਼ਤ ਬੱਚਾ ਏਹ ਗੱਲ ਸੁਣ ਕੇ ਉਠ ਖਲੋਤਾ ਅਤੇ ਪੁਕਾਰ ਕੇ ਆਪਣੇ ਪਿਤਾ ਨੂੰ ਕਹਿਣ ਲੱਗਾ ਕਿ ਇਸ ਪਾਪ ਤੋਂ ਤੂੰ ਤੌਬਾ ਕਰ, ਜਾਦੂਗਰੀ ਕਹਿਰ ਹੈ ਅਤੇ ਉਸਦੇ ਕਰਨ ਵਾਲਿਆਂ ਨੂੰ ਪੂਜਾ ਨਾਲ ਦੋਜ਼ਖ਼ ਮਿਲਦਾ ਹੈ; ਇਹ ਮਤ ਸ਼ੈਤਾਨ ਦਾ ਹੈ ਅਤੇ ਇਸਦੀ ਪੈਰਵੀ ਕਰਨ ਵਾਲੇ ਕਦੀ ਬਹਿਸ਼ਤ ਦੇ ਅਧਿਕਾਰੀ ਨਹੀਂ ਹੋ ਸਕਦੇ। ਤਰੂਸ਼ ਇਹ ਸੁਣ ਕੇ ਬੜਾ ਗੁੱਸੇ ਹੋਇਆ ਅਤੇ ਕਹਿਣ ਲੱਗਾ, "ਹੇ ਨਾਦਾਨ! ਤੂੰ ਨਹੀਂ ਜਾਣਦਾ ਕਿ ਧਰਤੀ ਉੱਤੇ ਰਹਿਣ ਵਾਲੇ ਅਤੇ ਗੁਜ਼ਰ ਗਏ ਲੋਕਾਂ ਵਿਚੋਂ ਭੀ ਕਿਸੇ ਨੇ ਮੇਰਾ ਅੱਜ ਤਕ ਨਿਰਾਦਰ ਨਹੀਂ ਕੀਤਾ; ਤੂੰ ਮੈਨੂੰ ਨਹੀਂ ਜਾਣਦਾ, ਨਾ ਮੇਰਾ ਭੈ ਕਰਦਾ ਹੈਂ, ਅਤੇ ਸਾਡੇ ਮਤ ਉੱਤੇ ਝੂਠੇ ਦੂਸ਼ਣ ਲਾਉਂਦਾ ਹੈਂ; ਜਾਓ, ਅਸੀਂ ਤੁਹਾਡਾ ਪ੍ਰਸ਼ਾਦ ਨਹੀਂ ਛਕਦੇ।" ਇਹ ਕਹਿ ਕੇ ਕ੍ਰੋਧਾਤੁਰ ਹੋਇਆ ਤਰੂਸ਼ ਆਪਣੇ ਘਰ ਨੂੰ ਚਲਾ ਆਇਆ। ਘਰ ਪੁੱਜ ਕੇ ਰਾਤ ਨੂੰ ਬੀਮਾਰ ਹੋ ਗਿਆ ਅਤੇ ਅਗਲੇ ਦਿਨ ਹੀ ਕਾਲ-ਵੱਸ ਹੋ ਗਿਆ।

ਜਦ ਜ਼ਰਤੁਸ਼ਤ 15 ਸਾਲ ਦਾ ਹੋਇਆ ਤਾਂ ਉਸਦਾ ਮਨ ਸੰਸਾਰ ਵੱਲੋਂ ਬਿਲਕੁਲ ਉਪਰਾਮ ਹੋ ਗਿਆ ਅਤੇ ਉਹ ਕਾਮ ਕ੍ਰੋਧ ਵਿਸ਼ਿਆਂ ਤੋਂ ਡਰਦਾ ਈਸ਼ਵਰ-ਭਗਤੀ ਵਿਚ ਜੁੜ ਗਿਆ। ਉਹ ਜਿਥੇ ਕਿਤੇ ਭੁੱਖੇ ਤਿਹਾਏ ਤੇ ਨੰਗੇ ਫ਼ਕੀਰ ਨੂੰ ਵੇਖਦਾ,

ਉਥੇ ਹੀ ਪ੍ਰਸ਼ਾਦੇ ਤੇ ਕਪੜੇ ਦਾ ਪ੍ਰਬੰਧ ਕਰ ਦਿੰਦਾ। ਭਾਵੇਂ ਉਹ ਆਪਣੇ ਆਪ ਨੂੰ ਛੁਪਾਉਣ ਦਾ ਹਮੇਸ਼ਾ ਯਤਨ ਕਰਦਾ ਰਹਿੰਦਾ ਪਰ ਆਪਣੇ ਦਾਤਾ ਸੁਭਾਉ ਕਰਕੇ ਛੇਤੀ ਹੀ ਲੋਕਾਂ ਵਿਚ ਪ੍ਰਸਿੱਧ ਹੋ ਗਿਆ। ਜਦ ਤੀਹ ਸਾਲ ਦਾ ਹੋਇਆ ਤਦ ਇਸ ਨੂੰ ਆਪਣੇ ਨਬੀ ਹੋਣ ਦੀ ਖ਼ਬਰ ਮਿਲੀ। ਇਹ ਕਥਾ ਵੀ ਬੜੀ ਅਸਚਰਜ ਹੈ:

ਜ਼ਰਤੁਸ਼ਤ ਇਕ ਦਿਨ ਆਪਣੇ ਕਬੀਲੇ ਦੇ ਬਹੁਤ ਸਾਰੇ ਇਸਤਰੀ ਪੁਰਸ਼ਾਂ ਸਮੇਤ ਈਰਾਨ ਦੀ ਰਾਜਧਾਨੀ ਵੱਲ ਆ ਰਿਹਾ ਸੀ ਕਿ ਰਸਤੇ ਵਿਚ ਦਰਿਆ ਆ ਗਿਆ। ਉਨ੍ਹਾਂ ਕੋਲ ਕੋਈ ਕਿਸ਼ਤੀ ਨਹੀਂ ਸੀ ਅਤੇ ਨਾ ਹੀ ਇਸਤਰੀਆਂ ਕਪੜੇ ਉਤਾਰ ਕੇ ਲੰਘਣਾ ਚਾਹੁੰਦੀਆਂ ਸਨ। ਉਨ੍ਹਾਂ ਸਾਰਿਆਂ ਨੇ ਮਿਲ ਕੇ ਜ਼ਰਤੁਸ਼ਤ ਅੱਗੇ ਬੇਨਤੀ ਕੀਤੀ। ਉਹ ਪਰਮੇਸ਼ਰ ਦੇ ਹਜ਼ੂਰ ਹੋ ਕੇ ਅਰਦਾਸ ਕਰਨ ਲੱਗਾ ਕਿ ਸਾਨੂੰ ਦਰਿਆ ਤੋਂ ਪਾਰ ਕਰ। ਉਪਰੰਤ ਜਥੇ ਦੇ ਅੱਗੇ ਲਗ, ਦਰਿਆ ਵਿਚ ਠਿੱਲ੍ਹ ਪਿਆ। ਦਰਿਆ ਦਾ ਸਾਰਾ ਪਾਣੀ ਸੁੱਕ ਗਿਆ, ਉਸ ਦੀ ਜੁੱਤੀ ਦਾ ਸਿਰਫ਼ ਤਲਾ ਭਿੱਜਾ। ਜਦ ਉਹ ਪਾਰ ਹੋਇਆ ਤਾਂ ਦਰਿਆ ਅਸਲੀ ਹਾਲਤ ਵਿਚ ਹੋ ਗਿਆ। ਅੱਗੇ ਚੱਲ ਕੇ ਸਫ਼ਰ ਵਿਚ ਇਕ ਰਾਤ ਸੁੱਤਾ ਪਿਆ ਸੀ ਕਿ ਫ਼ਰਿਸ਼ਤਿਆਂ ਵਿਚੋਂ ਸਭ ਤੋਂ ਵੱਡਾ ਬਹਮਨ ਆਇਆ, ਜਿਸ ਦੇ ਕਪੜੇ ਨੂਰ ਦੇ ਸਨ। ਉਸ ਨੇ ਜ਼ਰਤੁਸ਼ਤ ਨੂੰ ਪੁੱਛਿਆ ਕਿ ਤੂੰ ਕੀ ਚਾਹੁੰਦਾ ਹੈਂ ? ਜ਼ਰਤੁਸ਼ਤ ਨੇ ਉੱਤਰ ਦਿੱਤਾ ਕਿ ਮੈਨੂੰ ਹੋਰ ਕੋਈ ਇੱਛਾ ਨਹੀਂ, ਜੋ ਯਜ਼ਦਾਨ ਦੀ ਮਰਜ਼ੀ ਹੈ ਪੂਰੀ ਹੋਵੇ; ਮੇਰਾ ਦਿਲ ਸੱਚ ਤੋਂ ਬਿਨਾਂ ਕਿਸੇ ਸ਼ੈ ਨਾਲ ਪਿਆਰ ਨਹੀਂ ਕਰਦਾ ਅਤੇ ਤੂੰ ਮੈਨੂੰ ਨੇਕੀ ਦਾ ਰਾਹ ਦੱਸ। ਫ਼ਰਿਸ਼ਤੇ ਨੇ ਕਿਹਾ ਕਿ ਉਠ ਮੈਂ ਤੈਨੂੰ ਯਜ਼ਦਾਨ ਕੋਲ ਲੈ ਚੱਲਾਂ; ਜੋ ਕੁਝ ਤੂੰ ਚਾਹੇਂ ਉਸ ਦੀ ਦਰਗਾਹ ਵਿਚੋਂ ਆਪ ਮੰਗ ਲਈਂ, ਕਿਉਂਕਿ ਤੇਰੇ ਭਾਗ ਜਾਗ ਉਠੇ ਹਨ। ਜ਼ਰਤੁਸ਼ਤ ਉੱਠ ਖਲੋਤਾ। ਫ਼ਰਿਸ਼ਤੇ ਨੇ ਕਿਹਾ ਕਿ ਅੱਖਾਂ ਮੀਟ। ਜਦ ਉਸ ਨੇ ਅੱਖਾਂ ਮੀਟ ਕੇ ਦੁਬਾਰਾ ਖੋਲ੍ਹੀਆਂ ਤਾਂ ਉਸ ਨੇ ਆਪਣੇ ਆਪ ਨੂੰ ਇਕ ਅਜਿਹੇ ਸਿਤਾਰੇ ਦੇ ਸਾਹਮਣੇ ਵੇਖਿਆ ਜਿਸ ਦੇ ਨੂਰ ਵਿਚ ਉਸ ਨੂੰ ਆਪਣਾ ਪਰਛਾਵਾਂ ਨਜ਼ਰ ਆਇਆ। ਉਸ ਤੋਂ 24 ਕਦਮ ਦੇ ਫ਼ਾਸਲੇ 'ਤੇ ਇਕ ਹੋਰ ਮਜਲਸ ਸੀ, ਜਿਥੇ ਕਿ ਨੂਰ ਹੀ ਨੂਰ ਸੀ। ਹੂਰਾਂ ਤੇ ਫ਼ਰਿਸ਼ਤੇ ਆਏ, ਉਨ੍ਹਾਂ ਨੇ ਜ਼ਰਤੁਸ਼ਤ ਦਾ ਹਾਲ ਪੁੱਛਿਆ ਤੇ ਆਪਸ ਵਿਚ ਦੀ ਕਹਿਣ ਲੱਗੇ ਕਿ ਇਹ ਪੁਰਸ਼ ਯਜ਼ਦਾਨ ਦਾ ਨਬੀ ਹੈ ਅਤੇ ਉਸ ਨੂੰ ਯਜ਼ਦਾਨ ਪਾਸ ਲੈ ਗਏ। ਫਿਰ ਬਹਮਨ ਨੇ ਕਿਹਾ ਕਿ ਹੁਣ ਅੱਖਾਂ ਬੰਦ ਕਰ, ਉਸ ਨੇ ਅਜਿਹਾ ਹੀ ਕੀਤਾ ਅਤੇ ਜਦ ਅੱਖਾਂ ਖੋਲ੍ਹੀਆਂ ਤਾਂ ਉਹ ਆਪਣੇ ਪਹਿਲੇ ਥਾਂ 'ਤੇ ਹੀ ਸੀ। ਹੁਣ ਉਸ ਨੂੰ ਯਕੀਨ ਹੋ ਗਿਆ ਕਿ ਮੈਂ ਖ਼ੁਦਾ ਦਾ ਨਬੀ ਹਾਂ ਅਤੇ ਉਸ ਨੇ ਖੁੱਲ੍ਹਮ-ਖੁੱਲ੍ਹਾ ਆਪਣੇ ਮਤ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਪਹਿਲੇ ਮਤ ਵਾਲੇ ਲੋਕ ਉਸ ਦੇ ਉਲਟ ਹੋ ਗਏ ਅਤੇ ਉਸ ਨੂੰ ਕਈ ਤਰ੍ਹਾਂ ਦੇ ਕਸ਼ਟ ਦੇਣ ਲੱਗੇ। ਇਹ ਵਿਰੋਧਤਾ ਏਥੋਂ ਤੱਕ ਪੁੱਜੀ ਕਿ ਉਸ ਦਾ ਪਿਤਾ ਭੀ ਉਸ ਦੇ ਉਲਟ ਹੋ ਗਿਆ। ਵਿਰੋਧੀਆਂ ਨੇ ਉਸ ਦੇ ਕਤਲ ਦੀ ਗੋਂਦ ਗੁੰਦੀ ਪਰ ਉਸ ਨੂੰ ਸਮੇਂ ਸਿਰ ਪਤਾ ਲੱਗ ਗਿਆ ਅਤੇ ਉਹ ਆਪਣੇ ਸ਼ਹਿਰ ਨੂੰ ਛੱਡ ਕੇ ਰਾਜਧਾਨੀ ਵੱਲ ਚਲਾ ਗਿਆ। ਉਥੇ ਜਾ ਕੇ ਆਪਣਾ ਮਤ ਮਹਾਰਾਜ ਧੀਰਾਜ ਗਸ਼ਤਾਸਪ ਨੂੰ ਦੱਸਿਆ। ਇਹ ਉਹ ਸਮਾਂ ਸੀ ਜਦ ਈਰਾਨ ਦੀ ਰਾਜਧਾਨੀ ਦਾ ਸੂਰਜ ਇਕਬਾਲ ਦੀ ਚੋਟੀ

'ਤੇ ਚਮਕ ਰਿਹਾ ਸੀ ਅਤੇ ਈਰਾਨੀ ਕੌਮ ਉਸ ਸਮੇਂ ਦੀਆਂ ਸਭ ਕੌਮਾਂ ਵਿਚੋਂ ਅੱਵਲ ਦਰਜੇ ਦੀ ਧਨੀ, ਸ਼ਾਇਸਤਾ ਅਤੇ ਵਿਦਵਾਨ ਸਮਝੀ ਜਾਂਦੀ ਸੀ। ਗਸ਼ਤਾਸਪ ਨੇ ਪਹਿਲਾਂ ਉਸ ਦੇ ਮਤ ਨੂੰ ਨਿਕੰਮਾ ਜਾਣਿਆ ਅਤੇ ਸੱਤ ਸਾਲ ਲਈ ਉਸ ਨੂੰ ਆਪਣੇ ਜੇਲ੍ਹਖ਼ਾਨੇ ਵਿਚ ਕੈਦ ਕਰ ਦਿੱਤਾ। ਜੇਲ੍ਹ ਵਿਚ ਉਸਨੂੰ ਅਸਹਿ ਕਸ਼ਟ ਦਿੱਤੇ ਗਏ ਤਾਂ ਜੁ ਉਹ ਪੁਰਾਣੇ ਮਤ ਨੂੰ ਮੰਨ ਜਾਵੇ, ਪਰ ਕੋਈ ਸਫਲਤਾ ਨਾ ਹੋਈ। ਇਕ ਦਿਨ ਬਾਦਸ਼ਾਹ ਖ਼ੁਦ ਜੇਲ੍ਹ ਵਿਚ ਗਿਆ ਅਤੇ ਕਹਿਣ ਲੱਗਾ ਕਿ ਤੂੰ ਆਪਣੇ ਹਠ ਕਰਕੇ ਇਤਨੇ ਕਸ਼ਟ ਕਿਉਂ ਉਠਾ ਰਿਹਾ ਹੈਂ। ਜ਼ਰਤੁਸ਼ਤ ਨੇ ਕਿਹਾ ਕਿ ਕਸ਼ਟ ਮੇਰਾ ਕੁਝ ਨਹੀਂ ਵਿਗਾੜ ਸਕਦੇ; ਮੈਂ ਖ਼ੁਦਾ ਦਾ ਸੱਚਾ ਨਬੀ ਹਾਂ; ਤੁਹਾਡਾ ਮਤ ਅਹਿਰਮਨ ਦਾ ਹੈ; ਜੇ ਤੈਨੂੰ ਨਿਸਚਾ ਨਹੀਂ ਤਾਂ ਆਪਣੇ ਮਤ ਦੇ ਵਿਦਵਾਨਾਂ ਦੀ ਚਰਚਾ ਮੇਰੇ ਨਾਲ ਕਰਾ ਵੇਖ, ਜੋ ਹਾਰੇ ਉਸ ਦਾ ਮਤ ਝੂਠਾ। ਬਾਦਸ਼ਾਹ ਇਸ ਗੱਲ 'ਤੇ ਰਾਜ਼ੀ ਹੋ ਗਿਆ।

ਦੇਸ਼ ਦੇ ਕੁਲ ਵਿਦਵਾਨ ਬੁਲਾ ਲਏ ਅਤੇ ਆਪਣੀ ਮਜਲਸ ਵਿਚ ਉਨ੍ਹਾਂ ਦੇ ਦੋ ਭਾਗ ਕਰ ਦਿੱਤੇ। ਪਹਿਲੇ ਦਿਨ ਸੱਜੇ ਪਾਸੇ ਦਿਆਂ ਨੇ ਚਰਚਾ ਕੀਤੀ। ਜਦ ਉਹ ਹਾਰ ਗਏ ਤਾਂ ਦੂਜੇ ਦਿਨ ਖੱਬੇ ਪਾਸੇ ਵਾਲਿਆਂ ਨੇ। ਜਦ ਉਹ ਨਿਰਉੱਤਰ ਹੋ ਗਏ ਤਾਂ ਬਾਦਸ਼ਾਹ ਨੇ ਆਪ ਕੁਝ ਪ੍ਰਸ਼ਨ ਕੀਤੇ ਅਤੇ ਪੂਰੇ ਪੂਰੇ ਉੱਤਰ ਪਾ ਕੇ ਉਸ ਦੇ ਮਤ ਦਾ ਕਾਇਲ ਹੋ ਗਿਆ। ਅਗਲੇ ਦਿਨ ਹੀ ਬਾਦਸ਼ਾਹ ਨੇ ਦਰਬਾਰ ਕਰ ਕੇ ਉਸ ਤੋਂ ਦੀਖਿਆ ਲਈ ਅਤੇ ਸਾਰੇ ਦੇਸ਼ ਵਿਚ ਇਹ ਢੰਡੋਰਾ ਫੇਰਿਆ ਗਿਆ ਕਿ ਈਰਾਨ ਦਾ ਰਾਜਧਰਮ ਪਾਰਸ ਮਤ ਹੋ ਗਿਆ ਹੈ ਅਤੇ ਜ਼ਰਤੁਸ਼ਤ ਉਸ ਦਾ ਸੱਚਾ ਨਬੀ ਹੈ। ਉਸਨੇ ਜ਼ੰਦ ਨਾਮੀ ਇਕ ਕਿਤਾਬ ਬਾਦਸ਼ਾਹ ਦੇ ਪੇਸ਼ ਕੀਤੀ ਅਤੇ ਕਿਹਾ ਕਿ ਇਹ ਖ਼ੁਦਾ ਦਾ ਇਲਹਾਮ ਹੈ, ਜੋ ਮੈਨੂੰ ਕਿਤਾਬ ਦੀ ਸ਼ਕਲ ਵਿਚ ਸਿੱਧਾ ਦਿੱਤਾ ਗਿਆ ਹੈ; ਹੁਣ ਤੇਰਾ ਧਰਮ ਹੈ ਕਿ ਤੂੰ ਇਸ ਦਾ ਪ੍ਰਚਾਰ ਕਰੇਂ। ਬਾਦਸ਼ਾਹ ਦੇ ਹੁਕਮ ਨਾਲ ਇਸ ਦੀਆਂ ਬਾਰਾਂ ਹਜ਼ਾਰ ਨਕਲਾਂ ਗਾਂ ਦੇ ਚਮੜੇ 'ਤੇ ਸੁਨਹਿਰੀ ਅੱਖਰਾਂ ਵਿਚ ਲਿਖੀਆਂ ਗਈਆਂ। (ਪਾਰਸੀ ਮਤ ਵਿਚ ਗਊ ਨੂੰ ਚੂੰਕਿ ਪਵਿੱਤਰ ਮੰਨਿਆ ਗਿਆ ਹੈ, ਸ਼ਾਇਦ ਇਸੇ ਲਈ ਪਵਿੱਤਰ ਕਿਤਾਬ ਉਸ ਦੇ ਚਮੜੇ 'ਤੇ ਲਿਖਣੀ ਵਾਜਬ ਸਮਝੀ ਗਈ ਹੋਵੇਗੀ।) ਜ਼ਰਤੁਸ਼ਤ ਨੇ ਬਾਦਸ਼ਾਹ ਨੂੰ ਕਿਹਾ ਕਿ ਅੱਗ ਸੂਰਜ ਦਾ ਨਿੱਜ ਸਰੂਪ ਹੈ ਤੇ ਉਸ ਦੀ ਗ਼ੈਰ-ਹਾਜ਼ਰੀ ਵਿਚ ਸੰਸਾਰ ਵਿਚ ਉਸ ਦੀ ਪ੍ਰਤਿਨਿਧ ਹੈ; ਸੂਰਜ ਨੂਰ ਦਾ ਅੰਗ ਹੈ ਤੇ ਨੂਰ ਯਜ਼ਦਾਨ ਦਾ ਨਿੱਜ ਸਰੂਪ ਹੈ; ਤਾਂ ਯਜ਼ਦਾਨ ਦਾ ਪ੍ਰਤਿਨਿਧ ਸੂਰਜ ਅਤੇ ਸੂਰਜ ਦਾ ਪ੍ਰਤਿਨਿਧ ਆਤਿਸ਼ ਹੈ। ਇਸ ਲਈ ਉਸ ਦੀ ਪੂਜਾ ਕਰਨੀ ਜ਼ਰੂਰੀ ਹੈ ਅਤੇ ਉਸ ਨੂੰ ਅੱਖਾਂ ਦੇ ਅੱਗੇ ਰੱਖ ਕੇ ਹੀ ਈਸ਼ਵਰ ਦਾ ਚਿੰਤਨ ਕਰਨਾ ਚਾਹੀਦਾ ਹੈ। ਏਸੇ ਉਪਦੇਸ਼ ਤੋਂ ਹੀ ਜ਼ਰਤੁਸ਼ਤ ਨੂੰ ਅੱਗ-ਪੂਜਾ ਦਾ ਨਬੀ ਅਤੇ ਉਸ ਦੇ ਮਤ ਨੂੰ ਅੱਗ-ਪੂਜਾ ਦਾ ਮਤ ਕਿਹਾ ਜਾਂਦਾ ਹੈ। ਉਸ ਵੇਲੇ ਸੰਸਾਰ ਦੀਆਂ ਕੁਲ ਰਾਜਧਾਨੀਆਂ ਈਰਾਨ ਤੋਂ ਭੈ ਖਾਂਦੀਆਂ ਸਨ ਤੇ ਜਦ ਸ਼ਾਹੇ ਈਰਾਨ ਨੇ ਇਸ ਮਤ ਦੀ ਸਹਾਇਤਾ 'ਤੇ ਲੱਕ ਬੰਨ੍ਹ ਲਿਆ ਤਾਂ ਇਸ ਦਾ ਤਮਾਮ ਏਸ਼ੀਆ ਵਿਚ ਫੈਲ ਜਾਣਾ ਕੋਈ ਵੱਡੀ ਗੱਲ ਨਹੀਂ ਸੀ। ਗਸ਼ਤਾਸਪ ਦੇ ਪੁੱਤਰ ਅਸਫ਼ੰਦਯਾਰ ਨੇ ਇਸ ਮਤ ਦੇ ਪ੍ਰਚਾਰ ਲਈ ਬਹੁਤ ਯਤਨ ਕੀਤੇ। ਕਈ ਵੇਰ ਜਹਾਦ ਕੀਤੇ ਅਤੇ ਜਿਥੇ ਭੀ ਗਿਆ,

ਉਥੇ ਜਾ ਕੇ ਇਸ ਮਤ ਦਾ ਪ੍ਰਚਾਰ ਕੀਤਾ। ਇਨ੍ਹਾਂ ਦਿਨਾਂ ਵਿਚ ਅਫ਼ਰਾਸਿਆਬ ਦੇ ਪੋਤੇ ਅਰਜਾਸਪ ਨੇ ਜੋ ਤਾਤਾਰ ਦਾ ਬਾਦਸ਼ਾਹ ਸੀ, ਈਰਾਨ ਉੱਤੇ ਹਮਲਾ ਕਰ ਦਿੱਤਾ ਅਤੇ ਮੰਗ ਕੀਤੀ ਕਿ ਈਰਾਨੀ ਨਵੇਂ ਮਤ ਨੂੰ ਤਿਆਗ ਦੇਣ। ਆਪਸ ਵਿਚ ਕਈ ਵੇਰ ਕੱਟ-ਵੱਢ ਹੋਈ; ਆਖ਼ਰ ਤਾਤਾਰੀਆਂ ਨੇ ਹਾਰ ਖਾਧੀ ਤੇ ਅਰਜਾਸਪ ਮਾਰਿਆ ਗਿਆ। ਪਰ ਉਸ ਦੇ ਇਕ ਸਿਪਾਹੀ ਨੇ ਮੰਦਰ ਵਿਚ ਵੜ ਕੇ ਜ਼ਰਤੁਸ਼ਤ ਨੂੰ ਜ਼ਖ਼ਮੀ ਕਰ ਦਿੱਤਾ ਤੇ ਉਹ ਇਨ੍ਹਾਂ ਜ਼ਖ਼ਮਾਂ ਨਾਲ ਹੀ ਗੁਜ਼ਰ ਗਿਆ। ਉਸ ਸਮੇਂ ਜ਼ਰਤੁਸ਼ਤ ਦੀ ਉਮਰ 70 ਸਾਲ ਦੀ ਸੀ। ਉਸ ਦਾ ਦੇਹੁਰਾ ਰੂਸ ਦੇ ਜ਼ਿਲ੍ਹਾ ਬਾਕੂ ਵਿਚ ਹੁਣ ਤਕ ਮੌਜੂਦ ਹੈ।

ਜ਼ਰਤੁਸ਼ਤ ਜੋਤਿਸ਼ ਅਤੇ ਗਣਿਤ ਵਿੱਦਿਆ ਦਾ ਬੜਾ ਜਾਣੂ ਸੀ। ਉਸ ਨੇ ਸਿਕੰਦਰੇ-ਆਜ਼ਮ ਦੇ ਪੈਦਾ ਹੋਣ ਦੀ ਪੇਸ਼ੀਨਗੋਈ ਕੀਤੀ ਸੀ ਤੇ ਇਹ ਵੀ ਦੱਸ ਦਿੱਤਾ ਸੀ ਕਿ ਅਰਬ ਦੇ ਲੋਕ ਈਰਾਨ ਦੀ ਰਾਜਧਾਨੀ ਨੂੰ ਨਸ਼ਟ ਕਰ ਦੇਣਗੇ। ਉਸ ਦੀਆਂ ਇਹ ਪੇਸ਼ੀਨਗੋਈਆਂ *ਸਫ਼ਰੰਗੋਮਨਾਤੀਰ* ਨਾਮੀ ਪੋਥੀ ਵਿਚ ਦਰਜ ਹਨ, ਜੋ ਪਾਰਸੀ ਮਤ ਦੀ ਇਕ ਧਰਮ ਪੁਸਤਕ ਹੈ।

# ਪਾਰਸੀ ਮਤ

ਸਾਡੇ ਦੇਸ਼ ਵਿਚ ਮਸ਼ਰਕੀ ਤੇ ਮਗਰਬੀ ਸਭਿਅਤਾ ਦਾ ਇਕੱਠ ਜਿਸ ਕੌਮ ਦੇ ਘਰ ਵਿਚ ਹੁੰਦਾ ਦਿੱਸ ਰਿਹਾ ਹੈ, ਉਹ ਪਾਰਸੀਆਂ ਦੀ ਕੌਮ ਹੈ। ਪਾਰਸੀ ਨੂੰ ਹਿੰਦੁਸਤਾਨੀ 'ਸਾਹਿਬ ਲੋਕ' ਤੇ ਅੰਗਰੇਜ਼ 'ਕਾਲਾ' ਸਮਝਦੇ ਹਨ। ਪਾਰਸੀਆਂ ਦੀ ਕੌਮ ਆਮ ਤੌਰ 'ਤੇ ਤਿਜਾਰਤ-ਪੇਸ਼ਾ ਹੈ। ਇਨ੍ਹਾਂ ਦੀ ਬਹੁਤੀ ਵਸੋਂ ਮੁੰਬਈ, ਕਾਠੀਆਵਾੜ ਦੇ ਇਲਾਕੇ ਵਿਚ ਹੀ ਹੈ, ਪਰ ਅਸਲ ਵਿਚ ਪਾਰਸੀ ਲੋਕ ਹਿੰਦੁਸਤਾਨੀ ਹਨ ਹੀ ਨਹੀਂ। ਇਨ੍ਹਾਂ ਦਾ ਅਸਲੀ ਵਤਨ ਈਰਾਨ ਹੈ ਤੇ ਇਨ੍ਹਾਂ ਦਾ ਮਜ਼ਹਬ ਵੀ ਈਰਾਨ ਵਿਚੋਂ ਹੀ ਸ਼ੁਰੂ ਹੋਇਆ ਹੈ। ਜਦ ਮੁਸਲਮਾਨਾਂ ਨੇ ਈਰਾਨ ਨੂੰ ਫ਼ਤਹ ਕੀਤਾ ਤਾਂ ਉਥੋਂ ਦੇ ਪੁਰਾਣੇ ਧਰਮ ਨੂੰ ਵੀ ਸਿਆਸਤ ਦੇ ਨਾਲ ਨਾਲ ਹੀ ਜ਼ੋਰ ਕਰ ਕੇ ਮਿਟਾਉਣ ਦਾ ਉੱਦਮ ਕੀਤਾ। ਉਦੋਂ ਜੋ ਸ਼ਰਧਾਲੂ ਆਪਣੀ ਧਰਮ ਰੱਖਿਆ ਹਿਤ ਦੂਸਰੇ ਦੇਸ਼ਾਂ ਨੂੰ ਚਲੇ ਗਏ, ਉਨ੍ਹਾਂ ਵਿਚੋਂ ਬਹੁਤ ਸਾਰੇ ਹਿੰਦੁਸਤਾਨ ਵਿਚ ਆ ਗਏ, ਜਿਨ੍ਹਾਂ ਨੂੰ ਕਿ ਏਥੋਂ ਦੇ ਰਾਜਿਆਂ ਨੇ ਬੜੀ ਖੁਲ੍ਹ-ਦਿਲੀ ਨਾਲ ਪਨਾਹ ਦਿੱਤੀ। ਪਰ ਇਥੋਂ ਦੇ ਵਸਨੀਕ ਹੋਣ ਲਈ ਉਨ੍ਹਾਂ ਕੋਲੋਂ ਕੁਝ ਇਕ ਸ਼ਰਤਾਂ ਲਈਆਂ ਗਈਆਂ, ਜਿਨ੍ਹਾਂ ਵਿਚੋਂ ਮੋਟੀਆਂ ਮੋਟੀਆਂ ਇਸ ਪ੍ਰਕਾਰ ਹਨ:

1. ਪਾਰਸੀ ਆਪਣੇ ਸ਼ਸਤ੍ਰ ਉਤਾਰ ਦੇਣਗੇ;
2. ਉਹ ਆਪਣੇ ਲਿਬਾਸ ਦੀ ਥਾਂ ਹਿੰਦੁਸਤਾਨੀ ਲਿਬਾਸ ਅਖ਼ਤਿਆਰ ਕਰਨਗੇ; ਅਤੇ
3. ਗਊ ਮਾਰਨ ਤੋਂ ਪਰਹੇਜ਼ ਕਰਨਗੇ।

ਪਾਰਸੀਆਂ ਨੇ ਇਹ ਸ਼ਰਤਾਂ ਮੰਨ ਲਈਆਂ ਅਤੇ ਏਥੋਂ ਦੇ ਵਸਨੀਕ ਹੋ ਗਏ। ਉਨ੍ਹਾਂ ਨੇ ਹਿੰਦੁਸਤਾਨੀ ਲੋਕਾਂ ਦੇ ਮੇਲ-ਜੋਲ ਕਰਕੇ ਆਪਣੇ ਦੇਸ਼ ਦੀ ਭਾਸ਼ਾ ਫ਼ਾਰਸੀ ਵੀ ਭੁਲਾ ਦਿੱਤੀ, ਪਰ ਚੂੰਕਿ ਉਨ੍ਹਾਂ ਦੇ ਧਾਰਮਿਕ ਗ੍ਰੰਥ ਫ਼ਾਰਸੀ ਭਾਸ਼ਾ ਵਿਚ ਸਨ, ਇਸ ਲਈ ਉਨ੍ਹਾਂ ਦੇ ਪਠਨ ਪਾਠਨ ਹਿਤ ਧਾਰਮਿਕ ਕਾਰਜਾਂ ਵਿਚ ਫ਼ਾਰਸੀ ਭਾਸ਼ਾ ਦਾ ਕੁਝ ਨਾ ਕੁਝ ਪ੍ਰਯੋਗ ਰਿਹਾ।

ਪਾਰਸੀ ਮਤ ਬਹੁਤ ਪੁਰਾਣਾ ਹੈ। ਇਸ ਦੇ ਆਰੰਭ ਦੇ ਬਾਰੇ ਵਿਚ ਭਾਵੇਂ ਇਤਿਹਾਸਕਾਰਾਂ ਵਿਚ ਬਹੁਤ ਮਤਭੇਦ ਹੈ, ਪਰ ਫਿਰ ਵੀ ਅੱਜ ਤੋਂ ਕੋਈ ਚਾਰ ਹਜ਼ਾਰ ਸਾਲ ਪਹਿਲਾਂ ਤੋਂ ਆਰੰਭ ਹੋਇਆ ਸਮਝਿਆ ਜਾਂਦਾ ਹੈ। ਇਸ ਮਤ ਨੂੰ ਚਲਾਉਣ

ਵਾਲੇ ਪੈਗੰਬਰ ਦਾ ਨਾਮ ਜ਼ਰਤੁਸ਼ਤ ਸੀ। ਜ਼ਰਤੁਸ਼ਤ ਦੇ ਸੰਬੰਧ ਵਿਚ ਇਹ ਮੰਨਿਆ ਜਾਂਦਾ ਹੈ ਕਿ ਉਸ ਨੂੰ ਇਹ ਮਤ ਪਰਮੇਸ਼ਰ ਦੀ ਤਰਫ਼ੋਂ ਦਿੱਤਾ ਗਿਆ ਤੇ ਯਜ਼ਦਾਨ (ਪਰਮੇਸ਼ਰ ਦਾ ਨਾਮ) ਨੇ ਆਪਣੇ ਫ਼ਰਿਸ਼ਤੇ ਬਹਮਨ ਦੀ ਰਾਹੀਂ ਉਸ ਨੂੰ ਆਪਣੀ ਹਜ਼ੂਰੀ ਵਿਚ ਮੰਗਾਇਆ।

ਕਥਾ ਇਸ ਤਰ੍ਹਾਂ ਹੈ ਕਿ ਇਕ ਦਿਨ ਜ਼ਰਤੁਸ਼ਤ ਪਾਣੀ ਦੇ ਕਿਨਾਰੇ, ਇਸ਼ਨਾਨ ਕਰ ਕੇ ਪਵਿੱਤਰ ਕਪੜੇ ਪਾਈ, ਨਮਾਜ਼ ਵਿਚ ਮਸ਼ਗੂਲ ਸੀ ਕਿ ਬਹਮਨ ਜੋ ਫ਼ਰਿਸ਼ਤਿਆਂ ਵਿਚ ਸਭ ਤੋਂ ਉੱਚਾ ਹੈ, ਨੂਰਾਨੀ ਜਾਮੇ ਵਿਚ ਪ੍ਰਗਟ ਹੋਇਆ। ਉਸ ਨੇ ਜ਼ਰਤੁਸ਼ਤ ਤੋਂ ਪੁੱਛਿਆ ਕਿ ਤੂੰ ਕੀ ਚਾਹੁੰਦਾ ਹੈਂ ? ਜ਼ਰਤੁਸ਼ਤ ਨੇ ਕਿਹਾ ਕਿ ਮੈਂ ਸੰਸਾਰ ਵਿਚ ਬਿਨਾਂ ਯਜ਼ਦਾਨ ਦੀ ਰਜ਼ਾ ਦੇ ਹੋਰ ਕਿਸੇ ਚੀਜ਼ ਦੀ ਇੱਛਾ ਨਹੀਂ ਰੱਖਦਾ। ਮੇਰਾ ਦਿਲ ਝੂਠ ਤੋਂ ਉਪਰਾਮ ਹੋ ਗਿਆ ਹੈ, ਤੂੰ ਮੈਨੂੰ ਨੇਕੀ ਦਾ ਰਾਹ ਵਿਖਾ। ਬਹਮਨ ਨੇ ਕਿਹਾ, "ਉਠ! ਮੈਂ ਤੈਨੂੰ ਯਜ਼ਦਾਨ ਕੋਲ ਲੈ ਚੱਲਾਂ ਤੇ ਤੂੰ ਉਸ ਦੀ ਦਰਗਾਹ ਵਿਚ ਸਵਾਲ ਕਰ ਤੇ ਲਾਭ ਉਠਾ।" ਜ਼ਰਤੁਸ਼ਤ ਉਠ ਖਲੋਤਾ। ਫ਼ਰਿਸ਼ਤੇ ਨੇ ਕਿਹਾ ਕਿ ਅੱਖਾਂ ਬੰਦ ਕਰ। ਜਦ ਉਸ ਨੇ ਮੀਟ ਕੇ ਅੱਖਾਂ ਖੋਲ੍ਹੀਆਂ ਤਾਂ ਅਜਿਹੇ ਲੋਕਾਂ ਦੀ ਮਜਲਸ ਵਿਚ ਆਪਣੇ ਆਪ ਨੂੰ ਪਾਇਆ, ਜਿਨ੍ਹਾਂ ਦੇ ਨੂਰ ਵਿਚ ਉਸ ਨੂੰ ਆਪਣਾ ਪਰਛਾਵਾਂ ਦਿਸ ਰਿਹਾ ਸੀ। ਉਹ ਅਜਿਹੀਆਂ ਕਈ ਮਜਲਸਾਂ ਵਿਚੋਂ ਲੰਘਦਾ, ਅਖ਼ੀਰ ਯਜ਼ਦਾਨ ਦੇ ਪੇਸ਼ ਹੋਇਆ। ਪਰਮੇਸ਼ਰ ਨੇ ਉਸ ਨੂੰ ਆਪਣਾ ਗਿਆਨ ਜ਼ੰਦਾਵਸਥਾ ਦੇ ਰੂਪ ਵਿਚ ਸਿਖਾਇਆ ਤੇ ਕਿਹਾ ਕਿ ਹਮੇਸ਼ਾ ਮੇਰੀ ਪੂਜਾ ਕਰ ਤੇ ਅਹਰਮਨ (ਸ਼ੈਤਾਨ) ਤੋਂ ਮੂੰਹ ਮੋੜ, ਕਿਉਂਕਿ ਮੈਂ ਜੀਵਨ ਦੇਣ ਵਾਲਾ ਹਾਂ ਤੇ ਅਹਰਮਨ ਮੌਤ ਦੇਣ ਵਾਲਾ ਹੈ। ਤੂੰ ਇਹ ਗਿਆਨ ਜਾ ਕੇ ਬਾਦਸ਼ਾਹ ਗਸ਼ਤਾਸਪ ਨੂੰ ਸੁਣਾ। ਜ਼ਰਤੁਸ਼ਤ ਵਾਪਸ ਆ ਕੇ ਗਸ਼ਤਾਸਪ ਦੇ ਦਰਬਾਰ ਵਿਚ ਗਿਆ ਤੇ ਆਪਣਾ ਗਿਆਨ ਸੁਣਾਇਆ। ਕਹਿੰਦੇ ਹਨ ਕਿ ਜ਼ਰਤੁਸ਼ਤ ਜਦੋਂ ਗਸ਼ਤਾਸਪ ਦੀ ਮਜਲਸ ਵਿਚ ਗਿਆ ਤਾਂ ਉਸ ਦੇ ਹੱਥ ਵਿਚ ਭਖਦੇ ਹੋਏ ਅੰਗਾਰ ਸਨ, ਜਿਹੜੇ ਕਿ ਉਸ ਦੇ ਹੱਥ ਨੂੰ ਫੂਕਦੇ ਨਹੀਂ ਸਨ, ਇਸ ਮੁਅਜਜ਼ੇ ਦੇ ਜ਼ੋਰ ਨਾਲ ਉਸ ਨੇ ਆਪਣਾ ਮਤ ਪ੍ਰਗਟ ਕੀਤਾ।

ਜ਼ਰਤੁਸ਼ਤ ਦਾ ਮਤ ਬਹੁਤ ਪੁਰਾਣਾ ਤੇ ਪੁਰਾਣੀ ਬੋਲੀ ਵਿਚ ਹੋਣ ਕਰਕੇ ਬੜਾ ਪਰਦੇ ਜਿਹੇ ਵਿਚ ਹੈ। ਫਿਰ ਵੀ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਜ਼ੰਦਾਵਸਥਾ ਇਕ ਵੇਲੇ ਦੀ ਲਿਖੀ ਹੋਈ ਪੋਥੀ ਨਹੀਂ ਹੈ, ਸਗੋਂ ਉਹ ਰਿਗਵੇਦ ਵਾਂਗ ਮੁਖ਼ਤਲਿਫ਼ ਸਮਿਆਂ ਵਿਚ ਲਿਖੀਆਂ ਗਈਆਂ ਲਿਖਤਾਂ ਦਾ ਇਕੱਠ ਹੈ। ਉਸਦੇ ਕਈ ਇਕ ਭਾਗ ਹਨ, ਜਿਨ੍ਹਾਂ ਵਿਚੋਂ ਜ਼ਿਆਦਾ ਗਾਥਾ-ਪ੍ਰਧਾਨ ਹਨ। ਜ਼ਰਤੁਸ਼ਤ ਦੀ ਇਹ ਖ਼ਾਸ ਖ਼ੂਬੀ ਹੈ ਕਿ ਇਤਨੇ ਪੁਰਾਣੇ ਸਮੇਂ ਵਿਚ ਜਦ ਕਿ ਸਾਰੀ ਲੁਕਾਈ ਵਹਿਮਾਂ ਭਰਮਾਂ ਵਿਚ ਫਸੀ ਹੋਈ ਬੇਅੰਤ ਦੇਵੀ-ਦੇਵਤਿਆਂ ਦੀ ਪੂਜਾ ਕਰ ਰਹੀ ਸੀ, ਉਸਨੇ ਇਕ ਪਰਮੇਸ਼ਰ ਦੀ ਪੂਜਾ ਕੀਤੀ, ਜਿਸਨੂੰ ਕਿ ਉਹ ਯਜ਼ਦਾਨ ਕਹਿੰਦਾ ਸੀ; ਜਿਸਦੇ ਅਰਥ—ਪਵਿੱਤਰ, ਕਰਤਾ ਤੇ ਬਬੇਕੀ ਦੇ ਹਨ। ਉਸਦਾ ਖ਼ਿਆਲ ਇਹ ਵੀ ਸੀ ਕਿ ਅਸਲ ਵਿਚ ਦੋ ਵੱਡੀਆਂ ਰੂਹਾਂ ਇਸ ਸੰਸਾਰ 'ਤੇ ਕੰਮ ਕਰ ਰਹੀਆਂ ਹਨ। ਉਨ੍ਹਾਂ ਵਿਚੋਂ ਇਕ ਯਜ਼ਦਾਨ ਤੇ ਦੂਜੀ ਅਹਰਮਨ। ਯਜ਼ਦਾਨ ਸੰਸਾਰ ਨੂੰ ਜੀਵਨ ਦਿੰਦਾ ਹੈ ਤੇ ਅਹਰਮਨ ਮੌਤ।

ਸੋ ਮਨੁੱਖ ਨੂੰ ਜੀਵਨ ਲੈਣ ਹਿਤ ਯਜ਼ਦਾਨ ਦੀ ਪੈਰਵੀ ਕਰਨੀ ਚਾਹੀਦੀ ਹੈ ਤੇ ਉਸ ਪੈਰਵੀ ਲਈ ਉਸ ਨੂੰ ਆਪਣੇ ਵਿਚ ਛੇ ਗੁਣ ਪੈਦਾ ਕਰਨ ਦਾ ਯਤਨ ਕਰਨਾ ਚਾਹੀਦਾ ਹੈ—ਮਨ ਦੀ ਪਵਿੱਤਰਤਾ, ਪਿਆਰ, ਧਰਮ, ਮਨ, ਬਚ, ਕਰਮ ਕਰਕੇ ਸੱਚਾਈ ਵਿਚ ਪਰਵਿਰਤ ਰਹਿਣਾ।

ਉਹ ਇਹ ਵੀ ਕਹਿੰਦਾ ਹੈ ਕਿ ਪਰਮੇਸ਼ਰ ਆਪਣੀ ਸ਼ਕਤੀ ਦੁਆਰਾ ਵੀ ਆਪਣੇ ਭਗਤਾਂ ਨੂੰ ਪਿਆਰ ਤੇ ਬਖ਼ਸ਼ਿਸ਼ ਨਾਲ ਭਰ ਦੇਂਦਾ ਹੈ। ਸੋ ਉਸ ਦੇ ਮਤ ਅਨੁਸਾਰ ਯਜ਼ਦਾਨ ਤੇ ਅਹਰਮਨ ਵਿਚ ਹਮੇਸ਼ਾ ਇਕ ਤਰ੍ਹਾਂ ਦਾ ਯੁੱਧ ਜਿਹਾ ਹੁੰਦਾ ਰਹਿੰਦਾ ਸੀ। ਉਹ ਕਹਿੰਦਾ ਸੀ ਕਿ ਜੋ ਕੋਈ ਇਸ ਕਸ਼ਮਕਸ਼ ਵਿਚ ਯਜ਼ਦਾਨ ਦੀ ਪੈਰਵੀ ਕਰੇਗਾ, ਉਸ ਨੂੰ ਬਹਿਸ਼ਤ ਦਾ ਵਾਸ ਮਿਲੇਗਾ ਤੇ ਜੋ ਕੋਈ ਅਹਰਮਨ ਦੇ ਮਗਰ ਲੱਗੇਗਾ, ਉਹ ਜਹੰਨਮ ਵਿਚ ਸੁੱਟਿਆ ਜਾਏਗਾ, ਜਿਥੇ ਉਸ ਨੂੰ ਮਾਨਸਿਕ ਤੇ ਸਰੀਰਕ ਦੋਹਾਂ ਤਰ੍ਹਾਂ ਦੇ ਦੁਖ ਮਿਲਣਗੇ। ਉਸ ਦੀ ਤਾਲੀਮ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਪਰਮੇਸ਼ਰ ਨੇ ਜ਼ਮੀਨ, ਆਸਮਾਨ, ਸੂਰਜ, ਤਾਰੇ, ਚੰਦ, ਫ਼ਰਿਸ਼ਤੇ, ਪੌਣ, ਪਾਣੀ, ਅਗਨੀ ਤੇ ਮਿੱਟੀ ਨੂੰ ਪੈਦਾ ਕੀਤਾ ਹੈ। ਸੋ, ਪੂਜਾ ਕਰਨ ਸਮੇਂ ਚੌਹਾਂ ਤੱਤਾਂ ਵਿਚੋਂ ਕਿਸੇ ਇਕ ਨੂੰ ਜਾਂ ਸੂਰਜ, ਚੰਦ ਤੇ ਸਿਤਾਰਿਆਂ ਵਿਚੋਂ ਕਿਸੇ ਇਕ ਨੂੰ ਆਪਣਾ ਕਿਬਲਾ ਬਣਾ ਲੈਣਾ ਚਾਹੀਦਾ ਹੈ। ਪਰ ਉਸ ਦਾ ਇਹ ਵੀ ਖ਼ਿਆਲ ਸੀ ਕਿ ਇਨ੍ਹਾਂ ਸਾਰੀਆਂ ਚੀਜ਼ਾਂ ਵਿਚੋਂ ਅਗਨੀ ਬੜੇ ਤੇਜ ਵਾਲੀ ਹੈ ਤੇ ਉਸ ਦੇ ਵਿਚ ਜੋ ਵੀ ਅਪਵਿੱਤਰ ਚੀਜ਼ ਪਵੇ, ਉਸ ਨੂੰ ਉਹ ਜਲਾ ਕੇ ਸ਼ੋਅਲੇ ਦੀ ਸੂਰਤ ਵਿਚ ਬਦਲ ਦੇਂਦੀ ਹੈ। ਇਸ ਲਈ ਮਨੁੱਖ ਨੂੰ ਵੀ ਆਪਣੇ ਅੰਦਰੋਂ ਮੰਦੇ ਖ਼ਿਆਲਾਂ ਨੂੰ ਫੂਕ ਕੇ, ਪਵਿੱਤਰ ਕਰਨ ਹਿਤ, ਜਿਥੇ ਅੰਦਰ ਪ੍ਰਾਰਥਨਾ ਦੀ ਅਗਨੀ ਪਰਜੁਲਤ ਕਰਨੀ ਚਾਹੀਦੀ ਹੈ, ਉਥੇ ਬਾਹਰ ਵੀ ਪਰਜੁਲਤ ਜੁਆਲਾ (ਅਗਨੀ) ਨੂੰ ਹੀ ਇਸ਼ਟ ਮੰਨ ਕੇ ਪ੍ਰਾਰਥਨਾ ਵਿਚ ਪਰਵਿਰਤ ਹੋਣਾ ਚਾਹੀਦਾ ਹੈ। ਇਹੀ ਕਾਰਨ ਹੈ ਕਿ ਪਾਰਸੀ ਮੰਦਰਾਂ ਵਿਚ ਹਮੇਸ਼ਾ ਅੱਗ ਰੌਸ਼ਨ ਰੱਖੀ ਜਾਂਦੀ ਹੈ। ਉਸ ਨੇ ਦਿਨ ਵਿਚ ਪੰਜ ਵਾਰੀ ਪ੍ਰਾਰਥਨਾ ਕਰਨ ਲਈ ਹੁਕਮ ਦਿੱਤਾ ਹੈ। ਉਨ੍ਹਾਂ ਦਾ ਇਹ ਵੀ ਖ਼ਿਆਲ ਹੈ ਕਿ ਮਰਨ ਤੋਂ ਬਾਅਦ ਆਪਣਾ ਹਿਸਾਬ ਕਿਤਾਬ ਦੇਣ ਲਈ ਖੜਾ ਹੋਣਾ ਪਵੇਗਾ ਤੇ ਉਥੇ ਆਪਣੀ ਆਪਣੀ ਕੀਤੀ ਦਾ ਫਲ ਭੁਗਤਣਾ ਪਵੇਗਾ; ਜੇ ਨੇਕੀਆਂ ਬਹੁਤ ਹੋਣਗੀਆਂ ਤਾਂ ਸਵਰਗ ਵੱਲ ਚੁੱਕ ਲੈਣਗੀਆਂ ਤੇ ਜੇ ਔਗੁਣ ਬਹੁਤ ਹੋਣਗੇ ਤਾਂ ਜਹੰਨਮ ਨੂੰ ਲੈ ਜਾਣਗੇ। ਰਸਤਖੇਜ਼ (ਕਿਆਮਤ) ਦੇ ਦਿਨ, ਆਪਣੇ ਅਮਲਾਂ ਤੋਂ ਬਿਨਾ, ਕੋਈ ਚੀਜ਼ ਕਿਸੇ ਨੂੰ ਨਹੀਂ ਬਚਾਵੇਗੀ। ਨੇਕੀਆਂ ਲਈ ਦੇਣਾ, ਕ੍ਰਿਪਾਲੂ ਹੋਣਾ, ਨਿਮਾਣੇ ਰਹਿਣਾ, ਮਿੱਠਾ ਬੋਲਣਾ, ਲੋਕਾਂ ਲਈ ਮੰਗਲਮਈ ਕਾਮਨਾ ਕਰਨੀਆਂ, ਮਨ ਦੀ ਸ਼ੁੱਧੀ ਲਈ ਵਿੱਦਿਆ ਪੜ੍ਹਨੀ, ਸੱਚ ਬੋਲਣਾ, ਸਬਰ ਸੰਤੋਖ ਦਾ ਧਾਰਨੀ ਹੋਣਾ, ਬਿਰਧਾਂ ਦੀ ਇੱਜ਼ਤ ਅਤੇ ਉਸਤਾਦ ਤੇ ਮਾਪਿਆਂ ਦੀ ਸੇਵਾ ਕਰਨੀ, ਸੰਤਾਂ ਦੇ ਸਹਾਈ ਤੇ ਪਾਪੀਆਂ ਦੇ ਵੈਰੀ ਰਹਿਣਾ ਆਦਿ ਚੰਗੇ ਕਰਮ ਬਿਆਨ ਕੀਤੇ ਗਏ ਹਨ।

ਤਿਆਗਣ ਵਾਲੇ ਕਰਮਾਂ ਵਿਚ ਝੂਠ, ਚੋਰੀ, ਜੂਆ, ਠੱਗੀ, ਗਾਲੀ, ਕ੍ਰੋਧ, ਅਭਿਮਾਨ, ਠੱਠਾ, ਬਦਲਾ ਲੈਣਾ, ਅਪਵਿੱਤਰਤਾ, ਹਸਦ, ਲੋਕਾਂ ਵਿਚ ਦੁਖਦਾਈ

ਹੋਣਾ, ਵਹਿਮੀ ਤੇ ਸ਼ਰਾਰਤੀ ਹੋਣਾ ਅਤੇ ਪਰ-ਤ੍ਰਿਆ ਨੂੰ ਮੈਲੀ ਅੱਖ ਨਾਲ ਵੇਖਣਾ ਹੈ।

ਪਾਰਸੀ ਮਤ ਅਨੁਸਾਰ ਇਸਤਰੀਆਂ ਤੇ ਪੁਰਸ਼ਾਂ ਦਾ ਇਕੋ ਜਿਹਾ ਮਰਤਬਾ ਹੈ। ਜ਼ਰਤੁਸ਼ਤ ਨੇ ਆਪਣੇ ਸ਼ਬਦਾਂ ਵਿਚ ਕਿਹਾ ਹੈ ਕਿ ਐ ਵਹੁਟੀਓ ਤੇ ਗਭਰੂਓ! ਮੈਂ ਤੁਹਾਨੂੰ ਕਹਿੰਦਾ ਹਾਂ ਕਿ ਇਕ ਮਨ ਹੋ ਕੇ ਰਹੋ, ਇਕੱਠੇ ਹੋ ਕੇ ਆਪਣੇ ਧਾਰਮਿਕ ਫ਼ਰਜ਼ ਅਦਾ ਕਰੋ, ਮਨ ਦੇ ਸ਼ੁੱਧ ਰਹੋ, ਇਕ ਦੂਸਰੇ ਨਾਲ ਸੱਚਾਈ ਤੇ ਪਵਿੱਤਰਤਾ ਦੇ ਆਧਾਰ 'ਤੇ ਮਿਲੋ, ਤਾਂ ਹੀ ਤੁਸੀਂ ਸੁਖ ਦਾ ਜੀਵਨ ਬਤੀਤ ਕਰ ਸਕੋਗੇ। ਇਸ ਤਰ੍ਹਾਂ ਉਸ ਨੇ ਇਸਤਰੀ ਤੇ ਪੁਰਸ਼ ਨੂੰ ਏਕਤਾ 'ਤੇ ਖੜਾ ਕੀਤਾ। ਇਹੀ ਕਾਰਨ ਹੈ ਕਿ ਪਾਰਸੀਆਂ ਵਿਚ ਇਕ ਤੋਂ ਜ਼ਿਆਦਾ ਵਿਆਹਾਂ ਦੀ ਰਸਮ ਕਦੀ ਵੀ ਪ੍ਰਚਲਿਤ ਨਹੀਂ ਹੋਈ।

ਪਾਰਸੀ ਲੋਕ ਆਪਣੇ ਮੁਰਦਿਆਂ ਨੂੰ ਜਲਾਉਂਦੇ ਜਾਂ ਦਬਾਉਂਦੇ ਨਹੀਂ, ਨਾ ਹੀ ਕਿਸੇ ਨਦੀ ਨਾਲੇ ਵਿਚ ਵਹਾਉਂਦੇ ਹਨ। ਵੱਡੇ ਵੱਡੇ ਸ਼ਹਿਰਾਂ ਤੇ ਕਸਬਿਆਂ ਵਿਚ ਜਿਥੇ ਇਨ੍ਹਾਂ ਦੀ ਵਸੋਂ ਹੈ, ਇਨ੍ਹਾਂ ਨੇ ਖ਼ਾਸ ਖ਼ਾਸ ਥਾਵਾਂ 'ਤੇ ਇਕ ਉੱਚਾ ਮੁਨਾਰਾ ਤੇ ਇਕ ਡੂੰਘਾ ਖੂਹ ਬਣਾਇਆ ਹੁੰਦਾ ਹੈ। ਮੁਰਦੇ ਨੂੰ ਮੁਨਾਰੇ ਉਪਰ ਰੱਖ ਦੇਂਦੇ ਹਨ ਤੇ ਜਦ ਮਾਸ ਗਿਲਝਾਂ ਆਦਿ ਜਾਨਵਰ ਨੋਚ ਲੈਂਦੇ ਹਨ ਤਾਂ ਹੱਡੀਆਂ ਖੂਹ ਵਿਚ ਸੁੱਟ ਦਿੱਤੀਆਂ ਜਾਂਦੀਆਂ ਹਨ।

# ਈਸਾ

ਤਿੰਨ ਮਤ ਸੰਸਾਰ ਵਿਚ ਗਿਣਤੀ ਦੇ ਲਿਹਾਜ਼ ਨਾਲ ਸਭ ਤੋਂ ਵੱਡੇ ਹਨ—ਬੁੱਧ ਮਤ, ਈਸਾਈ ਮਤ ਅਤੇ ਇਸਲਾਮ। ਬੁੱਧ ਮਤ ਭਾਵੇਂ ਤਿੰਨਾਂ ਵਿਚੋਂ ਜ਼ਿਆਦਾ ਹੈ, ਪਰ ਹੁਣ ਢਹਿੰਦੀਆਂ ਕਲਾਂ ਵਿਚ ਹੋਣ ਕਰਕੇ ਘਟਦਾ ਜਾ ਰਿਹਾ ਹੈ ਤੇ ਈਸਾਈ ਮਤ ਦਿਨੋ ਦਿਨ ਵਾਧੇ 'ਤੇ ਹੈ। ਈਸਾਈ ਮਤ ਨੂੰ 1933 ਸਾਲ ਹੋਏ ਇਕ ਯੂਸਫ਼ ਨਾਮੀਂ ਤਰਖਾਣ ਦੇ ਪੁੱਤਰ ਨੇ ਏਸ਼ੀਆ ਦੇ ਕੌਚਕ ਦੇਸ਼ ਦੇ ਜੋਧੀਆ ਪ੍ਰਾਂਤ ਵਿਚ ਜਾਰੀ ਕੀਤਾ ਸੀ। ਇਸ ਨਬੀ ਨੂੰ ਈਸਾ ਮਸੀਹ ਤੇ ਕ੍ਰਾਈਸਟ ਆਦਿ ਕਈ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਲਿਖਿਆ ਹੈ ਕਿ ਇਬਰਾਹੀਮ ਤੋਂ ਲੈ ਕੇ ਦਾਊਦ ਨਬੀ ਤਕ ਚੌਦਾਂ ਪੀੜ੍ਹੀਆਂ ਹੋਈਆਂ ਤੇ ਈਸਾ, ਦਾਊਦ ਤੋਂ ਚੌਧਵੀਂ ਪੀੜ੍ਹੀ ਵਿਚ ਸੀ। ਜਦ ਯੂਸਫ਼ ਦੀ ਮੰਗਣੀ ਮਰੀਅਮ (ਈਸਾ ਦੀ ਮਾਂ) ਨਾਲ ਹੋਈ ਤਾਂ ਉਸ ਨੂੰ ਪਤਾ ਲੱਗਾ ਕਿ ਉਸਦੀ ਇਸਤਰੀ ਵਿਆਹ ਤੋਂ ਪਹਿਲਾਂ ਹੀ ਗਰਭਵਤੀ ਹੈ। ਪਰ ਯੂਸਫ਼ ਇਕ ਨੇਕ ਅਤੇ ਗ਼ਰੀਬ ਕਿਰਤੀ ਆਦਮੀ ਹੋਣ ਦੇ ਕਾਰਣ ਆਪਣੀ ਇਸਤਰੀ 'ਤੇ ਪਰਦਾ ਪਾਣ ਨੂੰ ਤਿਆਰ ਹੋ ਗਿਆ। ਈਸਾਈ ਲੋਕਾਂ ਦਾ ਖ਼ਿਆਲ ਹੈ ਕਿ ਮਰੀਅਮ, ਰੂਹ-ਉਲ-ਕੁਦਸ (ਪਰਮੇਸ਼ਰ ਦੀ ਆਤਮਾ) ਨਾਲ ਗਰਭਵਤੀ ਹੋਈ ਸੀ। ਜਦ ਈਸਾ ਪੈਦਾ ਹੋਇਆ ਤਾਂ ਕਈ ਜੋਤਸ਼ੀਆਂ ਨੇ ਨਜੂਮ ਨਾਲ ਪਤਾ ਕੀਤਾ ਕਿ ਇਹ ਇਕ ਨਬੀ ਹੈ। ਕਈ ਕਾਹਨ ਉਸ ਨੂੰ ਸਿਜਦਾ ਕਰਨ ਵਾਸਤੇ ਯੋਰੋਸ਼ਲਮ ਵਿਚ ਆਏ ਅਤੇ ਲੋਕਾਂ ਨੂੰ ਪੁੱਛਿਆ ਕਿ ਯਹੂਦੀਆਂ ਦਾ ਬਾਦਸ਼ਾਹ ਕਿਸ ਘਰ ਵਿਚ ਪੈਦਾ ਹੋਇਆ ਹੈ; ਅਸਾਂ ਪੂਰਬ ਵਿਚ ਇਕ ਸਿਤਾਰਾ ਦੇਖਿਆ ਹੈ, ਇਸ ਲਈ ਉਸ ਨੂੰ ਸਿਜਦਾ ਕਰਨ ਆਏ ਹਾਂ। ਜਦ ਬਾਦਸ਼ਾਹ ਹੈਰਡ ਅਤੇ ਦੂਸਰੇ ਯੋਰੋਸ਼ਲਮ ਦੇ ਲੋਕਾਂ ਨੇ ਇਹ ਗੱਲ ਸੁਣੀ ਤਾਂ ਸਭ ਘਬਰਾ ਗਏ। ਬਾਦਸ਼ਾਹ ਨੇ ਆਪਣੀ ਕੌਮ ਦੇ ਸਭ ਦਰਵੇਸ਼ਾਂ ਤੇ ਕਾਹਨਾਂ ਨੂੰ ਬੁਲਾ ਕੇ ਪੁੱਛਿਆ ਕਿ ਈਸਾ ਦੀ ਪੈਦਾਇਸ਼ ਕਿਥੇ ਲਿਖੀ ਹੈ? ਉਨ੍ਹਾਂ ਨੇ ਕਿਹਾ ਕਿ ਬੈਤੁਲਹਮ ਵਿਚ। ਬਾਦਸ਼ਾਹ ਨੇ ਨਜੂਮੀਆਂ ਨੂੰ ਕਿਹਾ ਕਿ ਤੁਸੀਂ ਜਾ ਕੇ ਬੱਚੇ ਦਾ ਪੱਕਾ ਪਤਾ ਕਰੋ ਤੇ ਜੇ ਤੁਹਾਨੂੰ ਮਿਲ ਜਾਏ ਤਾਂ ਮੈਨੂੰ ਵੀ ਆ ਕੇ ਦੱਸੋ; ਮੈਂ ਵੀ ਉਸ ਦੇ ਅੱਗੇ ਜਾ ਕੇ ਸਿਜਦਾ ਕਰਾਂ। ਨਜੂਮੀ ਇਹ ਗੱਲ ਸੁਣ ਕੇ ਤੁਰ ਪਏ ਅਤੇ ਪੂਰਬ ਦੇ ਤਾਰੇ ਨੇ ਉਨ੍ਹਾਂ ਦੀ ਅਗਵਾਈ ਕੀਤੀ। ਤਾਰਾ ਉਸ ਮਕਾਨ 'ਤੇ ਜਾ ਕੇ ਖੜ੍ਹ ਗਿਆ, ਜਿਥੇ ਬੱਚਾ ਸੀ। ਨਜੂਮੀ ਘਰ ਦੇ ਅੰਦਰ ਵੜ ਗਏ ਅਤੇ ਮਰੀਅਮ ਦੀ ਗੋਦ ਵਿਚ ਬੱਚੇ ਨੂੰ ਦੇਖ ਕੇ ਬੜੇ ਖ਼ੁਸ਼ ਹੋਏ। ਸਾਹਮਣੇ ਝੁਕ ਕੇ ਸਿਜਦਾ ਕੀਤਾ ਤੇ ਆਪਣੇ ਡੱਬੇ ਖੋਲ੍ਹ ਕੇ ਸੋਨਾ,

ਹੀਰੇ, ਮੋਤੀ ਉਸ ਦੀ ਭੇਟਾ ਕੀਤੇ। ਫਿਰ ਰਾਤ ਨੂੰ ਉਨ੍ਹਾਂ ਨੂੰ ਸੁਪਨੇ ਵਿਚ ਪਤਾ ਲੱਗਾ ਕਿ ਬਾਦਸ਼ਾਹ ਨੂੰ ਇਹ ਭੇਦ ਨਹੀਂ ਦੱਸਣਾ। ਉਪਰੰਤ ਉਹ ਦੂਸਰੇ ਰਸਤੇ ਆਪਣੇ ਦੇਸ਼ ਨੂੰ ਚਲੇ ਗਏ। ਉਨ੍ਹਾਂ ਦੇ ਮਗਰੋਂ ਯੂਸਫ਼ ਨੂੰ ਇਕ ਸੁਪਨਾ ਆਇਆ, ਜਿਸ ਵਿਚ ਫ਼ਰਿਸ਼ਤੇ ਨੇ ਉਸ ਨੂੰ ਦੱਸਿਆ ਕਿ ਤੂੰ ਆਪਣੀ ਇਸਤਰੀ ਅਤੇ ਬੱਚੇ ਨੂੰ ਲੈ ਕੇ ਮਿਸਰ ਨੂੰ ਭੱਜ ਜਾ ਅਤੇ ਜਦ ਤਕ ਹੈਰਡ ਬਾਦਸ਼ਾਹ ਨਾ ਮਰ ਜਾਵੇ, ਮੁੜੀਂ ਨਾ। ਯੂਸਫ਼ ਇਹ ਆਗਿਆ ਮੰਨ ਕੇ ਮਿਸਰ ਨੂੰ ਚਲਾ ਗਿਆ।

ਬਾਦਸ਼ਾਹ ਨੇ ਕੁਝ ਦਿਨ ਨਜੂਮੀਆਂ ਨੂੰ ਉਡੀਕਿਆ ਅਤੇ ਜਦ ਮਾਲੂਮ ਕੀਤਾ ਕਿ ਉਨ੍ਹਾਂ ਨੇ ਮੇਰੇ ਨਾਲ ਮਖ਼ੌਲ ਕੀਤਾ ਹੈ ਤਾਂ ਆਪਣੇ ਆਦਮੀ ਘੱਲੇ ਅਤੇ ਬੈਤੁੱਲਹਮ ਅਤੇ ਉਸ ਦੇ ਲਾਗਲੇ ਪਿੰਡਾਂ ਦੇ ਕੁਲ ਲੜਕੇ ਜੋ ਉਮਰ ਵਿਚ ਦੋ ਬਰਸ ਨਾਲੋਂ ਛੋਟੇ ਸਨ, ਕਤਲ ਕਰਵਾ ਦਿੱਤੇ। ਯੂਸਫ਼ ਕੁਝ ਮੁੱਦਤ ਤਕ ਮਿਸਰ ਵਿਚ ਰਿਹਾ। ਜਦ ਉਸ ਨੇ ਸੁਣਿਆ ਕਿ ਬਾਦਸ਼ਾਹ ਮਰ ਗਿਆ ਹੈ ਤਾਂ ਆਪਣੀ ਇਸਤਰੀ ਅਤੇ ਬੱਚੇ ਨੂੰ ਲੈ ਕੇ ਦੇਸ਼ ਨੂੰ ਵਾਪਸ ਤੁਰ ਪਿਆ। ਪਰ ਉਸ ਨੂੰ ਰਾਹ ਵਿਚ ਪਤਾ ਲੱਗ ਗਿਆ ਕਿ ਹੈਰਡ ਦੀ ਥਾਂ ਉਸ ਦਾ ਪੁੱਤਰ ਅਰਖ਼ਲਾਔਸ ਯਹੂਦੀਆਂ ਦਾ ਬਾਦਸ਼ਾਹ ਬਣਿਆ ਹੈ। ਉਹ ਡਰਿਆ ਕਿ ਕਿਤੇ ਉਹ ਵੀ ਆਪਣੇ ਪਿਤਾ ਦੇ ਖ਼ਿਆਲਾਂ ਦਾ ਨਾ ਹੋਵੇ, ਅਤੇ ਦੇਸ਼ ਦਾ ਖ਼ਿਆਲ ਛੱਡ ਕੇ ਗੁਲੇਲ ਦੇ ਇਲਾਕੇ ਨਾਸਿਰ ਨਾਮੀ ਨਗਰ ਵਿਚ ਜਾ ਵੱਸਿਆ। ਇਸ ਤੋਂ ਹੀ ਈਸਾ ਨੂੰ ਨਾਸਰੀ ਅਤੇ ਈਸਾਈਆਂ ਨੂੰ ਨਸਰਾਨੀ ਵੀ ਕਹਿੰਦੇ ਹਨ। ਯੂਸਫ਼ ਆਪਣੀ ਕਿਰਤ ਵਿਰਤ ਕਰਨ ਲੱਗ ਪਿਆ ਅਤੇ ਆਪਣੀ ਕੁਲ ਦੀ ਰੀਤ ਅਨੁਸਾਰ ਇਕ ਵੇਰਾਂ ਟੱਬਰ ਸਮੇਤ ਯੇਰੋਸ਼ਲਮ ਵਿਚ ਈਦ ਦਾ ਤਿਉਹਾਰ ਵੇਖਣ ਗਿਆ। ਜਦ ਉਹ ਮੇਲਾ ਦੇਖ ਕੇ ਮੁੜੇ ਤਾਂ ਭੀੜ ਵਿਚ ਲੜਕਾ ਕਿਧਰੇ ਗੁੰਮ ਹੋ ਗਿਆ। ਉਸ ਦੇ ਮਾਤਾ ਪਿਤਾ ਨੇ ਸਮਝਿਆ ਕਿ ਐਥੇ ਕਿਧਰੇ ਹੀ ਕਿਸੇ ਸਾਥੀ ਨਾਲ ਹੋਵੇਗਾ ਅਤੇ ਇਸ ਖ਼ਿਆਲ ਨਾਲ ਹੀ ਇਕ ਪੜਾਅ ਅਗਾਂਹ ਨਿਕਲ ਗਏ। ਪਰ ਜਦ ਸਾਰੇ ਰਿਸ਼ਤੇਦਾਰਾਂ ਅਤੇ ਵਾਕਫ਼ਾਂ ਵਿਚ ਲੱਭਣ 'ਤੇ ਵੀ ਪਤਾ ਨਾ ਲੱਗਾ ਤਾਂ ਫਿਰ ਵਾਪਸ ਗਏ। ਜਦ ਢੂੰਡਦੇ ਢੂੰਡਦੇ ਵੱਡੇ ਮੰਦਰ ਵਿਚ ਗਏ, ਤਾਂ ਕੀ ਦੇਖਿਆ ਕਿ ਲੜਕਾ ਪੁਜਾਰੀਆਂ ਅਤੇ ਮਹੰਤਾਂ ਵਿਚ ਬੈਠਾ ਉਨ੍ਹਾਂ ਨਾਲ ਧਰਮ ਚਰਚਾ ਕਰ ਰਿਹਾ ਹੈ ਅਤੇ ਉਹ ਸਾਰੇ ਹੀ ਉਸਦੇ ਸੁਆਲਾਂ ਤੋਂ ਨਿਰਉੱਤਰ ਹੋ ਰਹੇ ਹਨ। ਉਸਦੀ ਮਾਂ ਨੇ ਕਿਹਾ ਕਿ ਪੁੱਤਰ, ਤੂੰ ਨਹੀਂ ਜਾਣਦਾ ਕਿ ਤੇਰਾ ਪਿਤਾ ਅਤੇ ਮੈਂ ਲੱਭ ਲੱਭ ਕੇ ਥੱਕ ਗਏ ਹਾਂ। ਮਸੀਹ ਨੇ ਕਿਹਾ ਕਿ ਮੈਂ ਆਪਣੇ ਬਾਪ ਦਾ ਕੰਮ ਕਰ ਰਿਹਾ ਹਾਂ। ਫਿਰ ਆਪਣੀ ਮਾਂ ਨਾਲ ਘਰ ਚਲਾ ਆਇਆ। ਇਸ ਵੇਲੇ ਈਸਾ ਦੀ ਉਮਰ 12 ਸਾਲ ਦੀ ਸੀ। ਮਗਰੋਂ ਤੀਹ ਸਾਲ ਦੀ ਉਮਰ ਤਕ ਇਸ ਦੇ ਇਤਿਹਾਸ ਦਾ ਕੋਈ ਪਤਾ ਨਹੀਂ ਲਗਦਾ। ਈਸਾਈਆਂ ਦਾ ਖ਼ਿਆਲ ਹੈ ਕਿ ਉਹ 18 ਸਾਲ ਤਕ ਆਪਣੇ ਪਿਤਾ ਪਿਤਾਮਾ ਦਾ ਪੇਸ਼ਾ ਅਰਥਾਤ ਤਰਖਾਣਾ ਕੰਮ ਕਰਦਾ ਰਿਹਾ। ਪਰ ਇਤਿਹਾਸਕਾਰ ਇਸ ਨਾਲ ਸਹਿਮਤ ਨਹੀਂ; ਉਨ੍ਹਾਂ ਦਾ ਖ਼ਿਆਲ ਹੈ ਕਿ ਉਹ ਜ਼ਰੂਰ ਕਿਧਰੇ ਪੜ੍ਹਦਾ ਰਿਹਾ ਹੈ ਅਤੇ ਉਸਨੇ ਯੋਗ ਤੇ ਤਾਂਤ੍ਰਿਕ ਵਿੱਦਿਆ ਵਿਚ ਕਮਾਲ ਹਾਸਲ ਕੀਤਾ ਕਿਉਂਕਿ ਉਸ ਦਾ ਅਗਲਾ ਜੀਵਨ ਸਾਰਾ ਹੀ ਨਾਟਕੀ ਗੱਲਾਂ ਅਤੇ

ਕਰਾਮਾਤਾਂ ਨਾਲ ਭਰਿਆ ਹੋਇਆ ਹੈ। ਕਈ ਲੋਕਾਂ ਦਾ ਇਹ ਖ਼ਿਆਲ ਹੈ ਕਿ ਉਸ ਨੇ ਇਹ ਸਮਾਂ ਮਿਸਰ ਵਿਚ ਬਤੀਤ ਕੀਤਾ ਅਤੇ ਮਿਸਰੀ ਕਾਹਨਾਂ ਤੋਂ ਵਿੱਦਿਆ ਸਿੱਖੀ, ਪਰ ਕੁਝ ਕੁ ਦਾ ਇਹ ਵੀ ਖ਼ਿਆਲ ਹੈ ਕਿ ਉਸ ਨੇ ਭਾਰਤਵਰਸ਼ ਅਤੇ ਤਿੱਬਤ ਵਿਚ ਜੋਗੀਆਂ ਕੋਲ ਰਹਿ ਕੇ ਲਾਭ ਪ੍ਰਾਪਤ ਕੀਤਾ। ਕਈ ਸਾਲ ਹੋਏ ਹਨ, ਜਦ ਸਿੰਧ ਪ੍ਰਾਂਤ ਵਿਚ ਇਕ ਫ਼ਰੰਗੀ ਰਮਤੇ ਨੂੰ ਇਕ ਇੰਜੀਲ, ਇਬਰਾਨੀ ਬੋਲੀ ਵਿਚ ਧਰਤੀ ਵਿਚ ਦੱਬੀ ਹੋਈ ਮਿਲੀ, ਜਿਹੜੀ ਪੁਰਾਣੀ ਮਾਲੂਮ ਹੁੰਦੀ ਸੀ ਅਤੇ ਜਿਸ ਵਿਚ ਲਿਖਿਆ ਸੀ ਕਿ ਈਸਾ ਨੇ ਕਈ ਬਰਸ ਤਕ ਕਾਸ਼ੀ ਵਿਚ ਪੰਡਿਤਾਂ ਪਾਸੋਂ ਵਿੱਦਿਆ ਪ੍ਰਾਪਤ ਕੀਤੀ। ਇਕ ਹੋਰ ਰਸਾਲੇ ਵਿਚ ਇਕ ਲੇਖ ਨਿਕਲਿਆ ਸੀ, ਜਿਸ ਵਿਚ ਲੇਖਕ ਦਾ ਇਹ ਖ਼ਿਆਲ ਸੀ ਕਿ ਇਕ ਰੂਸੀ ਰਮਤੇ (ਸਿਆਹ) ਨੂੰ ਜਿਸ ਦਾ ਨਾਮ ਜ਼ਾਉਚ ਸੀ, ਤਿੱਬਤ ਵਿਚੋਂ ਕਿਸੇ ਪੁਰਸ਼ ਦਾ ਜੀਵਨ ਬਿਰਤਾਂਤ ਮਿਲਿਆ, ਜਿਸ ਵਿਚ ਲਿਖਿਆ ਸੀ ਕਿ ਉਹ ਮਨੁੱਖ ਪੱਛਮ ਵਿਚੋਂ ਏਥੇ ਆਇਆ; ਬ੍ਰਾਹਮਣ ਅਤੇ ਬੁੱਧ ਪੁਜਾਰੀਆਂ ਦਾ ਚੇਲਾ ਬਣਿਆ ਅਤੇ ਉਨ੍ਹਾਂ ਕੋਲੋਂ ਧਰਮ ਵਿੱਦਿਆ ਸਿਖਦਾ ਰਿਹਾ। ਲਿਖਾਰੀ ਦਾ ਇਹ ਕਿਆਸ ਹੈ ਕਿ ਇਹ ਪੁਰਸ਼ ਈਸਾ ਹੀ ਸੀ, ਜੋ ਆਪਣੇ ਦੇਸ਼ ਵਿਚ ਪ੍ਰਚਾਰ ਕਰਨ ਤੋਂ ਪਹਿਲੇ ਤਿੱਬਤ ਵਿਚੋਂ ਵਿੱਦਿਆ ਪੜ੍ਹ ਕੇ ਗਿਆ।

ਈਸਾ ਦੀ ਉਮਰ 30 ਵਰ੍ਹੇ ਦੀ ਸੀ, ਜਦੋਂ ਯੂਹੰਨਾ ਨਾਮ ਦਾ ਇਕ ਅਜੀਬ ਬੰਦਾ ਪ੍ਰਗਟ ਹੋਇਆ, ਜਿਸ ਨੇ ਊਠਾਂ ਦੀ ਉੱਨ ਦੀ ਪੋਸ਼ਾਕ ਪਾਈ ਹੋਈ ਸੀ ਅਤੇ ਲੱਕ ਨੂੰ ਚੰਮ ਦਾ ਇਕ ਪਟਕਾ ਬੰਨ੍ਹਿਆ ਹੋਇਆ ਸੀ। ਉਹ ਟਿੱਡੀਆਂ ਅਤੇ ਸ਼ਹਿਦ ਖਾਂਦਾ ਸੀ। ਉਸ ਨੇ ਯਹੂਦੀਆਂ ਦੇ ਜੰਗਲ ਵਿਚ ਸਦਾ ਦੇਣੀ ਸ਼ੁਰੂ ਕੀਤੀ ਕਿ ਲੋਕੋ ਤੋਬਾ ਕਰੋ, ਕਿਉਂਕਿ ਖ਼ੁਦਾ ਦੀ ਬਾਦਸ਼ਾਹਤ ਨੇੜੇ ਆ ਗਈ ਹੈ। ਉਸ ਨੇ ਲੋਕਾਂ ਨੂੰ ਦੀਖਿਆ ਵੀ ਦੇਣੀ ਸ਼ੁਰੂ ਕੀਤੀ। ਯੋਰੋਸ਼ਲਮ ਅਤੇ ਆਲੇ ਦੁਆਲੇ ਦੇ ਸਭ ਲੋਕ ਉਸ ਕੋਲ ਇਕੱਠੇ ਹੋ ਗਏ ਅਤੇ ਉਸ ਨੇ ਯਰੂਨ ਦਰਿਆ ਦੇ ਪਾਣੀ ਨਾਲ ਸਭ ਨੂੰ ਬਪਤਸਮਾ (ਈਸਾਈ ਬਣਾਉਣ ਵੇਲੇ ਜੋ ਰਸਮ ਅਦਾ ਕੀਤੀ ਜਾਂਦੀ ਹੈ) ਦਿੱਤਾ। ਜਦ ਬਹੁਤ ਸਾਰੇ ਫ਼ਰੀਸੀ ਅਤੇ ਸਦੂਕੀ ਉਸ ਕੋਲ ਆਏ ਤਾਂ ਉਸ ਨੇ ਕਿਹਾ ਕਿ ਇਸ ਗੱਲ ਦਾ ਮਾਣ ਨਾ ਕਰੋ ਕਿ ਤੁਸੀਂ ਇਬਰਾਹੀਮ ਦੀ ਸੰਤਾਨ ਹੋ, ਕਿਉਂਕਿ ਪਰਮੇਸ਼ਰ ਪੱਥਰਾਂ ਵਿਚੋਂ ਭੀ ਇਬਰਾਹੀਮ ਦੀ ਸੰਤਾਨ ਪੈਦਾ ਕਰ ਸਕਦਾ ਹੈ; ਹੁਣ ਦਰੱਖ਼ਤਾਂ ਦੀ ਜੜ੍ਹ ਉੱਤੇ ਕੁਹਾੜਾ ਰੱਖਿਆ ਗਿਆ ਹੈ ਅਤੇ ਜੋ ਚੰਗਾ ਫਲ ਨਹੀਂ ਦੇਵੇਗਾ, ਉਸ ਨੂੰ ਸਾੜ ਦਿੱਤਾ ਜਾਵੇਗਾ; ਮੈਂ ਤਾਂ ਤੁਹਾਨੂੰ ਪਾਣੀ ਨਾਲ ਬਪਤਸਮਾ ਦੇਂਦਾ ਹਾਂ, ਪਰ ਜੋ ਮੇਰੇ ਪਿੱਛੋਂ ਆਉਣ ਵਾਲਾ ਹੈ, ਉਹ ਬੜਾ ਬਲੀ ਹੈ, ਮੈਂ ਉਹਦੇ ਜੋੜੇ ਝਾੜਨ ਦੇ ਲਾਇਕ ਵੀ ਨਹੀਂ; ਉਹ ਤੁਹਾਨੂੰ ਰੂਹ-ਉਲ-ਕੁਦਸ ਨਾਲ ਬਪਤਸਮਾ ਦੇਵੇਗਾ, ਉਹਦੇ ਹੱਥ ਵਿਚ ਛੱਜ ਹੈ, ਉਹ ਆਪਣੇ ਬੋਹਲ ਨੂੰ ਛੰਡੇਗਾ; ਦਾਣੇ ਕੋਲ ਰੱਖੇਗਾ ਤੇ ਕੂੜੇ ਕਰਕਟ ਨੂੰ ਜਲਾ ਦੇਵੇਗਾ। ਜਦ ਉਹ ਇਸ ਤਰ੍ਹਾਂ ਉਪਦੇਸ਼ ਕਰ ਰਿਹਾ ਸੀ ਤਾਂ ਈਸਾ ਵੀ ਗੁਲੇਲ ਤੋਂ ਉਸ ਦੇ ਕੋਲ ਪੁੱਜਾ ਅਤੇ ਕਿਹਾ ਕਿ ਮੈਨੂੰ ਵੀ ਬਪਤਸਮਾ ਦੇ। ਯੂਹੰਨਾ ਨੇ ਉਸ ਨੂੰ ਮਨ੍ਹਾ ਕੀਤਾ ਅਤੇ ਕਿਹਾ ਕਿ ਮੈਂ ਆਪ ਤੇਰਾ ਮੁਥਾਜ ਹਾਂ ਪਰ ਤੂੰ ਉਲਟਾ ਮੇਰੇ ਕੋਲੋਂ ਮੰਗਦਾ ਹੈਂ। ਯਸੂਹ ਨੇ ਕਿਹਾ ਕਿ ਜੋ ਕੁਛ ਹੋ ਰਿਹਾ ਹੈ ਉਸ ਨੂੰ ਹੋਣ ਦੇ। ਤਾਂ

ਯੂਹੰਨਾ ਨੇ ਉਸ ਨੂੰ ਬਪਤਸਮਾ ਦਿੱਤਾ ਤੇ ਖ਼ੁਦਾ ਦੀ ਰੂਹ ਕਬੂਤਰ ਦੀ ਸ਼ਕਲ ਵਿਚ ਉਹਦੇ ਉੱਤੇ ਉਤਰੀ। ਉਸੇ ਸਮੇਂ ਆਸਮਾਨ ਤੋਂ ਆਵਾਜ਼ ਆਈ ਕਿ ਇਹ ਮੇਰਾ ਪਿਆਰਾ ਬੇਟਾ ਹੈ, ਮੈਂ ਇਸ ਤੋਂ ਖ਼ੁਸ਼ ਹਾਂ। ਤਦ ਯੂਹੰਨਾ ਉਸ ਨੂੰ ਜੰਗਲ ਵਿਚ ਲੈ ਗਿਆ ਤਾਂ ਜੁ ਸ਼ੈਤਾਨ ਤੋਂ ਉਸ ਦੀ ਪ੍ਰੀਖਿਆ ਹੋ ਜਾਵੇ। ਉਹ 40 ਦਿਨ ਤੇ 40 ਰਾਤਾਂ ਭੁੱਖਾ ਰਿਹਾ। ਸ਼ੈਤਾਨ ਉਸ ਨੂੰ ਮੁਕੱਦਸ ਸ਼ਹਿਰ ਵਿਚ ਲੈ ਗਿਆ ਅਤੇ ਮੰਦਰ ਦੀ ਛੱਤ 'ਤੇ ਖੜਾ ਕਰ ਕੇ ਕਹਿਣ ਲੱਗਾ ਕਿ ਤੂੰ ਬਨੇਰੇ ਤੋਂ ਛਾਲ ਮਾਰ ਦੇ; ਜੇ ਤੂੰ ਖ਼ੁਦਾ ਦਾ ਪੁੱਤਰ ਹੋਵੇਂਗਾ ਤਾਂ ਫ਼ਰਿਸ਼ਤੇ ਤੈਨੂੰ ਆਪੇ ਬਚਾ ਲੈਣਗੇ। ਈਸਾ ਨੇ ਕਿਹਾ ਕਿ ਮੈਨੂੰ ਹੁਕਮ ਹੈ ਕਿ ਤੂੰ ਆਪਣੇ ਖ਼ੁਦਾ ਦੀ ਅਜ਼ਮਾਇਸ਼ ਨਾ ਕਰ। ਫੇਰ ਸ਼ੈਤਾਨ ਉਸ ਨੂੰ ਇਕ ਉੱਚੇ ਪਹਾੜ 'ਤੇ ਲੈ ਗਿਆ ਅਤੇ ਸੰਸਾਰ ਦੇ ਸਾਰੇ ਰਾਜ ਭਾਗ ਅਤੇ ਐਸ਼ਵਰਜ ਦਿਖਾ ਕੇ ਕਹਿਣ ਲੱਗਾ ਕਿ ਜੇ ਤੂੰ ਮੈਨੂੰ ਸਿਜਦਾ ਕਰੇਂ ਤਾਂ ਮੈਂ ਤੈਨੂੰ ਸਭ ਕੁਝ ਦੇ ਦੇਵਾਂਗਾ। ਈਸਾ ਨੇ ਕਿਹਾ ਕਿ ਐ ਸ਼ੈਤਾਨ ਦੂਰ ਹੋ, ਕਿਉਂਕਿ ਮੈਨੂੰ ਸਿਰਫ਼ ਖ਼ੁਦਾ ਅੱਗੇ ਹੀ ਸਿਜਦਾ ਕਰਨ ਦਾ ਹੁਕਮ ਹੈ। ਤਦ ਸ਼ੈਤਾਨ ਚਲਾ ਗਿਆ ਅਤੇ ਫ਼ਰਿਸ਼ਤੇ ਉਸਦੀ ਸੇਵਾ ਕਰਨ ਲੱਗੇ। ਕੁਝ ਦਿਨ ਮਗਰੋਂ ਉਸ ਨੂੰ ਪਤਾ ਲੱਗਾ ਕਿ ਯੂਹੰਨਾ ਪਕੜਿਆ ਗਿਆ ਹੈ ਤਾਂ ਉਸਨੇ ਆਪਣੇ ਸ਼ਹਿਰ ਨੂੰ ਛੱਡ ਕੇ ਕੇਫ਼ਰ ਨਾਹੂਨ ਵਿਚ ਵੱਸਣਾ ਸ਼ੁਰੂ ਕਰ ਦਿੱਤਾ। ਹੁਣ ਉਸਨੇ ਮਨਾਦੀ ਸ਼ੁਰੂ ਕਰ ਦਿੱਤੀ ਕਿ ਲੋਕੋ ਤੌਬਾ ਕਰੋ, ਕਿਉਂਕਿ ਰੱਬ ਦੀ ਬਾਦਸ਼ਾਹਤ ਨੇੜੇ ਆ ਗਈ ਹੈ। ਉਸ ਨੇ ਗਲੀਲ ਦੇ ਛੰਬ ਉੱਤੇ ਸ਼ਮੂਨ ਅਤੇ ਅੰਦਰਰੇਆਸ ਦੋ ਭਰਾਵਾਂ ਨੂੰ ਮੱਛੀਆਂ ਫੜਦੇ ਦੇਖਿਆ ਅਤੇ ਕਹਿਣ ਲੱਗਾ ਕਿ ਤੁਸੀਂ ਮੇਰੇ ਪਿੱਛੇ ਆਓ ਤਾਂ ਮੈਂ ਤੁਹਾਨੂੰ ਬੰਦੇ ਪਕੜਨ ਵਾਲੇ ਬਣਾ ਦੇਵਾਂਗਾ। ਉਨ੍ਹਾਂ ਨੇ ਆਪਣੇ ਜਾਲ ਸੁੱਟ ਦਿੱਤੇ ਅਤੇ ਇਸ ਦੇ ਪਿੱਛੇ ਹੋ ਤੁਰੇ। ਇਹੋ ਦੋਵੇਂ ਭਰਾ ਉਸਦੇ ਪਹਿਲੇ ਸ਼ਾਗਿਰਦ ਹੋਏ ਹਨ। ਉਸਨੇ ਆਪਣੇ ਸ਼ਾਗਿਰਦਾਂ ਵਿਚੋਂ 12 ਆਪਣੇ ਰਸੂਲ ਚੁਣੇ, ਜਿਨ੍ਹਾਂ ਵਿਚੋਂ ਦੋ ਇਹ ਅਤੇ ਬਾਕੀ ਦਸਾਂ ਦੇ ਨਾਮ ਯਾਕੂਬ, ਯੂਹੰਨਾ, ਫ਼ਿਲਿਪਸ, ਬਰਤਲਮਾਈ, ਮਿਤੀ, ਤੂਮਾ, ਯਾਕੂਬ ਹਲਫਈ ਦਾ ਪੁੱਤਰ, ਤਦਈ, ਸ਼ਮਊਨ ਕਨਾਨੀ ਤੇ ਯਹੂਦਾ ਅਨਕਰਿਊਤੀ ਹਨ। ਈਸਾ ਸਾਰੇ ਗਲੀਲ ਦੇ ਦੇਸ਼ ਵਿਚ ਫਿਰ ਕੇ ਧਰਮ ਮੰਦਰਾਂ ਵਿਚ ਉਪਦੇਸ਼ ਕਰਨ ਲੱਗਾ ਅਤੇ ਆਪਣੇ ਯੋਗ ਬਲ ਨਾਲ ਲੋਕਾਂ ਦੇ ਕਸ਼ਟਾਂ ਅਤੇ ਰੋਗਾਂ ਦਾ ਇਲਾਜ ਕਰਨ ਲੱਗਾ। ਮਿਰਗੀ ਅਤੇ ਲਕਵੇ ਵਾਲੇ ਰੋਗੀ ਵੀ ਉਸ ਦੇ ਕੋਲ ਲਿਆਉਣ ਨਾਲ ਜਦ ਰਾਜ਼ੀ ਹੋ ਗਏ, ਤਾਂ ਉਸ ਦੇ ਆਲੇ ਦੁਆਲੇ ਲੋਕਾਂ ਦੀ ਬੜੀ ਭੀੜ ਬੱਝ ਗਈ। ਉਹ ਭੀੜ ਨੂੰ ਦੇਖ ਕੇ ਪਹਾੜੀ 'ਤੇ ਚੜ੍ਹ ਗਿਆ ਅਤੇ ਇਕ ਥਾਂ ਬੈਠ ਕੇ ਜਦ ਲੋਕ ਇਕੱਠੇ ਹੋਏ ਤਾਂ ਉਪਦੇਸ਼ ਕਰਨ ਲੱਗਾ:

"ਧੰਨ ਹਨ ਉਹ ਜੋ ਦਿਲ ਦੇ ਗ਼ਰੀਬ ਹਨ, ਕਿਉਂਕਿ ਆਸਮਾਨ ਦੀ ਰਾਜਧਾਨੀ ਉਨ੍ਹਾਂ ਦੀ ਹੀ ਹੈ। ਧੰਨ ਹਨ ਉਹ ਜੋ ਨਿਮਾਣੇ ਹਨ, ਕਿਉਂਕਿ ਉਹ ਮਾਣ ਪਾਉਣਗੇ।

ਧੰਨ ਹਨ ਉਹ ਜੋ ਸੁਸ਼ੀਲ ਹਨ, ਕਿਉਂਕਿ ਉਹ ਜਗਤ ਦੇ ਮਾਲਕ ਹੋਣਗੇ।

ਧੰਨ ਹਨ ਉਹ ਜੋ ਸੱਚੇ ਹਨ।

ਧੰਨ ਹਨ ਉਹ ਜਿਨ੍ਹਾਂ ਦੇ ਦਿਲ ਦਇਆਵਾਨ ਹਨ ਕਿਉਂਕਿ ਉਨ੍ਹਾਂ 'ਤੇ ਦਇਆ ਕੀਤੀ ਜਾਵੇਗੀ।

ਧੰਨ ਹਨ ਉਹ ਜੋ ਸੁਲਹ ਕਰਾਉਂਦੇ ਹਨ ਕਿਉਂਕਿ ਉਹ ਖ਼ੁਦਾ ਦੇ ਪੁੱਤਰ ਅਖਵਾਉਣਗੇ।

ਲੋਕ ਤੁਹਾਨੂੰ ਮੇਰੇ ਕਾਰਣ ਤਾਹਨਾ ਮਿਹਣਾ ਕਰਨਗੇ, ਤੁਹਾਨੂੰ ਕਸ਼ਟ ਦੇਣਗੇ, ਤੁਹਾਡੇ 'ਤੇ ਝੂਠੇ ਦੂਸ਼ਨ ਲਗਾਉਣਗੇ ਪਰ ਤੁਸੀਂ ਪ੍ਰਸੰਨ ਰਹਿਣਾ ਕਿਉਂ ਜੁ ਤੁਹਾਨੂੰ ਉਸ ਦੇ ਬਦਲੇ ਆਸਮਾਨ ਦਾ ਰਾਜ ਮਿਲੇਗਾ। ਇਹ ਨਾ ਸਮਝੋ ਕਿ ਮੈਂ ਤੌਰੇਤ (ਮੂਸਾ ਦੀ ਕਿਤਾਬ) ਅਤੇ ਦੂਜੇ ਨਬੀਆਂ ਦੀਆਂ ਕਿਤਾਬਾਂ ਦਾ ਖੰਡਨ ਕਰਨ ਵਾਸਤੇ ਆਇਆ ਹਾਂ, ਸਗੋਂ ਮੈਂ ਤਾਂ ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਆਇਆ ਹਾਂ। ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਜਦ ਤਕ ਪ੍ਰਿਥਵੀ ਤੇ ਆਕਾਸ਼ ਨਾ ਟਲ ਜਾਣ, ਤੌਰੇਤ ਦਾ ਇਕ ਅੱਖਰ ਵੀ ਨਹੀਂ ਟਲੇਗਾ। ਤੁਸੀਂ ਜਾਣ ਚੁੱਕੇ ਹੋ ਕਿ ਮੇਰੇ ਤੋਂ ਪਹਿਲਿਆਂ ਨੇ ਕਿਹਾ ਸੀ ਕਿ ਤੁਸੀਂ ਖ਼ੂਨ ਨਾ ਕਰੋ ਤੇ ਜੋ ਕੋਈ ਖ਼ੂਨ ਕਰੇਗਾ ਅਦਾਲਤ ਵਿਚੋਂ ਸਜ਼ਾ ਪਾਵੇਗਾ, ਪਰ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜੇ ਕੋਈ ਆਪਣੇ ਭਰਾ 'ਤੇ ਨਿਰਾ ਗੁੱਸੇ ਹੀ ਹੋਵੇ, ਉਹ ਵੀ ਸਜ਼ਾ ਦਾ ਹੱਕਦਾਰ ਹੋਵੇਗਾ। ਜੋ ਕੋਈ ਆਪਣੇ ਭਰਾ ਨੂੰ ਪਾਗਲ ਕਹੇਗਾ ਉਹ ਨਰਕਾਂ ਦਾ ਅਧਿਕਾਰੀ ਹੋਵੇਗਾ। ਜੇ ਤੁਸੀਂ ਕੁਰਬਾਨਗਾਹ 'ਤੇ ਆਪਣੀ ਕੁਰਬਾਨੀ ਦੇ ਰਹੇ ਹੋ ਤੇ ਤੁਹਾਨੂੰ ਯਾਦ ਆ ਜਾਵੇ ਕਿ ਤੁਹਾਡੇ ਨਾਲ ਕੋਈ ਗੁੱਸੇ ਹੈ ਜਾਂ ਤੁਸਾਂ ਕਿਸੇ ਦਾ ਕਰਜ਼ਾ ਦੇਣਾ ਹੈ ਤਾਂ ਕੁਰਬਾਨੀ ਨੂੰ ਉਥੇ ਹੀ ਛੱਡ ਦਿਓ ਤੇ ਪਹਿਲਾਂ ਜਾ ਕੇ ਆਪਣੇ ਮੁੱਦਈ ਨਾਲ ਫ਼ੈਸਲਾ ਕਰ ਲਓ। ਤੁਸੀਂ ਅੱਗੇ ਸੁਣ ਚੁੱਕੇ ਹੋ ਕਿ ਪਰ-ਇਸਤਰੀ ਸੰਗ ਨਾ ਕਰੋ; ਪਰ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜਦ ਕਦੀ ਤੁਸੀਂ ਬੁਰੀ ਨਿਗਾਹ ਨਾਲ ਕਿਸੇ ਔਰਤ ਵੱਲ ਦੇਖ ਵੀ ਲਿਆ ਤਾਂ ਸਮਝੋ ਦਿਲ ਵਿਚ ਉਸ ਨਾਲ ਸੰਗ ਕਰ ਲਿਆ। ਜੇ ਤੁਹਾਡੀ ਸੱਜੀ ਅੱਖ ਨੇ ਇਹ ਕੰਮ ਕੀਤਾ ਹੈ ਤਾਂ ਉਸ ਨੂੰ ਕੱਢ ਕੇ ਸੁੱਟ ਦਿਓ; ਜੇ ਖੱਬੀ ਨੇ ਤਾਂ ਉਸ ਨੂੰ। ਇਸੇ ਤਰ੍ਹਾਂ ਜੇ ਹੱਥ ਚੋਰੀ ਕਰੇ ਤਾਂ ਉਸ ਨੂੰ ਕੱਟ ਦਿਓ। ਇਕ ਅੰਗ ਦਾ ਘੱਟ ਹੋਣਾ ਚੰਗਾ ਹੈ ਨਾਕਿ ਸਾਰਾ ਸਰੀਰ ਹੀ ਉਸਦੇ ਬਦਲੇ ਨਰਕ ਦੀ ਅੱਗ ਵਿਚ ਸੁੱਟ ਦਿੱਤਾ ਜਾਵੇ।

ਤੁਸਾਂ ਸੁਣਿਆ ਹੈ ਕਿ ਜੋ ਆਦਮੀ ਆਪਣੀ ਔਰਤ ਨੂੰ ਛੱਡੇ, ਤਲਾਕ ਲਿਖ ਦੇਵੇ, ਪਰ ਮੈਂ ਕਹਿੰਦਾ ਹਾਂ ਕਿ ਜੋ ਮਨੁੱਖ ਆਪਣੀ ਤੀਵੀਂ ਨੂੰ ਸਿਵਾਏ ਹਰਾਮਕਾਰੀ ਦੇ ਦੂਸ਼ਨ ਲਾ ਕੇ ਛੱਡਦਾ ਹੈ, ਉਹ ਉਸਦੇ ਕੋਲੋਂ ਪਾਪ ਕਰਾਉਂਦਾ ਹੈ ਅਤੇ ਜੋ ਮਨੁੱਖ ਛੱਡੀ ਹੋਈ ਔਰਤ ਨਾਲ ਵਿਆਹ ਕਰਦਾ ਹੈ ਉਹ ਕੁਕਰਮ ਕਰਦਾ ਹੈ। ਤੁਸਾਂ ਸੁਣਿਆ ਹੈ ਕਿ ਝੂਠੀ ਕਸਮ ਨਾ ਖਾਓ; ਪਰ ਮੈਂ ਕਹਿੰਦਾ ਹਾਂ ਕਿ ਬਿਲਕੁਲ ਕਸਮ ਨਾ ਖਾਓ। ਤੁਸੀਂ ਸੁਣਿਆ ਹੈ ਕਿ ਅੱਖ ਦੇ ਬਦਲੇ ਅੱਖ ਤੇ ਦੰਦ ਦੇ ਬਦਲੇ ਦੰਦ ਅਤੇ ਹਰ ਅੰਗ ਦੇ ਬਦਲੇ ਅੰਗ, ਆਪਣੇ ਉੱਤੇ ਜ਼ੁਲਮ ਕਰਨ ਵਾਲੇ ਕੋਲੋਂ ਪੂਰਾ ਕਰ ਲਓ; ਪਰ ਮੈਂ ਕਹਿੰਦਾ ਹਾਂ ਕਿ ਜੇ ਕੋਈ ਤੁਹਾਡੀ ਇਕ ਗੱਲ੍ਹ 'ਤੇ ਚਪੇੜ ਮਾਰੇ ਤਾਂ ਦੂਜੀ ਵੀ ਅੱਗੇ ਕਰ ਦਿਓ; ਜੇ ਕੋਈ ਤੁਹਾਡਾ ਕੁੜਤਾ ਕੁਰਕ ਕਰ ਲਵੇ ਤਾਂ ਤੁਸੀਂ ਕੋਟ ਵੀ ਉਸ ਨੂੰ ਦੇ ਦਿਓ; ਜੇ ਤੁਹਾਨੂੰ ਕੋਈ ਇਕ ਕੋਹ ਦੀ ਵਗਾਰ ਵਿਚ ਲੈ ਜਾਵੇ ਤਾਂ ਦੋ ਕੋਹ ਚਲੇ ਜਾਓ; ਮੰਗਤੇ ਨੂੰ ਦਾਨ ਦਿਓ ਤੇ ਕਰਜ਼ ਮੰਗਣ ਵਾਲੇ ਕੋਲੋਂ ਮੂੰਹ ਨਾ ਮੋੜੋ। ਤੁਸੀਂ ਸੁਣ ਚੁੱਕੇ ਹੋ ਕਿ ਗਵਾਂਢੀ ਨਾਲ ਪਿਆਰ ਕਰੋ ਅਤੇ ਸ਼ੱਤਰੂ ਨਾਲ ਵੈਰ; ਪਰ

ਮੈਂ ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਦੁਸ਼ਮਣ ਨਾਲ ਵੀ ਪਿਆਰ ਕਰੋ ਅਤੇ ਆਪਣੇ ਕਸ਼ਟ ਦੇਣ ਵਾਲਿਆਂ ਨੂੰ ਵੀ ਅਸੀਸਾਂ ਦਿਓ, ਕਿਉਂਕਿ ਜੇ ਤੁਸੀਂ ਪਿਆਰ ਕਰਨ ਵਾਲਿਆਂ ਨਾਲ ਹੀ ਪਿਆਰ ਕਰੋਗੇ ਤਾਂ ਤੁਸਾਂ ਵਾਧਾ ਕੀ ਕੀਤਾ ? ਨੇਕੀ ਦੇ ਕੰਮ ਲੋਕਾਂ ਨੂੰ ਦਿਖਾਣ ਵਾਸਤੇ ਨਾ ਕਰੋ। ਜੇ ਤੁਸੀਂ ਦਾਨ ਕਰੋ ਤਾਂ ਆਪਣੇ ਅੱਗੇ ਵਾਜੇ ਨਾ ਵਜਵਾਓ, ਜਿਸ ਤਰ੍ਹਾਂ ਕਿ ਪਾਖੰਡੀ ਲੋਕ ਧਰਮ ਮੰਦਰਾਂ ਵਿਚ ਕਰਦੇ ਹਨ ਤਾਂਕਿ ਲੋਕ ਉਨ੍ਹਾਂ ਦੀ ਉਸਤਤ ਕਰਨ; ਤੁਸੀਂ ਜੇ ਦਾਨ ਕਰੋ ਤਾਂ ਗੁਪਤ; ਸੱਜਾ ਹੱਥ ਕਰੇ ਤਾਂ ਖੱਬੇ ਹੱਥ ਨੂੰ ਪਤਾ ਨਾ ਲੱਗੇ। ਇਸ ਤਰ੍ਹਾਂ ਪਰਮੇਸ਼ਰ ਤੁਹਾਨੂੰ ਫਲ ਦੇਵੇਗਾ। ਜੇ ਪ੍ਰਾਰਥਨਾ ਕਰੋ ਤਾਂ ਪਾਖੰਡੀਆਂ ਵਾਂਗ ਨਾ ਕਰੋ, ਜਿੱਦਾਂ ਉਹ ਧਰਮ ਮੰਦਰਾਂ ਅਤੇ ਬਾਜ਼ਾਰਾਂ ਵਿਚ ਕਰਦੇ ਹਨ ਤਾਂਕਿ ਲੋਕ ਉਨ੍ਹਾਂ ਨੂੰ ਦੇਖਣ ਕਿ ਉਹ ਭਗਤ ਹਨ। ਤੁਸੀਂ ਦਰਵਾਜ਼ਾ ਬੰਦ ਕਰ ਕੇ ਗੁਪਤ ਪ੍ਰਾਰਥਨਾ ਕਰੋ ਤਾਂਕਿ ਪਰਮੇਸ਼ਰ ਸੁਣੇ। ਗ਼ੈਰ ਕੌਮਾਂ ਵਾਂਗ ਬਕ ਬਕ ਨਾ ਕਰੋ ਕਿਉਂ ਜੁ ਪਰਮੇਸ਼ਰ ਜਾਣਦਾ ਹੈ ਕਿ ਕਿਸ ਕਿਸ ਚੀਜ਼ ਦੀ ਲੋੜ ਹੈ। ਤੁਸੀਂ ਦੁਆ ਮੰਗੋ ਤੇ ਕਹੋ ਕਿ ਐ ਪਿਤਾ ! ਤੇਰਾ ਪਵਿੱਤਰ ਨਾਉਂ ਮੰਨਿਆ ਜਾਵੇ, ਤੇਰੀ ਰਾਜਧਾਨੀ ਹੋਵੇ, ਤੇਰੀ ਇੱਛਾ ਜਿਹੋ ਜਿਹੀ ਆਸਮਾਨ 'ਤੇ ਹੈ, ਉਹੋ ਜਿਹੀ ਜ਼ਮੀਨ 'ਤੇ ਵੀ ਪੂਰੀ ਹੋਵੇ; ਸਾਡੀ ਰੋਜ਼ ਦੀ ਰੋਟੀ ਸਾਨੂੰ ਦੇ, ਸਾਨੂੰ ਪ੍ਰੀਖਿਆ ਵਿਚ ਨਾ ਪਾ ਸਗੋਂ ਪਾਪਾਂ ਤੋਂ ਬਚਾ ਲੈ। ਜਦ ਰੋਜ਼ਾ ਰੱਖੋ ਤਾਂ ਉਦਾਸ ਚਿਹਰਾ ਨਾ ਬਣਾਓ ਕਿ ਲੋਕ ਤੁਹਾਨੂੰ ਰੋਜ਼ੇਦਾਰ ਜਾਨਣ, ਸਗੋਂ ਤੇਲ ਮਲੋ ਅਤੇ ਮੂੰਹ ਧੋਵੋ ਕਿਉਂਕਿ ਤੁਸਾਂ ਰੋਜ਼ਾ ਮਨੁੱਖਾਂ ਨੂੰ ਨਹੀਂ ਦਿਖਾਣਾ, ਅਤੇ ਰੱਬ ਗੁਪਤ ਦੇ ਭੇਦ ਜਾਣਦਾ ਹੈ। ਆਪਣੇ ਵਾਸਤੇ ਜ਼ਮੀਨ ਉੱਤੇ ਧਨ ਇਕੱਠਾ ਨਾ ਕਰੋ, ਸਗੋਂ ਆਸਮਾਨ 'ਤੇ ਇਕੱਠਾ ਕਰੋ, ਜਿਥੇ ਨਾ ਚੋਰ ਦਾ ਭੈ ਨਾ ਜੰਗ ਦਾ ਡਰ। ਕੋਈ ਮਨੁੱਖ ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸਕਦਾ; ਜੇ ਇਕ ਨਾਲ ਪਿਆਰ ਕਰੇਗਾ ਤਾਂ ਦੂਸਰੇ ਨਾਲ ਵੈਰ ਹੋ ਜਾਵੇਗਾ। ਇਸੇ ਤਰ੍ਹਾਂ ਤੁਸੀਂ ਪਰਮੇਸ਼ਰ ਅਤੇ ਮਾਇਆ ਦੋਹਾਂ ਨਾਲ ਪਿਆਰ ਨਹੀਂ ਕਰ ਸਕਦੇ। ਮੈਂ ਤੁਹਾਨੂੰ ਕਹਿੰਦਾ ਹਾਂ ਕਿ ਸਰੀਰ ਦਾ ਫ਼ਿਕਰ ਨਾ ਕਰੋ ਕਿ ਅਸੀਂ ਕੀ ਖਾਵਾਂ, ਪੀਵਾਂ ਤੇ ਪਹਿਨਾਂਗੇ। ਕੀ ਜੀਵਨ, ਪ੍ਰਸ਼ਾਦੇ ਅਤੇ ਪੋਸ਼ਾਕੇ ਨਾਲੋਂ ਚੰਗੀ ਚੀਜ਼ ਨਹੀਂ ਹੈ ? ਤੁਸੀਂ ਪੰਛੀਆਂ ਵੱਲ ਦੇਖੋ। ਉਹ ਨਾ ਬੀਜਦੇ ਨੇ, ਨਾ ਵੱਢਦੇ ਨੇ, ਨਾ ਹੀ ਕੋਠੀਆਂ ਵਿਚ ਜਮ੍ਹਾ ਕਰਦੇ ਨੇ, ਪਰ ਪਰਮੇਸ਼ਰ ਉਨ੍ਹਾਂ ਨੂੰ ਸਦਾ ਪਾਲਦਾ ਹੈ। ਤੁਹਾਡੇ ਵਿਚੋਂ ਕੌਣ ਹੈ, ਜੋ ਆਪਣੀ ਸੋਚ ਨਾਲ ਉਮਰ ਦੀ ਇਕ ਘੜੀ ਵੀ ਵਧਾ ਸਕੇ ? ਅਸਥਾਵਰ ਦਰੱਖ਼ਤਾਂ ਨੂੰ ਕਪੜੇ ਕੌਣ ਪਵਾਉਂਦਾ ਹੈ। ਉਹ ਨਾ ਕੱਤਦੇ ਅਤੇ ਨਾ ਬੁਣਦੇ ਨੇ, ਤਾਂ ਵੀ ਸੁਲੇਮਾਨ ਵਰਗਾ ਬਾਦਸ਼ਾਹ ਉਨ੍ਹਾਂ ਜਿਹੇ ਕਪੜੇ ਨਹੀਂ ਪਾ ਸਕਿਆ। ਜਦ ਉਹ ਬ੍ਰਿਛਾਂ ਨੂੰ, ਜਿਨ੍ਹਾਂ ਕੱਲ ਤੰਦੂਰ ਵਿਚ ਜਾ ਪੈਣਾ ਹੈ, ਇਹੋ ਜਿਹੀ ਪੋਸ਼ਾਕ ਦੇਂਦਾ ਹੈ ਤਾਂ ਤੁਹਾਨੂੰ ਕਿਉਂ ਨਾ ਦੇਵੇਗਾ ? ਤੁਸੀਂ ਕਿਸੇ ਦੇ ਔਗੁਣ ਨਾ ਦੇਖੋ ਤੇ ਆਪਣਿਆਂ ਦਾ ਫ਼ਿਕਰ ਕਰੋ। ਤੁਸੀਂ ਕਿਸੇ ਦੀ ਅੱਖ ਦਾ ਤੀਲਾ ਕਿਸ ਤਰ੍ਹਾਂ ਕੱਢ ਸਕਦੇ ਹੋ, ਜਦ ਤੁਹਾਡੀ ਆਪਣੀ ਅੱਖ ਵਿਚ ਸ਼ਹਤੀਰ ਹੈ। ਪਾਕ ਚੀਜ਼ ਕੁੱਤਿਆਂ ਨੂੰ ਨਾ ਦਿਓ, ਆਪਣੇ ਮੋਤੀ ਸੂਰਾਂ ਅੱਗੇ ਨਾ ਪਾਓ। ਅਜਿਹਾ ਨਾ ਹੋਵੇ ਕਿ ਉਹ ਪੈਰਾਂ ਥੱਲੇ ਰੋਲ ਦੇਣ ਤੇ ਭਉਂ ਕੇ ਤੁਹਾਨੂੰ ਪਾੜ ਖਾਣ। ਜੋ ਮੰਗੋਗੇ ਤੁਹਾਨੂੰ ਦਿੱਤਾ ਜਾਵੇਗਾ, ਜੋ ਢੂੰਡੋਗੇ

ਪਾਓਗੇ। ਦਰਵਾਜ਼ਾ ਖੜਕਾਉਗੇ ਤਾਂ ਤੁਹਾਡੇ ਉੱਤੇ ਖੋਲ੍ਹਿਆ ਜਾਵੇਗਾ। ਤੁਹਾਡੇ ਵਿਚ ਅਜਿਹਾ ਕੌਣ ਮਨੁੱਖ ਹੈ, ਜਿਸ ਦਾ ਪੁੱਤਰ ਰੋਟੀ ਮੰਗੇ ਤੇ ਉਹ ਅੱਗੋਂ ਪੱਥਰ ਦੇਵੇ ਤੇ ਜੇ ਬੱਚਾ ਮਛਲੀ ਮੰਗੇ ਤਾਂ ਸੱਪ ਫੜਾ ਦੇਵੇ ? ਬਸ, ਜੇ ਤੁਸੀਂ ਆਪਣੇ ਬੱਚਿਆਂ ਨੂੰ ਭੈੜੀ ਚੀਜ਼ ਨਹੀਂ ਦੇਣਾ ਚਾਹੁੰਦੇ ਤਾਂ ਆਸਮਾਨੀ ਬਾਪ ਆਪਣੇ ਬੱਚਿਆਂ ਨੂੰ ਕਿਉਂ ਚੰਗੀਆਂ ਚੀਜ਼ਾਂ ਨਹੀਂ ਦੇਵੇਗਾ ? ਤੰਗ ਦਰਵਾਜ਼ੇ ਥਾਣੀ ਵੜੋ ਕਿਉਂਕਿ ਖੁੱਲ੍ਹਾ ਦਰਵਾਜ਼ਾ ਮੌਤ ਦਾ ਹੈ ਅਤੇ ਉਹਦੇ ਵਿਚ ਢੇਰ ਲੋਕ ਦਾਖ਼ਲ ਹੁੰਦੇ ਹਨ। ਤੰਗ ਦਰਵਾਜ਼ਾ ਜੀਵਨ ਦਾ ਹੈ, ਜਿਸ ਵਿਚ ਘੱਟ ਲੋਕ ਦਾਖ਼ਲ ਹੁੰਦੇ ਹਨ। ਝੂਠਿਆਂ ਨਬੀਆਂ ਕੋਲੋਂ ਹੁਸ਼ਿਆਰ ਰਹੋ, ਉਹ ਤੁਹਾਡੇ ਕੋਲ ਭੇਡਾਂ ਦੇ ਲਿਬਾਸ ਵਿਚ ਆਉਂਦੇ ਹਨ, ਪਰ ਅੰਦਰੋਂ ਪਾੜ ਖਾਣ ਵਾਲੇ ਬਘਿਆੜ ਹਨ। ਕਦੀ ਝਾੜੀਆਂ ਨਾਲ ਅੰਗੂਰ ਤੇ ਪਲਾਸ ਨਾਲ ਅੰਜੀਰਾਂ ਨਹੀਂ ਲੱਗੀਆਂ। ਚੰਗਾ ਬੂਟਾ ਚੰਗਾ ਅਤੇ ਭੈੜਾ ਬੂਟਾ ਭੈੜਾ ਫਲ ਲਿਆਉਂਦਾ ਹੈ; ਭੈੜਾ ਵੱਢ ਕੇ ਜਲਾ ਦਿੱਤਾ ਜਾਂਦਾ ਹੈ। ਜਿਸ ਨੇ ਮੇਰੀ ਗੱਲ ਸੁਣੀ ਤੇ ਉਸ 'ਤੇ ਅਮਲ ਕੀਤਾ ਹੈ, ਉਸ ਨੇ ਆਪਣਾ ਘਰ ਠੇਰੀ 'ਤੇ ਬਣਾ ਲਿਆ ਹੈ। ਮੀਂਹ ਵਸੇਗਾ, ਹਨੇਰੀਆਂ ਆਉਣਗੀਆਂ, ਪਰ ਉਸ ਦੇ ਘਰ ਨੂੰ ਨੁਕਸਾਨ ਨਹੀਂ ਪੁੱਜੇਗਾ। ਜਿਸ ਨੇ ਸੁਣਿਆ ਹੈ ਪਰ ਮੰਨਿਆ ਨਹੀਂ, ਉਸਨੇ ਆਪਣਾ ਘਰ ਰੇਤ 'ਤੇ ਬਣਾਇਆ ਹੈ, ਜੋ ਛੇਤੀ ਹੀ ਢਹਿ ਜਾਏਗਾ।"

ਜਦ ਉਸ ਨੇ ਉਪਦੇਸ਼ ਖ਼ਤਮ ਕੀਤਾ ਤਾਂ ਲੋਕ ਬੜੇ ਹੈਰਾਨ ਹੋਏ ਕਿਉਂਕਿ ਉਹ ਫ਼ਕੀਰਾਂ ਵਾਂਗ ਉਪਦੇਸ਼ ਨਹੀਂ ਸੀ ਕਰਦਾ, ਸਗੋਂ ਅਫ਼ਸਰਾਂ ਵਾਂਗ ਹੁਕਮ ਦੇਂਦਾ ਸੀ। ਇਸ ਦੇ ਮਗਰੋਂ ਇਕ ਕੋੜ੍ਹੀ ਨੂੰ, ਇਕ ਸੂਬੇਦਾਰ ਦੇ ਨੌਕਰ, ਪਿਤਰਸ ਦੀ ਸੱਸ ਤੇ ਹੋਰ ਬਿਮਾਰਾਂ ਨੂੰ ਰਾਜ਼ੀ ਕੀਤਾ। ਉਸਨੇ ਆਪਣੇ ਦੁਆਲੇ ਭੀੜ ਦੇਖੀ ਤੇ ਕਿਹਾ ਕਿ ਚਲੇ ਜਾਓ। ਤਾਂ ਇਕ ਫ਼ਕੀਰ ਨੇ ਕਿਹਾ ਕਿ ਉਸਤਾਦ, ਜਿਥੇ ਤੂੰ ਜਾਏਂਗਾ, ਮੈਂ ਉਥੇ ਹੀ ਜਾਵਾਂਗਾ। ਈਸਾ ਨੇ ਕਿਹਾ ਕਿ ਲੂੰਬੜੀਆਂ ਲਈ ਖੁੱਡੇ ਅਤੇ ਪੰਛੀਆਂ ਲਈ ਆਹਲਣੇ ਹਨ, ਪਰ ਮੇਰੇ ਸਿਰ ਲੁਕਾਣ ਲਈ ਕੋਈ ਥਾਂ ਨਹੀਂ ਹੈ। ਫਿਰ ਉਸ ਨੇ ਦੋ ਅੰਨ੍ਹਿਆਂ ਅਤੇ ਇਕ ਗੁੰਗੇ ਨੂੰ ਰਾਜ਼ੀ ਕੀਤਾ।

ਉਸਨੇ ਆਪਣੇ ਸੱਤਰ ਚੇਲਿਆਂ ਨੂੰ ਪਰਚਾਰ ਲਈ ਬਾਹਰ ਭੇਜਿਆ, ਜਿਨ੍ਹਾਂ ਨੂੰ ਤੁਰਦੇ ਸਮੇਂ ਇਹ ਉਪਦੇਸ਼ ਦਿੱਤਾ ਕਿ ਤੁਸੀਂ ਸੱਪ ਦੀ ਤਰ੍ਹਾਂ ਹੁਸ਼ਿਆਰ ਅਤੇ ਕਬੂਤਰਾਂ ਵਾਂਗ ਭੋਲੇ ਬਣੋ, ਲੋਕਾਂ ਕੋਲੋਂ ਹੁਸ਼ਿਆਰ ਰਹੋ; ਉਹ ਤੁਹਾਨੂੰ ਕੋਰੜੇ ਮਾਰਨਗੇ; ਇਹ ਨਾ ਸਮਝੋ ਕਿ ਮੈਂ ਸੁਲਹ ਕਰਾਉਣ ਆਇਆ ਹਾਂ, ਮੈਂ ਤਾਂ ਤਲਵਾਰ ਚਲਾਉਣ ਆਇਆ ਹਾਂ; ਮੈਂ ਪਿਉ ਤੋਂ ਪੁੱਤਰ, ਮਾਂ ਤੋਂ ਧੀ, ਸੱਸ ਕੋਲੋਂ ਨੂੰਹ ਅੱਡ ਕਰ ਦੇਵਾਂਗਾ; ਜੋ ਮਾਂ ਪਿਉ ਅਤੇ ਸੰਤਾਨ ਨੂੰ ਮੈਥੋਂ ਚੰਗਾ ਸਮਝਦਾ ਹੈ, ਉਹ ਮੇਰੇ ਕੰਮ ਦਾ ਨਹੀਂ; ਜੋ ਕੋਈ ਜਾਨ ਬਚਾਵੇਗਾ, ਉਹ ਮਰੇਗਾ ਤੇ ਜੋ ਮੇਰੀ ਖ਼ਾਤਰ ਵਾਰ ਦੇਵੇਗਾ ਉਸ ਨੂੰ ਜੀਵਨ ਮਿਲੇਗਾ। ਜਦ ਉਸ ਨੇ ਮੰਦਰ ਵਿਚ ਜਾ ਕੇ ਉਪਦੇਸ਼ ਸ਼ੁਰੂ ਕੀਤਾ ਤਦ ਉਸਦੇ ਵਤਨ ਦੇ ਲੋਕਾਂ ਨੇ ਕਿਹਾ ਕਿ ਇਸ ਦੇ ਵਿਚ ਕਰਾਮਾਤ ਅਤੇ ਵਿੱਦਿਆ ਕਿਥੋਂ ਆ ਗਈ ? ਕੀ ਇਹ ਤਰਖਾਣਾਂ ਦਾ ਮੁੰਡਾ ਨਹੀਂ ? ਕੀ ਇਸਦੀ ਮਾਂ ਮਰੀਅਮ ਅਤੇ ਇਸ ਦੇ ਤਿੰਨ ਭਰਾ ਹੋਰ ਨਹੀਂ ? ਈਸਾ ਨੇ ਕਿਹਾ ਕਿ ਨਬੀ ਦਾ ਆਪਣੇ ਦੇਸ਼ ਤੋਂ ਬਿਨਾ

ਹੋਰ ਕਿਤੇ ਨਿਰਾਦਰ ਨਹੀਂ ਹੁੰਦਾ; ਉਸਨੇ ਲੋਕਾਂ ਨੂੰ ਕੋਈ ਕਰਾਮਾਤ ਨਾ ਦਿਖਾਈ। ਜਦ ਬਾਦਸ਼ਾਹ ਨੇ ਈਸਾ ਦੀ ਮਸ਼ਹੂਰੀ ਸੁਣੀ ਤਾਂ ਨੌਕਰਾਂ ਤੋਂ ਇਸਦਾ ਕਾਰਣ ਪੁੱਛਿਆ। ਉਨ੍ਹਾਂ ਨੇ ਕਿਹਾ ਕਿ ਯੂਹੰਨਾ ਨੇ ਇਸ ਨੂੰ ਬਪਤਸਮਾ ਦਿੱਤਾ ਹੈ ਤੇ ਉਸ ਤੋਂ ਕਰਾਮਾਤਾਂ ਪ੍ਰਗਟ ਹੋਈਆਂ ਹਨ। ਤਦ ਉਸਨੇ ਯੂਹੰਨਾ ਨੂੰ ਪਕੜ ਮੰਗਾਇਆ ਅਤੇ ਕੈਦ ਕਰ ਦਿੱਤਾ। ਉਹ ਚਾਹੁੰਦਾ ਸੀ ਕਿ ਯੂਹੰਨਾ ਨੂੰ ਕਤਲ ਕਰ ਦੇਵੇ ਪਰ ਰਈਅਤ ਤੋਂ ਡਰਦਾ ਸੀ ਕਿਉਂਕਿ ਲੋਕੀ ਯੂਹੰਨਾ ਨੂੰ ਨਬੀ ਸਮਝਦੇ ਸਨ। ਪਰ ਬਾਦਸ਼ਾਹ ਦੀ ਸਾਲਗਿਰਹ ਵਾਲੇ ਦਿਨ ਰਾਜ ਕੁਮਾਰੀ ਨੇ ਸਭਾ ਵਿਚ ਆ ਕੇ ਅਜਿਹਾ ਨਾਚ ਕੀਤਾ ਕਿ ਉਸਦਾ ਪਿਤਾ ਬਹੁਤ ਖ਼ੁਸ਼ ਹੋਇਆ ਅਤੇ ਸੌਂਹ ਖਾ ਕੇ ਕਹਿਣ ਲੱਗਾ ਕਿ ਜੋ ਮੰਗੇਂਗੀ ਮੈਂ ਦੇਵਾਂਗਾ। ਲੜਕੀ ਨੇ ਕਿਹਾ ਕਿ ਸਭਾ ਵਿਚ ਯੂਹੰਨਾ ਦਾ ਸਿਰ ਵਢਾ ਕੇ ਮੰਗਾ ਦਿਓ। ਬਸ ਫਿਰ ਕੀ ਸੀ, ਸਿਰ ਵਢਾਇਆ ਗਿਆ ਅਤੇ ਲਾਸ਼ ਉਸਦੇ ਸ਼ਾਗਿਰਦਾਂ ਨੇ ਦੱਬ ਦਿੱਤੀ। ਯਸੂਹ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੇ ਸ਼ਾਗਿਰਦਾਂ ਨੂੰ ਇਕੱਠਾ ਕਰ ਕੇ ਪੁੱਛਿਆ ਕਿ ਲੋਕ ਮੈਨੂੰ ਕੀ ਆਖਦੇ ਹਨ? ਉਨ੍ਹਾਂ ਨੇ ਕਿਹਾ ਕਿ ਕੋਈ ਯੂਹੰਨਾ ਅਤੇ ਕੋਈ ਨਬੀ। ਤਦ ਉਸਨੇ ਪੁੱਛਿਆ ਕਿ ਤੁਸੀਂ ਮੈਨੂੰ ਕੀ ਸਮਝਦੇ ਹੋ? ਪਿਤਰਸ ਨੇ ਕਿਹਾ ਕਿ ਤੂੰ ਜਿੰਦਾ ਖ਼ੁਦਾ ਦਾ ਬੇਟਾ ਮਸੀਹ ਹੈਂ। ਈਸਾ ਨੇ ਕਿਹਾ ਕਿ ਤੂੰ ਮੁਬਾਰਕ ਹੈਂ; ਮੈਂ ਆਸਮਾਨ ਦੀਆਂ ਕੁੰਜੀਆਂ ਤੈਨੂੰ ਦੇਵਾਂਗਾ।

ਹੁਣ ਸਭ ਯਹੂਦੀ ਇਸਦੇ ਖ਼ਿਲਾਫ਼ ਹੋ ਚੁੱਕੇ ਸਨ ਅਤੇ ਥਾਂ ਪਰ ਥਾਂ ਇਸ ਦੀ ਤਲਾਸ਼ ਹੋ ਰਹੀ ਸੀ ਕਿ ਪਕੜ ਕੇ ਮਾਰ ਦਿੱਤਾ ਜਾਵੇ। ਉਸ ਵੇਲੇ ਉਸ ਦੇ ਚੇਲਿਆਂ ਵਿਚੋਂ ਯਹੂਦਾ ਅਸਕਰਿਊਤੀ ਉਹਨਾਂ ਦੇ ਸਰਦਾਰ ਕੋਲ ਗਿਆ ਅਤੇ ਕਹਿਣ ਲੱਗਾ ਕਿ ਜੇ ਮੈਂ ਤੁਹਾਨੂੰ ਈਸਾ ਪਕੜਾ ਦਿਆਂ ਤਾਂ ਮੈਨੂੰ ਕੀ ਦਿਓਗੇ? ਉਨ੍ਹਾਂ ਨੇ ਉਸ ਨੂੰ 30 ਰੁਪਏ ਦਿੱਤੇ ਤੇ ਉਹ ਫੜਾਉਣ ਲਈ ਸਮਾਂ ਲੱਭਣ ਲੱਗਾ।

ਮਸੀਹ ਈਦ ਤੋਂ ਇਕ ਦਿਨ ਪਹਿਲਾਂ ਆਪਣੇ ਚੇਲਿਆਂ ਵਿਚ ਬੈਠਾ ਖਾਣਾ ਖਾਂਦਾ ਹੋਇਆ ਬੋਲਿਆ ਕਿ ਤੁਹਾਡੇ ਵਿਚੋਂ ਇਕ ਮੈਨੂੰ ਪਕੜਾਵੇਗਾ। ਚੇਲੇ ਇਹ ਗੱਲ ਸੁਣ ਕੇ ਬੜੇ ਹੀ ਸ਼ੋਕਾਤੁਰ ਹੋਏ। ਈਸਾ ਨੇ ਕਿਹਾ ਕਿ ਮੇਰਾ ਦਿਲ ਬੜਾ ਉਦਾਸ ਹੈ ਕਿਉਂਕਿ ਮੇਰੀ ਮੌਤ ਦਾ ਸਮਾਂ ਆਣ ਪੁੱਜਾ ਹੈ। ਅੱਗੇ ਵਧਿਆ ਅਤੇ ਮੂੰਹ ਦੇ ਭਾਰ ਡਿੱਗ ਕੇ ਪ੍ਰਾਰਥਨਾ ਕੀਤੀ ਕਿ ਐ ਪਿਤਾ! ਹੋ ਸਕੇ ਤਾਂ ਇਹ ਮੌਤ ਦਾ ਪਿਆਲਾ ਮੇਰੇ ਤੋਂ ਟਲ ਜਾਏ ਤੇ ਜੇ ਮੇਰੇ ਪੀਤੇ ਬਿਨਾਂ ਨਹੀਂ ਟਲ ਸਕਦਾ ਤਾਂ ਤੇਰੀ ਇੱਛਾ ਪੂਰਨ ਹੋਵੇ। ਉਹ ਪ੍ਰਾਰਥਨਾ ਕਰ ਹੀ ਰਿਹਾ ਸੀ ਕਿ ਯਹੂਦਾ ਅਸਕਰਿਊਤੀ ਜੋ ਉਨ੍ਹਾਂ ਬਾਰ੍ਹਾਂ ਵਿਚੋਂ ਇਕ ਸੀ, ਆਇਆ। ਉਹਦੇ ਨਾਲ ਤਲਵਾਰਾਂ ਤੇ ਡਾਂਗਾਂ ਵਾਲਿਆਂ ਦਾ ਬੜਾ ਜਥਾ ਸੀ, ਜੋ ਕਾਹਨਾਂ ਅਤੇ ਕੌਮ ਦੇ ਸਰਦਾਰਾਂ ਨੇ ਘੱਲਿਆ ਸੀ। ਯਹੂਦਾ ਨੇ ਸਿਖਾਇਆ ਹੋਇਆ ਸੀ ਕਿ ਜਿਸ ਨੂੰ ਮੈਂ ਚੁੰਮਾਂ ਉਸ ਨੂੰ ਫੜ ਲੈਣਾ। ਉਹ ਈਸਾ ਦੇ ਕੋਲ ਗਿਆ ਅਤੇ 'ਐ ਰੱਬੀ ਸਲਾਮ' ਕਹਿ ਕੇ ਉਸ ਨੂੰ ਚੁੰਮਿਆ ਤਾਂ ਮਸੀਹ ਨੇ ਕਿਹਾ ਕਿ ਜਿਸ ਕੰਮ ਨੂੰ ਆਇਆ ਹੈਂ, ਕਰ। ਤਾਂ ਸਿਪਾਹੀਆਂ ਨੇ ਈਸਾ ਨੂੰ ਪਕੜ ਲਿਆ। ਈਸਾ ਦੇ ਸ਼ਾਗਿਰਦ ਨੇ ਤਲਵਾਰ ਖਿੱਚ ਕੇ ਇਕ ਸਿਪਾਹੀ ਨੂੰ ਮਾਰੀ, ਜਿਸ ਨਾਲ ਉਸ ਦਾ ਕੰਨ ਵੱਢਿਆ ਗਿਆ। ਤਦ ਈਸਾ ਨੇ ਕਿਹਾ ਕਿ ਤਲਵਾਰ ਮਿਆਨ ਵਿਚ ਕਰ

ਲੈ। ਅਗਲੇ ਦਿਨ ਉਹ ਅਦਾਲਤ ਵਿਚ ਪੇਸ਼ ਕੀਤਾ ਗਿਆ ਪਰ ਉਸ ਦੇ ਖ਼ਿਲਾਫ਼ ਸ਼ਹਾਦਤ ਮਿਲਣੀ ਕਠਿਨ ਹੋ ਗਈ। ਅਖ਼ੀਰ ਦੋ ਗਵਾਹਾਂ ਨੇ ਕਿਹਾ ਕਿ ਅਸੀਂ ਇਸ ਨੂੰ ਕਹਿੰਦੇ ਸੁਣਿਆ ਹੈ ਕਿ ਮੈਂ ਖ਼ੁਦਾ ਦਾ ਮੰਦਰ ਢਾਹ ਕੇ ਦੋ ਦਿਨਾਂ ਵਿਚ ਬਣਾ ਸਕਦਾ ਹਾਂ। ਮਸੀਹ ਚੁੱਪ ਕਰ ਰਿਹਾ ਤਾਂ ਸਰਦਾਰ ਕਾਹਨ ਨੇ ਕਿਹਾ ਕਿ ਤੈਨੂੰ ਰੱਬ ਦੀ ਕਸਮ ਹੈ, ਤੂੰ ਸੱਚ ਦੱਸ, ਕੀ ਤੂੰ ਖ਼ੁਦਾ ਦਾ ਪੁੱਤਰ ਹੈਂ ? ਤਦ ਈਸਾ ਨੇ ਕਿਹਾ ਕਿ ਤੁਸੀਂ ਮੈਨੂੰ ਖ਼ੁਦਾ ਦੇ ਸੱਜੇ ਪਾਸੇ ਬੈਠਾ ਹੋਇਆ ਦੇਖੋਗੇ ਅਤੇ ਆਕਾਸ਼ ਵਿਚ ਬੱਦਲਾਂ 'ਤੇ ਆਉਂਦਾ ਤੱਕੋਗੇ। ਕਾਹਨ ਨੇ ਕਿਹਾ ਕਿ ਇਹ ਕੁਫ਼ਰ ਬਕਦਾ ਹੈ ਤੇ ਮੌਤ ਦੀ ਸਜ਼ਾ ਦੇ ਲਾਇਕ ਹੈ। ਉਪਰੰਤ ਸਿਪਾਹੀਆਂ ਨੇ ਉਸ ਦੇ ਮੂੰਹ 'ਤੇ ਥੁੱਕਿਆ; ਕਈਆਂ ਨੇ ਮੁੱਕੇ ਅਤੇ ਚਪੇੜਾਂ ਵੀ ਮਾਰੀਆਂ। ਅਗਲੇ ਦਿਨ ਫਿਰ ਇਕੱਠ ਕੀਤਾ ਗਿਆ ਅਤੇ ਫ਼ੈਸਲਾ ਹੋਇਆ ਕਿ ਉਸ ਨੂੰ ਸੂਲੀ 'ਤੇ ਟੰਗ ਦਿੱਤਾ ਜਾਵੇ। ਕਿਲ੍ਹੇ ਵਿਚ ਲਿਜਾ ਕੇ ਸਾਰੀ ਪਲਟਨ ਉਸ ਦੇ ਆਲੇ ਦੁਆਲੇ ਖੜ੍ਹੀ ਕੀਤੀ, ਕਪੜੇ ਉਤਾਰ ਕੇ ਕੋੜੇ ਮਾਰੇ, ਸਿਰ 'ਤੇ ਸਰਕੰਡੇ ਦਾ ਤਾਜ ਰੱਖਿਆ ਅਤੇ ਮੂੰਹ 'ਤੇ ਥੁੱਕਿਆ; ਠੱਠੇ ਕੀਤੇ ਅਤੇ ਫਿਰ ਸੂਲੀ 'ਤੇ ਟੰਗ ਦਿੱਤਾ। ਸਿਪਾਹੀਆਂ ਨੇ ਉਸ ਦੇ ਕਪੜੇ ਵੰਡ ਲਏ ਅਤੇ ਉਸ ਦੀ ਸਿਰ੍ਹਾਂਦੀ ਲਿਖ ਕੇ ਲਗਾ ਦਿੱਤਾ ਕਿ ਇਹ ਯਹੂਦੀਆਂ ਦਾ ਬਾਦਸ਼ਾਹ ਯਸੂਹ ਹੈ। ਈਸਾਈਆਂ ਦਾ ਨਿਸਚਾ ਹੈ ਕਿ ਉਹ ਤੀਸਰੇ ਦਿਨ ਮੁਰਦਿਆਂ ਵਿਚੋਂ ਜੀ ਉਠਿਆ ਅਤੇ ਜੀਉਂਦਾ ਆਸਮਾਨ ਨੂੰ ਚੜ੍ਹ ਗਿਆ। ਉਨ੍ਹਾਂ ਨੂੰ ਇਹ ਵੀ ਯਕੀਨ ਹੈ ਕਿ ਉਹ ਕਦੀ ਆਸਮਾਨ ਤੋਂ ਜ਼ਰੂਰ ਉਤਰੇਗਾ। ਕਹਿੰਦੇ ਹਨ ਕਿ ਮਗਰੋਂ ਯਹੂਦਾ ਅਸਕਰਿਊਤੀ ਨੂੰ ਬੜਾ ਅਫ਼ਸੋਸ ਹੋਇਆ ਕਿ ਉਸ ਨੇ 30 ਰੁਪਇਆਂ ਦੇ ਬਦਲੇ ਆਪਣੇ ਗੁਰੂ ਨਾਲ ਦਗਾ ਕੀਤਾ। ਉਸ ਨੇ ਉਹ ਰਕਮ ਕਾਹਨਾਂ ਨੂੰ ਮੋੜ ਦਿੱਤੀ ਪਰ ਉਨ੍ਹਾਂ ਨੇ ਉਹ ਖ਼ਜ਼ਾਨੇ ਵਿਚ ਨਾ ਪਾਈ, ਸਗੋਂ ਉਸ ਰਕਮ ਨਾਲ ਕਬਰਾਂ ਲਈ ਥਾਂ ਖ਼ਰੀਦ ਲਈ ਅਤੇ ਯਹੂਦਾ ਅਸਕਰਿਊਤੀ ਨੇ ਫਾਂਸੀ ਲੈ ਕੇ ਆਤਮ-ਘਾਤ ਕਰ ਲਿਆ।

# ਮਾਰਟਿਨ ਲੂਥਰ

ਈਸਾਈ ਧਰਮ ਜਿਨ੍ਹਾਂ ਵੱਡਿਆਂ ਵੱਡਿਆਂ ਜਥਿਆਂ ਵਿਚ ਵੰਡਿਆ ਹੋਇਆ ਹੈ, ਉਨ੍ਹਾਂ ਵਿਚੋਂ 'ਪ੍ਰੋਟੈਸਟੈਂਟ' ਉਹ ਜਥਾ ਹੈ, ਜਿਸ ਨੂੰ ਮਾਰਟਿਨ ਲੂਥਰ ਨੇ ਚੋਧਵੀਂ ਸਦੀ ਈਸਵੀ ਵਿਚ ਜਰਮਨੀ ਦੇ ਸ਼ਹਿਰ ਐਸਲੀਬਨ ਵਿਚ ਕਾਇਮ ਕੀਤਾ ਸੀ। ਉਸਨੇ ਪੁਰਾਣੇ ਖ਼ਿਆਲਾਂ ਦੇ ਈਸਾਈ ਮਤ ਦੇ ਵਿਰੁੱਧ ਆਵਾਜ਼ ਉਠਾਈ (ਪ੍ਰੋਟੈਸਟ ਕੀਤਾ) ਸੀ, ਇਸੇ ਲਈ ਉਸਦੇ ਚਲਾਏ ਫ਼ਿਰਕੇ ਨੂੰ 'ਪ੍ਰੋਟੈਸਟੈਂਟ' ਕਿਹਾ ਗਿਆ।

10 ਨਵੰਬਰ, 1483 ਈਸਵੀ ਨੂੰ ਜਾਨ ਲੂਥਰ ਨਾਮੀ ਇਕ ਜ਼ਿਮੀਂਦਾਰ ਦੀ ਇਸਤਰੀ ਮਾਰਗਰੇਟ ਦੇ ਘਰ ਇਕ ਬੱਚਾ ਪੈਦਾ ਹੋਇਆ। ਉਹ ਦਿਨ ਮਾਰਟਿਨ ਨਾਮੀ ਇਕ ਸੰਤ ਦੀ ਵਰ੍ਹੇ ਗੰਢ ਦਾ ਸੀ, ਇਸ ਲਈ ਇਸ ਧਾਰਮਿਕ ਖ਼ਿਆਲਾਂ ਦੇ ਜ਼ਿਮੀਂਦਾਰ ਨੇ ਆਪਣੇ ਬੱਚੇ ਦਾ ਨਾਮ ਮਾਰਟਿਨ ਲੂਥਰ ਰੱਖਿਆ ਅਤੇ ਜਨਮ ਸਮੇਂ ਹੀ ਬੱਚੇ ਨੂੰ ਗੋਦ ਵਿਚ ਲੈ ਕੇ ਪ੍ਰਾਰਥਨਾ ਕੀਤੀ ਕਿ ਹੇ ਪ੍ਰਭੂ! ਤੂੰ ਇਸ ਬੱਚੇ ਨੂੰ ਵੱਡੀ ਉਮਰ ਦੇ, ਅਤੇ ਆਪਣੇ ਨਾਮ ਦੀ ਦਾਤ ਬਖ਼ਸ਼।

ਲੂਥਰ ਦਾ ਪਿਤਾ ਭਾਵੇਂ ਕੁਲ ਤੋਂ ਤਾਂ ਜ਼ਿਮੀਂਦਾਰ ਸੀ, ਪਰ ਸਮੇਂ ਦੇ ਹੇਰ-ਫੇਰ ਨੇ ਇਸ ਦਾ ਵਿਹਾਰ ਲਹਿੰਦੀਆਂ ਕਲਾਂ ਵਿਚ ਕਰ ਦਿੱਤਾ ਸੀ, ਤੇ ਇਹ ਆਪਣਾ ਭੁਇੰ ਭਾਂਡਾ ਵੇਚ ਕੇ ਹੁਣ ਪੇਟ ਦੇ ਧੰਦੇ ਲਈ ਲੁਹਾਰ ਦਾ ਕੰਮ ਕਰਦਾ ਸੀ। ਇਸ ਦੀ ਮਾਂ ਬੜੀ ਸੁਚੱਜੀ, ਮਿਹਨਤੀ ਅਤੇ ਪਤਿਬ੍ਰਤਾ ਇਸਤਰੀ ਸੀ ਅਤੇ ਸਦਾ ਹੀ ਲਕੜੀਆਂ ਦੇ ਕੋਲੇ ਆਦਿਕ ਬਣਾ ਕੇ ਆਪਣੇ ਪਤੀ ਦਾ ਘਰ ਦੇ ਖ਼ਰਚ ਵਿਚ ਹੱਥ ਵਟਾਇਆ ਕਰਦੀ ਸੀ। ਲੂਥਰ ਦੇ ਪਿਤਾ ਨੂੰ, ਭਾਵੇਂ ਉਹ ਗ਼ਰੀਬ ਹੀ ਸੀ, ਆਪਣੇ ਪੁੱਤਰ ਨੂੰ ਵਿਦਵਾਨ ਬਣਾਉਣ ਦਾ ਇਤਨਾ ਸ਼ੌਕ ਸੀ ਕਿ ਬੱਚੇ ਨੂੰ ਛੋਟੀ ਆਯੂ ਵਿਚ ਹੀ ਗੋਦੀ ਚੁੱਕ ਕੇ ਸਕੂਲ ਛੱਡ ਆਉਂਦਾ ਸੀ। ਉਨ੍ਹਾਂ ਦਿਨਾਂ ਵਿਚ ਪਾਠਸ਼ਾਲਾ ਦੇ ਮੁੰਡਿਆਂ ਨਾਲ ਪ੍ਰੇਮ ਦੀ ਥਾਂ ਸਖ਼ਤੀ ਦਾ ਰਿਵਾਜ ਜ਼ਿਆਦਾ ਸੀ। ਇਕ ਦਿਨ ਲੂਥਰ ਨੂੰ ਵੀ 15 ਬੈਂਤ ਲਗਾਏ ਗਏ, ਪਰ ਵਡਭਾਗ ਵਿਦਿਆਰਥੀ ਨੇ ਕੋਈ ਦੁਖ ਨਾ ਮਨਾਇਆ ਤੇ ਨਾ ਹੀ ਸਕੂਲ ਜਾਣ ਤੋਂ ਨਾਂਹ ਕੀਤੀ। ਲੂਥਰ ਦੇ ਪਿਤਾ ਨੇ ਆਪਣੇ ਬਾਹੂਬਲ ਅਤੇ ਨੇਕ ਇਸਤਰੀ ਦੀ ਸਹਾਇਤਾ ਨਾਲ ਆਪਣੀ ਮਾਇਕੀ ਹਾਲਤ ਚੰਗੀ ਬਣਾ ਲਈ ਅਤੇ ਲੋਹਾ ਗਾਲਣ ਦੀਆਂ ਦੋ ਭੱਠੀਆਂ ਖ਼ਰੀਦ ਲਈਆਂ। ਆਪਣਾ ਪਿੰਡ ਛੱਡ ਕੇ ਮਾਨਸਫੀਲਡ ਨਾਮੀ ਸ਼ਹਿਰ ਵਿਚ ਜਾ ਵਸਿਆ ਅਤੇ ਉਥੋਂ ਦੀ ਕੌਂਸਲ ਦਾ ਮੈਂਬਰ ਬਣ ਗਿਆ। ਜਦ ਲੂਥਰ 14 ਸਾਲਾਂ ਦਾ ਹੋਇਆ ਤਾਂ ਉਸਦੇ ਪਿਤਾ ਨੇ

ਉਸ ਨੂੰ ਸ਼ਹਿਰ ਮੈਗਡਾਬਰਗ ਦੇ ਇਕ ਵੱਡੇ ਮਦਰੱਸੇ ਵਿਚ ਪੜ੍ਹਨ ਲਈ ਭੇਜ ਦਿੱਤਾ। ਪਰ ਜਾਨ ਲੂਥਰ ਦੀ ਹਾਲਤ ਅਜੇ ਇਸ ਯੋਗ ਨਹੀਂ ਸੀ ਕਿ ਬਾਹਰ ਪੂਰਾ ਖ਼ਰਚ ਘੱਲ ਸਕਦਾ, ਇਸ ਲਈ ਲੂਥਰ ਨੂੰ ਆਪਣਾ ਗੁਜ਼ਾਰਾ ਕਰਨ ਲਈ ਬੂਹੇ ਬੂਹੇ ਟੁਕੜੇ ਮੰਗਣੇ ਪੈਂਦੇ ਸਨ। ਉਹ ਭਿਖਿਆ ਮੰਗਣ ਸਮੇਂ ਬੜੀ ਮਧੁਰ ਬਾਣੀ ਵਿਚ ਧਾਰਮਿਕ ਗੀਤ, ਪ੍ਰਾਰਥਨਾ ਅਤੇ ਪਰਮੇਸ਼ਰ ਦੀ ਉਸਤਤਿ ਗਾਇਆ ਕਰਦਾ ਸੀ, ਉਹ ਕਈ ਵਾਰੀ ਦਾਨ ਨਾ ਮਿਲਣ ਕਰਕੇ ਬੜਾ ਦੁਖੀ ਹੋ ਜਾਂਦਾ। ਇਕ ਵਾਰ ਅਜਿਹਾ ਹੋਇਆ ਕਿ ਉਸਨੇ ਤਿੰਨ ਬੂਹਿਆਂ 'ਤੇ ਜਾ ਕੇ ਆਵਾਜ਼ ਦਿੱਤੀ ਪਰ ਕੋਈ ਉੱਤਰ ਨਾ ਮਿਲਿਆ। ਹੁਣ ਉਹ ਸੋਚ ਰਿਹਾ ਸੀ ਕਿ ਚੌਥੇ ਬੂਹੇ 'ਤੇ ਜਾਵਾਂ ਕਿ ਨਾ, ਮਨ ਵਿਚ ਆਖਣ ਲੱਗਾ ਕਿ ਇਸ ਭੁੱਖ ਦੇ ਦੁਖ ਨਾਲੋਂ ਤਾਂ ਚੰਗਾ ਹੋਵੇ ਕਿ ਮੈਂ ਪੜ੍ਹਾਈ ਛੱਡ ਕੇ ਆਪਣੇ ਪਿਤਾ ਦਾ ਕੰਮ ਕਰਾਂ। ਉਹ ਪਿਛਾਂਹ ਮੁੜਨ ਹੀ ਵਾਲਾ ਸੀ ਕਿ ਇਕ ਬੂਹਾ ਖੁਲ੍ਹਿਆ ਅਤੇ ਕੋਟਾ ਦੀ ਅਰਸਲਾ ਨਾਮੀ ਇਸਤਰੀ, ਜਿਸਨੇ ਲੂਥਰ ਨੂੰ ਗ਼ੁੱਸੇ ਵਿਚ ਗਾਉਂਦਾ ਹੋਇਆ ਸੁਣਿਆ ਸੀ, ਬਾਹਰ ਨਿਕਲੀ। ਭਾਵੇਂ ਇਹ ਇਸਤਰੀ ਲੂਥਰ ਦੇ ਸੁਰ ਦੀ ਮਧੁਰਤਾ ਨੂੰ ਪਹਿਲਾਂ ਹੀ ਪਸੰਦ ਕਰਦੀ ਸੀ, ਪਰ ਹੁਣ ਲੜਕੇ ਦੀਆਂ ਨੀਵੀਂਆਂ ਨਜ਼ਰਾਂ ਅਤੇ ਸ਼ੀਲ ਸੁਭਾਵ ਨੇ ਉਸਦੇ ਮਨ ਨੂੰ ਬਿਲਕੁਲ ਜਿੱਤ ਲਿਆ ਅਤੇ ਜਦੋਂ ਅੰਦਰ ਬੁਲਾ ਕੇ ਉਸਦੀ ਮੁਸੀਬਤ ਦਾ ਹਾਲ ਸੁਣਿਆ ਤਾਂ ਉਸਨੂੰ ਮਾਤਾ ਵਤ ਪਿਆਰ ਕਰਨ ਲੱਗੀ। ਪ੍ਰਸ਼ਾਦ ਛਕਾ ਕੇ ਕਿਹਾ ਕਿ ਸ਼ਾਮ ਨੂੰ ਫਿਰ ਆਉਣਾ। ਤ੍ਰਿਕਾਲਾਂ ਨੂੰ ਜਦ ਪੁੱਜਾ ਤਾਂ ਉਸ ਦਾ ਮਾਲਕ ਵੀ ਘਰ ਸੀ, ਜਿਸ ਨੇ ਆਪਣੀ ਇਸਤਰੀ ਕੋਲੋਂ ਸਾਰੀ ਵਿਥਿਆ ਸੁਣ ਲਈ ਸੀ। ਉਸਨੇ ਲੂਥਰ ਨੂੰ ਪੜ੍ਹਾਈ ਜਾਰੀ ਰੱਖਣ ਦਾ ਉਪਦੇਸ਼ ਕੀਤਾ ਅਤੇ ਤਿੰਨ ਸਾਲ ਤਕ ਹਰ ਤਰ੍ਹਾਂ ਦਾ ਖਾਣ ਪਹਿਨਣ ਦਾ ਖ਼ਰਚ ਦੇਂਦਾ ਰਿਹਾ। 18 ਸਾਲ ਦੀ ਉਮਰ ਵਿਚ ਉਸ ਦੇ ਪਿਤਾ ਨੇ ਉਸ ਨੂੰ ਆਕਸਫ਼ੋਰਡ ਯੂਨੀਵਰਸਿਟੀ (ਵਿੱਦਿਅਕ ਕੇਂਦਰ) ਵਿਚ ਵਕਾਲਤ ਪਾਸ ਕਰਨ ਲਈ ਦਾਖ਼ਲ ਕਰਵਾ ਦਿੱਤਾ। ਜਿਨ੍ਹੀਂ ਦਿਨੀਂ ਉਹ ਪੜ੍ਹ ਰਿਹਾ ਸੀ, ਉਸ ਸਮੇਂ ਵਿਚ ਹੀ ਇਕ ਅਜਿਹਾ ਵਾਕਿਆ ਹੋਇਆ, ਜਿਸ ਨੇ ਉਸ ਦੇ ਜੀਵਨ ਵਿਚ ਪਲਟਾ ਦੇ ਦਿੱਤਾ। ਉਹ ਇਕ ਦਿਨ ਲੇਖਕਾਂ ਦੇ ਨਾਵਾਂ ਦੀ ਫ਼ਹਿਰਿਸਤ ਲੈਣ ਲਈ ਪੁਸਤਕਾਲੇ ਵਿਚ ਬੈਠਾ ਹੋਇਆ ਸੀ ਕਿ ਉਸ ਨੇ ਕਿਤਾਬ ਦੇਖੀ ਜਿਸ ਉੱਤੇ ਮੋਟੇ ਹਰਫ਼ਾਂ ਵਿਚ ਬਾਈਬਲ ਲਿਖਿਆ ਹੋਇਆ ਸੀ। ਉਹ ਪੁਸਤਕ ਦਾ ਆਕਾਰ ਦੇਖ ਕੇ ਅਸਚਰਜ ਰਹਿ ਗਿਆ, ਕਿਉਂਕਿ ਉਸ ਦਾ ਖ਼ਿਆਲ ਸੀ ਕਿ ਜਿਹੜੀਆਂ ਪ੍ਰਾਰਥਨਾਵਾਂ ਉਹ ਰੋਜ਼ ਪੜ੍ਹਦਾ ਰਹਿੰਦਾ ਹੈ, ਉਹ ਹੀ ਬਾਈਬਲ ਹਨ। ਉਹ ਪੋਥੀ ਨੂੰ ਦੇਖ ਕੇ ਬੜਾ ਪ੍ਰਸੰਨ ਹੋਇਆ ਅਤੇ ਗੋਡਿਆਂ ਪਰਨੇ ਹੋ ਕੇ ਪ੍ਰਾਰਥਨਾ ਕੀਤੀ ਕਿ ਹੇ ਪ੍ਰਭੂ! ਕ੍ਰਿਪਾ ਕਰ ਕਿ ਅਜਿਹੀ ਇਕ ਪੋਥੀ ਮੇਰੀ ਮਲਕੀਅਤ ਹੋਵੇ।

ਉਸ ਨੇ 1505 ਈ: ਵਿਚ ਐਮ.ਏ. (M.A.) ਦੀ ਡਿਗਰੀ ਪ੍ਰਾਪਤ ਕਰ ਲਈ, ਪਰ ਵਕੀਲ ਬਣਨ ਦੀ ਥਾਂ ਕੁਝ ਇਕ ਅਜਿਹੇ ਕਾਰਣ ਹੋਏ ਕਿ ਉਸ ਦਾ ਜੀਵਨ ਸੰਸਾਰ ਵੱਲੋਂ ਉਪਰਾਮ ਹੋ ਗਿਆ ਅਤੇ ਉਹ ਸਾਧੂ ਬਣ ਗਿਆ। ਉਨ੍ਹਾਂ ਗੱਲਾਂ ਵਿਚੋਂ, ਜਿਨ੍ਹਾਂ ਨੇ ਇਸ ਦੀ ਅਜਿਹੀ ਕਾਇਆ ਪਲਟ ਦਿੱਤੀ, ਇਕ ਉਸ ਦੇ ਸਾਥੀ

ਵਿਦਿਆਰਥੀ ਦੀ ਮੌਤ ਸੀ ਤੇ ਇਕ ਦਿਨ ਉਸ ਦਾ ਆਪ ਬਿਜਲੀ ਅਤੇ ਮੀਂਹ ਤੋਂ ਦੁਖ ਉਠਾਉਣਾ ਅਤੇ ਸੰਸਾਰਕ ਜੀਵਨ ਤੋਂ ਬਿਲਕੁਲ ਨਾ-ਉਮੀਦ ਹੋ ਜਾਣਾ ਸੀ। ਉਸ ਦਾ ਖਿਆਲ ਸੁਧਾਰ ਕਰਨ ਦਾ ਸੀ ਪਰ ਵਿਧਾਤਾ ਨੂੰ ਕੁਝ ਹੋਰ ਹੀ ਪ੍ਰਵਾਨ ਸੀ। ਜਦ ਉਹ ਰੋਮ ਪੁੱਜਾ ਤਾਂ ਉਥੋਂ ਦੇ ਪਾਪ ਦੇਖ ਕੇ ਇਤਨਾ ਘਬਰਾਇਆ ਕਿ ਉਸ ਨੇ ਕਿਹਾ ਕਿ ਇਸ ਸ਼ਹਿਰ ਵਿਚ ਆ ਕੇ ਮਨੁੱਖ ਪਹਿਲੀ ਵੇਰ ਹੀ ਚੋਰਾਂ, ਧਾੜਵੀਆਂ ਅਤੇ ਵਿਕਾਰੀਆਂ ਦਾ ਗੁਰੂ ਬਣ ਜਾਂਦਾ ਹੈ। ਰੋਮ ਤੋਂ ਵਾਪਸ ਆ ਕੇ ਲੂਥਰ ਨੇ ਫਿਰ ਪੜ੍ਹਾਉਣ ਦਾ ਕੰਮ ਸ਼ੁਰੂ ਕਰ ਦਿੱਤਾ। ਉਹ ਇੰਜੀਲ ਦੇ ਪ੍ਰਕਰਣਾਂ 'ਤੇ ਲੈਕਚਰ ਵੀ ਦਿੰਦਾ ਸੀ, ਜਿਸ ਨੂੰ ਕਿ ਸ਼ਹਿਰ ਦੇ ਹਾਕਮ ਤਕ ਸੁਣਨ ਆਉਂਦੇ ਸਨ। ਇਨ੍ਹਾਂ ਦਿਨਾਂ ਵਿਚ ਹੀ ਹਾਕਮ ਦਾ ਸਕੱਤਰ ਸਪਾਲਟਨ ਇਸ ਦਾ ਮਿੱਤਰ ਬਣ ਗਿਆ। ਇਨ੍ਹਾਂ ਦਿਨਾਂ ਵਿਚ ਹੀ ਪਲੇਗ ਦੀ ਬੀਮਾਰੀ ਫੈਲ ਗਈ। ਲੋਕ ਘਰ ਬਾਰ ਛੱਡ ਕੇ ਭੱਜ ਗਏ, ਪਰ ਲੂਥਰ ਨੇ ਈਸ਼ਵਰ 'ਤੇ ਭਰੋਸਾ ਰੱਖਿਆ ਤੇ ਕਿਧਰੇ ਵੀ ਨਾ ਗਿਆ। 1516 ਈ: ਵਿਚ ਉਸ ਨੇ 99 ਅਸੂਲ ਛਾਪ ਕੇ ਵੰਡੇ, ਜਿਨ੍ਹਾਂ ਵਿਚ ਈਸਾਈਆਂ ਨੂੰ ਸੁਧਾਰ ਕਰਨਾ ਲੋੜੀਂਦਾ ਸੀ। ਉਸੇ ਸਾਲ ਹੀ ਜਰਮਨੀ ਦੇ ਬਾਦਸ਼ਾਹ ਨੇ ਲੂਥਰ ਦਾ ਪ੍ਰਚਾਰ ਸੁਣਿਆ ਪਰ ਆਪਣੇ ਮਤ ਦੇ ਵਿਰੁੱਧ ਹੋਣ ਕਰਕੇ ਗੁੱਸੇ ਹੋ ਗਿਆ।

ਸੰਨ 1513 ਈ: ਵਿਚ ਲਿਓਸ ਦਸਵਾਂ ਪੋਪ ਬਣਿਆ ਅਤੇ ਉਸ ਨੇ ਪਿਤਰਸ ਸੰਤ ਦੇ ਗਿਰਜੇ ਨੂੰ ਨਵੇਂ ਸਿਰੇ ਉਸਾਰਨਾ ਚਾਹਿਆ। ਪਰ ਇਸ ਕੰਮ ਲਈ ਵੱਡੀ ਰਕਮ ਦੀ ਲੋੜ ਸੀ। ਪਹਿਲਾਂ ਤਾਂ ਚੰਦੇ 'ਕੱਠੇ ਕੀਤੇ ਪਰ ਜਦ ਕੰਮ ਨਾ ਚੱਲਿਆ ਤਾਂ ਮਾਫ਼ੀਨਾਮੇ ਵੇਚਣੇ ਸ਼ੁਰੂ ਕਰ ਦਿੱਤੇ ਤੇ ਹੁਕਮ ਦਿੱਤਾ ਕਿ ਜੋ ਮਾਫ਼ੀਨਾਮਾ ਖ਼ਰੀਦੇਗਾ, ਉਸਦੇ ਪਿਛਲੇ ਪਾਪ ਤੇ ਜੋ ਅਗਾਹਾਂ ਕਰਨਗੇ ਉਹ ਵੀ ਬਖ਼ਸ਼ੇ ਜਾਣਗੇ। ਇਨ੍ਹਾਂ ਮਾਫ਼ੀਨਾਮਿਆਂ ਦਾ ਕੁਝ ਹਾਲ ਪਾਠਕਾਂ ਨੂੰ ਦੱਸਣਾ ਯੋਗ ਹੋਵੇਗਾ। ਇਹ ਮਾਫ਼ੀਨਾਮਾ ਇਕ ਲਿਖਤ ਸੀ, ਜਿਸ ਦੁਆਰਾ ਪੋਪ ਹਰ ਗਾਹਕ ਨੂੰ ਇਹ ਵਾਅਦਾ ਲਿਖ ਦਿੰਦਾ ਸੀ ਕਿ ਜੋ ਤੀਹ ਰੁਪਏ ਦੇਵੇ, ਉਸਨੂੰ ਇਕ ਤੋਂ ਵੱਧ ਇਸਤਰੀਆਂ ਕਰ ਲੈਣ ਦਾ ਪਾਪ ਮਾਫ਼, ਜੋ ਪੰਤਾਲੀ ਦੇਵੇ ਉਸ ਨੂੰ ਚੋਰੀ, ਡਾਕਾ ਅਤੇ ਇਸੇ ਤਰ੍ਹਾਂ ਕੁਝ ਵਧੇਰੇ ਰਕਮ ਦੇਣ ਨਾਲ ਖ਼ੂਨ ਦਾ ਪਾਪ ਮਾਫ਼ ਕੀਤਾ ਜਾਵੇਗਾ; ਜੋ ਕੋਈ ਆਪਣੇ ਮਾਂ-ਪਿਉ ਜਾਂ ਹੋਰ ਸਾਕਾਂ ਅੰਗਾਂ ਲਈ, ਜੋ ਮਰ ਚੁੱਕੇ ਹੋਣ, ਮਾਫ਼ੀਨਾਮਾ ਖ਼ਰੀਦ ਲਵੇਗਾ, ਉਸਦੇ ਸੰਬੰਧੀ ਨਰਕਾਂ ਵਿਚੋਂ ਕੱਢ ਕੇ ਸੁਰਗ ਵਿਚ ਪਾ ਦਿੱਤੇ ਜਾਣਗੇ। ਇਨ੍ਹਾਂ ਪ੍ਰਵਾਨਿਆਂ ਨੂੰ ਵੇਚਣ ਲਈ ਕਈ ਏਜੰਟ ਮੁਕੱਰਰ ਕੀਤੇ ਗਏ, ਜੋ ਲੋਕਾਂ ਨੂੰ ਨਰਕ ਵਿਚ ਭਾਂਤ ਭਾਂਤ ਦੇ ਕਸ਼ਟ ਮਿਲਦੇ ਦੱਸ ਕੇ ਧਨ ਇਕੱਠਾ ਕਰਦੇ ਸਨ। ਜਰਮਨੀ ਵਿਚ ਇਹ ਕੰਮ ਆਰਚ ਬਿਸ਼ਪ ਦੇ ਹਵਾਲੇ ਕੀਤਾ ਗਿਆ, ਜਿਸ ਨੇ ਆਪਣਾ ਗੁਮਾਸ਼ਤਾ ਤੈਂਤਜ਼ਲ ਨਾਮੀ ਇਕ ਮਨੁੱਖ ਨੂੰ ਮੁਕਰਰ ਕੀਤਾ। ਇਹ ਮਨੁੱਖ ਆਪਣੀ ਬਦਮਾਸ਼ੀ ਅਤੇ ਬਦਚਲਨੀ ਕਾਰਣ ਇਤਨਾ ਮਸ਼ਹੂਰ ਸੀ ਕਿ ਇਕ ਵਾਰੀ ਬਾਦਸ਼ਾਹ ਨੇ ਇਸ ਨੂੰ ਸੰਦੂਕ ਵਿਚ ਬੰਦ ਕਰ ਕੇ ਦਰਿਆ ਵਿਚ ਸੁੱਟਣ ਦਾ ਹੁਕਮ ਦਿੱਤਾ ਸੀ। ਬੋਲਣ ਵਿਚ ਬੜਾ ਯੋਗ ਹੋਣ ਕਰਕੇ ਇਹ ਪਾਦਰੀਆਂ ਦੇ ਬੜਾ ਕੰਮ ਆ ਸਕਦਾ ਸੀ; ਭਾਵੇਂ ਲੋਕ ਉਸ ਤੋਂ, ਬਦਮਾਸ਼ ਹੋਣ ਕਰਕੇ ਘਿਰਣਾ ਕਰਦੇ ਸਨ ਪਰ ਜਦ ਉਹ ਪੋਪ ਦਾ ਏਜੰਟ ਬਣ

ਕੇ ਮਾਫ਼ੀਨਾਮੇ ਵੇਚਣ ਵਾਸਤੇ ਆਇਆ ਤਾਂ ਲੋਕਾਂ ਨੇ ਉਸ ਦਾ ਬੜਾ ਆਦਰ ਸਤਿਕਾਰ ਕੀਤਾ। ਤੈਂਤਜ਼ਲ ਨੇ ਆਪਣਾ ਪਤਾ ਵਾਗੋਂ ਨਾਮੀ ਸ਼ਹਿਰ ਵਿਚ ਦੱਸਿਆ।

ਲੂਥਰ ਦੋ ਸਾਲ ਤਕ ਰਾਹਬ ਰਿਹਾ ਤੇ ਹੁਣ ਉਸ ਦੇ ਪਾਦਰੀ ਬਣਨ ਦਾ ਸਮਾਂ ਆ ਗਿਆ ਸੀ। ਇਸ ਨੇ ਆਪਣੇ ਪਿਤਾ ਨੂੰ ਵੀ ਸੱਦ ਘੱਲਿਆ, ਜੋ ਬੜੇ ਚਾਅ ਨਾਲ ਆਇਆ ਤੇ ਕਈ ਦਿਨ ਇਹਦੇ ਕੋਲ ਰਿਹਾ। ਇਨ੍ਹਾਂ ਦਿਨਾਂ ਵਿਚ ਹੀ ਸਟੂਪਿਟਜ਼ ਨਾਮੀ ਇਕ ਮਨੁੱਖ ਕੁਝ ਡੇਰਿਆਂ ਦੀ ਪੜਤਾਲ ਕਰਨ ਲਈ ਥਾਪਿਆ ਗਿਆ ਤੇ ਉਸ ਦੇ ਸਿਫ਼ਾਰਸ਼ ਕਰਨ 'ਤੇ ਲੂਥਰ ਮੈਗਡਾਬਰਗ ਸ਼ਹਿਰ ਦੀ ਯੂਨੀਵਰਸਿਟੀ ਵਿਚ ਫ਼ਿਲਾਸਫ਼ੀ ਦਾ ਪ੍ਰੋਫ਼ੈਸਰ ਬਣਾਇਆ ਗਿਆ। ਉਹ ਇਸ ਸ਼ਹਿਰ ਵਿਚ ਆ ਕੇ ਵੀ ਡੇਰੇ ਵਿਚ ਹੀ ਠਹਿਰਿਆ ਅਤੇ ਥੋੜ੍ਹਿਆਂ ਮਹੀਨਿਆਂ ਵਿਚ ਹੀ ਧਰਮ ਵਿੱਦਿਆ ਦੀ ਉੱਚ ਡਿਗਰੀ ਪ੍ਰਾਪਤ ਕਰ ਲਈ। ਹੁਣ ਉਹ ਗਿਰਜੇ ਵਿਚ ਰੋਜ਼ ਘੰਟਾ ਭਰ ਲੈਕਚਰ ਦਿੰਦਾ ਸੀ ਜਿਸ ਨੂੰ ਸੁਣਨ ਲਈ ਵਿਦਿਆਰਥੀ, ਪਾਦਰੀ ਤੇ ਸ਼ਹਿਰ ਦੇ ਸਭ ਦਾਨੇ ਮਨੁੱਖ ਆਇਆ ਕਰਦੇ ਸਨ। ਅਖ਼ੀਰ ਸਭ ਨੇ ਕਿਹਾ ਕਿ ਉਹ ਆਗਸਟਾਈਨ ਸੰਪਰਦਾ ਦੇ ਗਿਰਜਿਆਂ ਵਿਚ ਲੈਕਚਰ ਦਿਆ ਕਰੇ। ਭਾਵੇਂ ਉਸ ਨੇ ਆਪਣੀ ਅਯੋਗਤਾ ਪ੍ਰਗਟ ਕੀਤੀ ਪਰ ਬਹੁ-ਸੰਮਤੀ ਅੱਗੇ ਉਸ ਦੀ ਪੇਸ਼ ਨਾ ਗਈ ਅਤੇ ਇਕ ਗਿਰਜੇ ਵਿਚ, ਜੋ 30 ਫ਼ੁਟ ਲੰਬਾ ਤੇ 20 ਫ਼ੁਟ ਚੌੜਾ ਸੀ, ਉਸ ਨੇ ਆਪਣਾ ਪਹਿਲਾ ਲੈਕਚਰ ਦਿੱਤਾ। ਉਸ ਦੇ ਵਿਖਿਆਨ ਨੂੰ ਇਤਨਾ ਸਲਾਹਿਆ ਗਿਆ ਕਿ ਅਲੈਕਟਰ ਸ਼ਹਿਰ ਦਾ ਹਾਕਮ ਆਪ ਖ਼ੁਦ ਇਸਦੇ ਵਿਖਿਆਨ ਨੂੰ ਸੁਣਨ ਆਇਆ।

ਉਸ ਸਮੇਂ ਦੇ ਈਸਾਈ ਲੋਕ ਇਟਲੀ ਦੀ ਰਾਜਧਾਨੀ ਰੋਮ ਨੂੰ ਉਸੇ ਸ਼ਰਧਾ ਨਾਲ ਦੇਖਦੇ ਸਨ, ਜਿਸ ਨਾਲ ਕਿ ਮੁਸਲਮਾਨ ਮੱਕੇ ਨੂੰ ਤੇ ਹਿੰਦੂ ਕਾਸ਼ੀ ਨੂੰ। ਉਥੋਂ ਦਾ ਮਹੰਤ ਜਿਸ ਨੂੰ ਕਿ ਪੋਪ ਕਹਿੰਦੇ ਹਨ, ਈਸਾ ਦਾ ਨਾਇਬ ਸਮਝਿਆ ਜਾਂਦਾ ਹੈ। ਕਹਿੰਦੇ ਹਨ ਕਿ ਇਸਦੇ ਸਿਰ ਦਾ ਤਾਜ ਤਿੰਨ ਮੰਜਿਲਾ ਹੈ ਤੇ ਉਸਦੇ ਵਿਚ 100 ਤੋਂ ਵੱਧ ਹੀਰੇ ਜੜੇ ਹੋਏ ਹਨ। ਲੂਥਰ ਨੂੰ ਵੀ ਇਸ ਪਵਿੱਤਰ ਧਰਤੀ ਦੇ ਦੇਖਣ ਦਾ ਚਾਅ ਸੀ ਅਤੇ ਉਸਦਾ ਮਨ ਤੜਫਦਾ ਸੀ ਕਿ ਉਹ ਕਦੋਂ ਪੋਪ ਦੇ ਦਰਸ਼ਨ ਕਰੇਗਾ ਅਤੇ ਉਹਦੇ ਚਰਨਾਂ 'ਤੇ ਢਹਿ ਕੇ ਆਪਣੇ ਪਾਪਾਂ ਨੂੰ ਬਖ਼ਸ਼ਾਵੇਗਾ। ਅਖ਼ੀਰ ਉਹ ਸਮਾਂ ਆ ਗਿਆ; ਉਥੇ ਸਾਧੂਆਂ ਦੇ ਦੋ ਧੜਿਆਂ ਵਿਚ ਮਤਭੇਦ ਹੋ ਜਾਣ ਕਰਕੇ, ਕਿਸੇ ਪੁਰਸ਼ ਨੂੰ ਪੋਪ ਕੋਲ ਘੱਲ ਕੇ ਫ਼ੈਸਲਾ ਕਰਾਉਣ ਦੀ ਵਿਉਂਤ ਬਣਾਈ ਗਈ ਤੇ ਇਸ ਕੰਮ ਲਈ ਸਭ ਨੇ ਲੂਥਰ ਨੂੰ ਹੀ ਯੋਗ ਸਮਝਿਆ। ਉਸ ਨੇ ਪ੍ਰਵਾਨ ਕਰ ਲਿਆ ਤੇ ਤੁਰ ਪਿਆ। ਰਾਹ ਵਿਚ ਦਰਿਆਵਾਂ ਅਤੇ ਪਹਾੜਾਂ ਨੂੰ ਲੰਘਣਾ ਸੀ। ਉਸਨੂੰ ਕਈ ਤਰ੍ਹਾਂ ਦੇ ਕਸ਼ਟ ਆਏ ਪਰ ਉਸਨੇ ਇਨ੍ਹਾਂ ਦੀ ਕੋਈ ਪ੍ਰਵਾਹ ਨਾ ਕੀਤੀ। ਭਾਵੇਂ ਉਹ ਸਰੀਰਕ ਕਸ਼ਟਾਂ ਨੂੰ ਦੁਖ ਨਹੀਂ ਮੰਨਦਾ ਸੀ, ਪਰ ਇਸ ਸਫ਼ਰ ਵਿਚ ਉਸਨੂੰ ਬੜਾ ਭਾਰੀ ਮਾਨਸਿਕ ਦੁਖ ਹੋਇਆ। ਉਸਨੇ ਰਾਹ ਵਿਚ ਜਾਂਦਿਆਂ ਬੇਅੰਤ ਡੇਰੇ ਡਿੱਠੇ, ਜਿਥੋਂ ਦੇ ਸਾਧੂ ਸਾਰੇ ਦੇ ਸਾਰੇ ਸ਼ਰਾਬਖ਼ੋਰੀ, ਵਿਕਾਰ ਤੇ ਪਾਪ ਦਾ ਜੀਵਨ ਬਤੀਤ ਕਰ ਰਹੇ ਸਨ। ਲੂਥਰ ਇਸ ਆਸ ਉੱਤੇ ਜਾ ਰਿਹਾ ਸੀ ਕਿ ਉਹ ਰੋਮ ਪੁੱਜ ਕੇ ਇਨ੍ਹਾਂ ਸਾਰਿਆਂ ਪਾਪਾਂ ਦਾ ਵਰਣਨ ਪੋਪ ਕੋਲ ਕਰੇਗਾ।

17 ਜੁਲਾਈ, 1505 ਈ: ਦੀ ਰਾਤ ਨੂੰ ਲੂਥਰ ਇਕੱਲਾ ਹੀ ਆਗਸਟਾਈਨ ਸੰਤ ਦੇ ਡੇਰੇ ਚਲਾ ਗਿਆ ਅਤੇ ਸੰਸਾਰ ਨੂੰ ਤਿਆਗ ਕੇ ਫ਼ਕੀਰੀ ਦਾ ਬਾਣਾ ਧਾਰਨ ਕਰ ਲਿਆ। ਸਵੇਰ ਵੇਲੇ ਜਦ ਉਹਦੇ ਮਿੱਤਰਾਂ ਨੇ ਇਹ ਗੱਲ ਸੁਣੀ ਤਾਂ ਸਾਰੇ ਹੈਰਾਨ ਹੋ ਗਏ। ਭਾਵੇਂ ਲੂਥਰ ਨੇ ਪਹਿਲਾਂ ਦੱਸ ਹੀ ਦਿੱਤਾ ਸੀ ਕਿ ਉਹ ਸੰਨਿਆਸ ਲੈਣਾ ਚਾਹੁੰਦਾ ਹੈ ਪਰ ਕਿਸੇ ਨੂੰ ਇਹ ਖ਼ਿਆਲ ਨਹੀਂ ਸੀ ਕਿ ਉਹ ਇਤਨੀ ਛੇਤੀ ਕਰੇਗਾ। ਉਸਦੇ ਪਿਤਾ ਦਾ ਜੋ ਹਾਲ ਹੋਇਆ ਹੋਵੇਗਾ, ਉਹ ਪਾਠਕ ਆਪ ਹੀ ਸੋਚ ਸਕਦੇ ਹਨ, ਕਿਉਂਕਿ ਉਸਨੇ ਬੜੀ ਮਿਹਨਤ ਅਤੇ ਕਸ਼ਟ ਸਹਾਰ ਕੇ ਪ੍ਰਾਪਤ ਕੀਤੀ ਹੋਈ ਮਾਇਆ ਇਸ ਲਈ ਖ਼ਰਚ ਕੀਤੀ ਸੀ ਕਿ ਉਸਦਾ ਪੁੱਤਰ ਪੜ੍ਹ ਕੇ ਵਕੀਲ ਬਣੇ। ਹੁਣ ਸੰਨਿਆਸੀ ਹੋਣ ਦੀ ਖ਼ਬਰ ਸੁਣ ਕੇ ਪਿਉ ਬੜਾ ਗੁੱਸੇ ਹੋਇਆ ਅਤੇ ਉਸਨੇ ਢੇਰ ਚਿਰ ਲੂਥਰ ਨਾਲ ਨਾ-ਮਿਲਵਰਤਣ ਰੱਖਿਆ ਪਰ ਜਦ ਤਾਊਨ ਦੀ ਬੀਮਾਰੀ ਨਾਲ ਉਸਦੇ ਦੋ ਪੁੱਤਰ ਮਰ ਗਏ ਅਤੇ ਲੂਥਰ ਦੇ ਕਾਲਵੱਸ ਹੋਣ ਦੀ ਖ਼ਬਰ ਪੁੱਜੀ ਤਦ ਉਸਨੇ ਪੁੱਤਰ ਦਾ ਗੁਨਾਹ ਮਾਫ਼ ਕਰ ਦਿੱਤਾ।

ਲੂਥਰ ਸੰਸਾਰ ਦੀਆਂ ਸਭ ਖੁਸ਼ੀਆਂ ਅਤੇ ਪਦਾਰਥਾਂ ਨੂੰ ਤਿਆਗ ਕੇ ਇਸ ਲਈ ਰਾਹਬ (ਸੰਨਿਆਸੀ) ਬਣਿਆ ਸੀ ਕਿ ਉਹ ਸੰਸਾਰ ਨੂੰ ਅਸਥਿਰ ਜਾਣ ਕੇ ਈਸ਼ਵਰ ਪ੍ਰਾਪਤੀ ਦਾ ਜਤਨ ਕਰਨਾ ਚਾਹੁੰਦਾ ਸੀ। ਉਸਦਾ ਖ਼ਿਆਲ ਸੀ ਕਿ ਰਾਹਬ ਈਸ਼ਵਰ ਦੇ ਸੱਚੇ ਭਗਤ ਹਨ ਅਤੇ ਡੇਰੇ ਈਸ਼ਵਰ ਦੇ ਘਰ ਹਨ। ਪਰ ਜਦ ਉਸਨੇ ਆਪ ਇਹ ਭੇਖ ਧਾਰਿਆ ਤਾਂ ਪਤਾ ਲੱਗਾ ਕਿ ਇਨ੍ਹਾਂ ਦੇ ਖਾਣ ਦੇ ਦੰਦ ਹੋਰ ਤੇ ਦਿਖਾਉਣ ਦੇ ਹੋਰ ਹਨ, ਅਤੇ ਦੋ ਚਾਰ ਰਾਹਬਾਂ ਤੋਂ ਬਿਨਾ ਸਾਰੇ ਹੀ ਨਿਕੰਮਾ ਅਤੇ ਮੁਫ਼ਤਖੋਰੀ ਦਾ ਜੀਵਨ ਬਤੀਤ ਕਰਨ ਲਈ ਇਹ ਭੇਖ ਧਾਰੀ ਫਿਰਦੇ ਹਨ। ਲੂਥਰ ਜਿਹੜਾ ਕਿ ਸਾਰੇ ਦੇਸ਼ ਵਿਚ ਉੱਚ ਦਰਜੇ ਦਾ ਵਿਦਵਾਨ ਹੋਣ ਕਰਕੇ ਵੱਡੀ ਉਸਤਤ ਪ੍ਰਾਪਤ ਕਰ ਚੁੱਕਾ ਸੀ, ਇਨ੍ਹਾਂ ਤੁਛ ਕਾਮਨਾਵਾਂ ਕਰਕੇ ਰਾਹਬ ਨਹੀਂ ਸੀ ਬਣਿਆ, ਸਗੋਂ ਉਸ ਨੂੰ ਪਰਮੇਸ਼ਰ ਪ੍ਰਾਪਤੀ ਦਾ ਇਤਨਾ ਚਾਅ ਸੀ ਕਿ ਉਸਨੇ ਇਸ ਮੰਤਵ ਲਈ ਬੜੇ ਬੜੇ ਕਸ਼ਟ ਸਹਾਰੇ। ਇਕ ਵੇਰ ਦੀ ਗੱਲ ਹੈ ਕਿ ਉਸਨੇ ਲਗਾਤਾਰ 7 ਦਿਨ ਕੁਝ ਨਾ ਖਾਧਾ ਅਤੇ ਨਾ ਹੀ ਸੁੱਤਾ। ਅਖ਼ੀਰ ਇਕ ਬੁੱਢੇ ਰਾਹਬ ਨੂੰ ਪਤਾ ਲੱਗਾ ਤੇ ਉਹ ਕੁਝ ਮੁੰਡਿਆਂ ਨੂੰ ਨਾਲ ਲੈ ਕੇ ਲੂਥਰ ਦੀ ਕੋਠੜੀ ਵੱਲ ਗਿਆ। ਬੂਹਾ ਅੰਦਰੋਂ ਬੰਦ ਸੀ ਤੇ ਆਵਾਜ਼ਾਂ ਮਾਰਨ 'ਤੇ ਕੋਈ ਉੱਤਰ ਨਾ ਆਇਆ। ਅਖ਼ੀਰ ਬੂਹਾ ਭੰਨ ਕੇ ਅੰਦਰ ਵੜੇ ਤਾਂ ਪਤਾ ਲੱਗਾ ਕਿ ਲੂਥਰ ਜ਼ਮੀਨ 'ਤੇ ਬੇਹੋਸ਼ ਪਿਆ ਹੈ। ਸੁਰਤ ਵਿਚ ਲਿਆਉਣ ਦੇ ਕਈ ਜਤਨ ਕੀਤੇ ਗਏ ਪਰ ਨਿਸਫਲ ਰਹੇ। ਅਖ਼ੀਰ ਬੱਚਿਆਂ ਨੇ ਮਿਲ ਕੇ ਈਸ਼ਵਰ ਉਸਤਤਿ ਦਾ ਭਜਨ ਗਾਇਆ, ਜਿਸ ਦੀ ਆਵਾਜ਼ ਕੰਨ ਵਿਚ ਪੈਣ ਸਾਰ ਹੀ ਲੂਥਰ ਉਠ ਕੇ ਬੈਠ ਗਿਆ।

ਮਾਫ਼ੀਨਾਮਿਆਂ ਦੇ ਵੇਚਣ ਦਾ ਜੋ ਅਸਰ ਲੋਕਾਂ ਦੇ ਭਾਈਚਾਰਕ ਅਤੇ ਧਾਰਮਿਕ ਜੀਵਨ 'ਤੇ ਪਿਆ, ਉਹ ਹੇਠ ਲਿਖੀਆਂ ਦੋ ਉਦਾਹਰਣਾਂ ਤੋਂ ਸਪਸ਼ਟ ਹੋ ਜਾਵੇਗਾ। ਕਹਿੰਦੇ ਹਨ ਕਿ ਇਕ ਮੋਚੀ ਦੀ ਇਸਤਰੀ ਨੇ ਵੀ ਪੰਜ ਰੁਪਏ ਦੇ ਕੇ ਮਾਫ਼ੀਨਾਮਾ ਲੈ ਲਿਆ ਸੀ। ਥੋੜ੍ਹੇ ਦਿਨਾਂ ਪਿੱਛੋਂ ਜਦ ਉਹ ਮਰ ਗਈ ਤਾਂ ਉਸ ਦੇ ਪਤੀ ਨੇ ਧਰਮ

ਸ਼ਾਸਤਰ ਅਨੁਸਾਰ ਕੋਈ ਕ੍ਰਿਆ-ਕਰਮ ਨਾ ਕੀਤਾ। ਜਦ ਪਾਦਰੀ ਦੇ ਅਰਜ਼ੀ ਪਾਉਣ 'ਤੇ ਮੋਚੀ ਅਦਾਲਤ ਦੇ ਵਿਚ ਪੇਸ਼ ਹੋਇਆ ਤਾਂ ਜੱਜ ਨੇ ਪੁੱਛਿਆ ਕਿ ਤੂੰ ਆਪਣੀ ਇਸਤਰੀ ਦਾ ਜਨਾਜ਼ਾ ਕਿਉਂ ਨਹੀਂ ਪੜ੍ਹਾਇਆ। ਮੋਚੀ ਨੇ ਉੱਤਰ ਦਿੱਤਾ ਕਿ ਉਹ ਸਿੱਧੀ ਸੁਰਗ ਨੂੰ ਗਈ ਹੈ ਤੇ ਉਸ ਦੇ ਸਬੂਤ ਲਈ ਮਾਫ਼ੀਨਾਮਾ ਮੇਰੇ ਕੋਲ ਹੈ; ਜੇ ਇਹ ਲਿਖਤ ਗ਼ਲਤ ਹੈ ਤਾਂ ਪਾਦਰੀਆਂ ਨੇ ਮੈਨੂੰ ਪਹਿਲਾਂ ਧੋਖਾ ਦਿੱਤਾ ਸੀ, ਜੇ ਸੱਚੀ ਹੈ ਤਾਂ ਉਹ ਹੁਣ ਝੂਠਾ ਦਾਅਵਾ ਕਰ ਰਹੇ ਹਨ। ਇਸ ਦਾ ਨਤੀਜਾ ਇਹ ਹੋਇਆ ਕਿ ਮੋਚੀ ਬਰੀ ਹੋ ਗਿਆ।

ਇਸੇ ਤਰ੍ਹਾਂ ਦੀ ਇਕ ਹੋਰ ਮਿਸਾਲ ਜੋ ਆਨਾਬਰਗ ਸ਼ਹਿਰ ਵਿਚ ਹੋਈ। ਇਥੋਂ ਦੇ ਇਕ ਧਨੀ ਮਨੁੱਖ ਦੀ ਤੈਂਤਜ਼ਲ ਨਾਲ ਕੁਝ ਵਿਰੋਧਤਾ ਸੀ। ਉਸ ਨੇ ਤੈਂਤਜ਼ਲ ਨੂੰ ਪੁੱਛਿਆ ਕਿ ਇਹ ਮਾਫ਼ੀਨਾਮੇ ਸਿਰਫ਼ ਪਿਛਲੇ ਗੁਨਾਹ ਮਾਫ਼ ਕਰਦੇ ਹਨ ਜਾਂ ਆਉਣ ਵਾਲੇ ਸਮੇਂ ਦੇ ਭੀ ? ਉਸ ਨੇ ਕਿਹਾ ਕਿ ਇਹ ਹਰ ਸਮੇਂ ਦੇ ਗੁਨਾਹ ਮਾਫ਼ ਕਰ ਸਕਦੇ ਹਨ। ਧਨੀ ਨੇ ਕਿਹਾ ਕਿ ਮੈਂ ਕਿਸੇ ਕੋਲੋਂ ਬਦਲਾ ਲੈਣਾ ਹੈ, ਦਸ ਰੁਪਏ ਲੈ ਲਓ ਤੇ ਮਾਫ਼ੀਨਾਮਾ ਲਿਖ ਦਿਓ। ਤੈਂਤਜ਼ਲ ਨੇ ਕਿਹਾ ਕਿ ਤਿਗੁਣੇ ਪੈਸੇ ਲੱਗਣਗੇ। ਉਸ ਨੇ 30 ਰੁਪਏ ਦੇ ਦਿੱਤੇ ਤੇ ਮਾਫ਼ੀਨਾਮਾ ਖ਼ਰੀਦ ਲਿਆ। ਜਦ ਤੈਂਤਜ਼ਲ ਇਹ ਮਜ਼ਬੀ ਸੌਦਾ ਵੇਚ ਕੇ ਬਾਹਰ ਨਿਕਲਿਆ ਤਾਂ ਉਸ ਧਨੀ ਨੇ ਜੰਗਲ ਵਿਚ ਆਪਣੇ ਆਦਮੀਆਂ ਰਾਹੀਂ ਪਕੜਵਾ ਕੇ ਤੈਂਤਜ਼ਲ ਨੂੰ ਬਹੁਤ ਮਰਵਾਇਆ ਤੇ ਰੁਪਿਆ ਵੀ ਖੋਹ ਲਿਆ ਤੇ ਮੁਕੱਦਮਾ ਚੱਲਣ 'ਤੇ ਮਾਫ਼ੀਨਾਮਾ ਦਿਖਾ ਕੇ ਬਰੀ ਹੋ ਗਿਆ।

ਲੂਥਰ ਨੇ ਤੈਂਤਜ਼ਲ ਦਿਆਂ ਵੈਰੀਆਂ ਦਾ ਹਾਲ 1506 ਈ: ਵਿਚ ਸੁਣਿਆ। ਲੂਥਰ ਜਦ ਉਪਦੇਸ਼ ਕਰਦਾ ਸੀ ਕਿ ਪਾਪ ਛੱਡ ਦਿਓ ਤਾਂ ਲੋਕ ਕਹਿੰਦੇ ਸਨ ਕਿ ਅਸਾਂ ਮਾਫ਼ੀਨਾਮੇ ਖ਼ਰੀਦੇ ਹੋਏ ਹਨ। ਲੂਥਰ ਨੂੰ ਇਹ ਦਸ਼ਾ ਦੇਖ ਕੇ ਬੜਾ ਦੁੱਖ ਹੋਇਆ ਤੇ ਉਸ ਨੇ ਪ੍ਰਣ ਕੀਤਾ ਕਿ ਮੈਂ ਸਾਰਾ ਮਾਮਲਾ ਪੋਪ ਦੇ ਪੇਸ਼ ਕਰਾਂਗਾ। ਉਸ ਨੇ ਮਾਫ਼ੀਨਾਮੇ ਦੇ ਵਿਰੁੱਧ ਖੁਲ੍ਹਮ-ਖੁੱਲ੍ਹਾ ਪ੍ਰਚਾਰ ਸ਼ੁਰੂ ਕਰ ਦਿੱਤਾ। ਤੈਂਤਜ਼ਲ ਨੇ ਇਹ ਦੇਖ ਕੇ ਲੋਕਾਂ ਵਿਚ ਮਸ਼ਹੂਰ ਕਰ ਦਿੱਤਾ ਕਿ ਮੈਨੂੰ ਪੋਪ ਦੀ ਆਗਿਆ ਹੈ, ਜੋ ਮਨੁੱਖ ਮਾਫ਼ੀਨਾਮੇ ਦੀ ਹੱਤਕ ਕਰੇਗਾ, ਮੈਂ ਉਸ ਨੂੰ ਜਿਉਂਦਾ ਅੱਗ ਵਿਚ ਸਾੜ ਦਿਆਂਗਾ। ਸਭ ਲੋਕ ਇਹ ਸੁਣ ਕੇ ਡਰ ਗਏ ਪਰ ਲੂਥਰ 'ਤੇ ਕੋਈ ਅਸਰ ਨਾ ਹੋਇਆ। ਇਸੇ ਸਾਲ ਹੀ ਨਵੰਬਰ ਦੇ ਮਹੀਨੇ ਵਿਚ ਇਕ ਤਿਓਹਾਰ ਆਇਆ, ਜਿਸ ਦਿਨ ਪਾਦਰੀ, ਲੋਕਾਂ ਨੂੰ ਪੁਰਾਣੀਆਂ ਚੀਜ਼ਾਂ ਦਿਖਾ ਕੇ ਬਹੁਤ ਪੂਜਾ ਚੜ੍ਹਵਾਇਆ ਕਰਦੇ ਸਨ। ਲੂਥਰ ਉਸ ਦਿਨ ਸਵੇਰੇ ਹੀ ਗਿਰਜੇ ਗਿਆ ਅਤੇ 90 ਗੱਲਾਂ ਲਿਖ ਕੇ, ਗਿਰਜੇ ਦੇ ਦਰਵਾਜ਼ੇ 'ਤੇ ਇਸ਼ਤਿਹਾਰ ਲਗਾ ਆਇਆ, ਜਿਨ੍ਹਾਂ ਦਾ ਸੁਧਾਰ ਹੋਣਾ ਜ਼ਰੂਰੀ ਸੀ। ਦੂਸਰੇ ਦਿਨ ਸਵੇਰੇ ਜਦ ਲੋਕ ਇਕੱਠੇ ਹੋਏ ਤਾਂ ਉਨ੍ਹਾਂ ਨੇ ਇਸ਼ਤਿਹਾਰ ਪੜ੍ਹਿਆ ਤੇ ਕਈ ਨੌਜਵਾਨ ਉਸ ਦੀਆਂ ਨਕਲਾਂ ਵੀ ਲੈ ਗਏ। ਮਗਰੋਂ ਇਸ ਦੀਆਂ ਨਕਲਾਂ ਵਲੰਦੇਜ਼ੀ ਤੇ ਹਸਪਾਨਵੀ ਜ਼ਬਾਨ ਵਿਚ ਵੀ ਹੋ ਗਈਆਂ ਤੇ ਮੁਸਾਫ਼ਰ ਉਸ ਨੂੰ ਰੋਮ ਅਤੇ ਯੋਰੋਸ਼ਲਮ ਤਕ ਵੀ ਲੈ ਗਏ। ਲੂਥਰ ਦੇ ਇਸ ਇਸ਼ਤਿਹਾਰ ਨੇ ਦੇਸ਼ ਵਿਚ ਹਲਚਲ ਮਚਾ ਦਿੱਤੀ। ਰੋਹਬਖ਼ਾਨੇ ਦੇ ਇਕ ਅਫ਼ਸਰ ਨੇ ਕਿਹਾ ਕਿ ਅਖ਼ੀਰ ਉਹ ਮਰਦ ਪੈਦਾ ਹੋ ਗਿਆ

ਹੈ, ਜਿਸ ਦੀ ਸਾਨੂੰ ਆਸ ਸੀ। ਜਦ ਲੂਥਰ ਦੇ ਇਸ਼ਤਿਹਾਰ ਦੀ ਖ਼ਬਰ ਤੈਂਤਜ਼ਲ ਨੂੰ ਪੁੱਜੀ ਤਾਂ ਉਸ ਨੇ ਐਲਾਨ ਕੀਤਾ ਕਿ ਉਹ ਫ਼ਰੈਂਕਫ਼ਰਟ ਦੀ ਯੂਨੀਵਰਸਿਟੀ ਵਿਚ ਇਨ੍ਹਾਂ ਦਾ ਉੱਤਰ ਦੇਵੇਗਾ, ਅਤੇ ਉਸ ਨੇ ਆਪਣੀ ਸਹਾਇਤਾ ਲਈ ਵਮਪੈਨਾ ਨਾਮੀ ਮਨੁੱਖ ਨੂੰ, ਜੋ ਧਰਮ ਵਿੱਦਿਆ ਵਿਚ ਬੜਾ ਉੱਘਾ ਸੀ, ਸੱਦ ਲਿਆ। 20 ਜਨਵਰੀ ਸੰਨ 1518 ਮੁਬਾਹਿਸੇ ਦਾ ਦਿਨ ਮੁਕੱਰਰ ਹੋਇਆ ਤੇ ਤਿੰਨ ਸੌ ਤੋਂ ਵਧੇਰੇ ਸਾਧੂ ਇਕੱਠੇ ਹੋਏ। ਜਦ ਤੈਂਤਜ਼ਲ ਨੇ ਆਪਣਾ ਲੈਕਚਰ ਦਿੱਤਾ ਤਾਂ ਸਭ ਦਾ ਖ਼ਿਆਲ ਸੀ ਕਿ ਇਸ ਦਾ ਕੋਈ ਉੱਤਰ ਨਹੀਂ ਦੇਵੇਗਾ ਪਰ ਅਚਨਚੇਤ ਹੀ ਇਕ ਗੱਭਰੂ ਵਿਦਿਆਰਥੀ ਜਿਸ ਨੇ ਲੂਥਰ ਤੋਂ ਵਿੱਦਿਆ ਪ੍ਰਾਪਤ ਕੀਤੀ ਸੀ, ਉਠ ਖੜੋਤਾ ਅਤੇ ਆਪਣੀ ਵਿਦਵਤਾ ਦੀਆਂ ਯੁਕਤੀਆਂ ਨਾਲ ਤੈਂਤਜ਼ਲ ਨੂੰ ਨਿਰੁੱਤਰ ਕਰ ਦਿੱਤਾ। ਵਮਪੈਨਾ ਭੀ ਉਸ ਦੀ ਸਹਾਇਤਾ ਲਈ ਉਠਿਆ ਪਰ ਉਸ ਦੀ ਕੋਈ ਪੇਸ਼ ਨਾ ਗਈ। ਅਖ਼ੀਰ ਉਨ੍ਹਾਂ ਨੇ ਮੁਬਾਹਿਸਾ ਬੰਦ ਕਰ ਦਿੱਤਾ ਅਤੇ ਲੋਕਾਂ ਵਿਚ ਆਪਣੀ ਜਿੱਤ ਦੀ ਝੂਠੀ ਮਸ਼ਹੂਰੀ ਕਰਨ ਵਾਸਤੇ ਲੂਥਰ ਦੀਆਂ ਗੱਲਾਂ ਦੇ ਉੱਤਰ ਲਿਖ ਕੇ ਉਸ ਦੇ ਸ਼ਹਿਰ ਵੈਂਟਨਬਰਗ ਵਿਚ ਵੰਡ ਦਿੱਤੇ। ਇਨ੍ਹਾਂ ਲਿਖਤਾਂ ਨੂੰ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੇ ਇਕੱਠਾ ਕਰ ਲਿਆ ਤੇ ਹਜ਼ਾਰਾਂ ਮਨੁੱਖਾਂ ਦੇ ਸਾਹਮਣੇ ਅੱਗ ਵਿਚ ਫੂਕ ਦਿੱਤਾ।

ਰੋਮ ਵਿਚ ਇਕ ਸਭਾ ਹੈ, ਜਿਸ ਨੂੰ ਸੈਂਸਰ ਕਹਿੰਦੇ ਹਨ ਤੇ ਉਸਦਾ ਇਹ ਕੰਮ ਹੈ ਕਿ ਉਹ ਫ਼ੈਸਲਾ ਕਰੇ ਕਿ ਈਸਾਈ ਮਤ ਵਿਚ ਕਿਹੜੀਆਂ ਪੁਸਤਕਾਂ ਪ੍ਰਮਾਣਿਕ ਹਨ ਤੇ ਕਿਹੜੀਆਂ ਵਿਰੋਧੀ। ਇਸ ਮਜਲਸ ਦਾ ਸਰਦਾਰ ਪ੍ਰੇਰਜ਼ ਨਾਮੀ ਸੀ, ਜਿਸਨੇ ਲੂਥਰ ਦੀਆਂ ਪੁਸਤਕਾਂ ਨੂੰ ਬੜੀ ਘਿਰਣਾ ਦੀ ਨਜ਼ਰ ਨਾਲ ਦੇਖਿਆ ਅਤੇ ਉਨ੍ਹਾਂ ਦੇ ਵਿਰੁੱਧ ਇਕ ਪੁਸਤਕ ਲਿਖੀ। ਹੁਣ ਪੋਪ ਦੇ ਸ਼ਰਧਾਲੂਆਂ ਨੇ ਹਰ ਪਾਸਿਓਂ ਉਸਦੀ ਵਿਰੋਧਤਾ ਲਿਖਤੀ ਅਤੇ ਜ਼ਬਾਨੀ ਸ਼ੁਰੂ ਕਰ ਦਿੱਤੀ। ਲੂਥਰ ਨੇ ਉੱਤਰ ਵਿਚ *ਪ੍ਰੇਮ-ਸੰਦੇਸ਼ਾ* ਨਾਮੀ ਇਕ ਕਿਤਾਬ ਲਿਖੀ ਅਤੇ ਰਾਹਬਾਂ ਦੇ ਇਕ ਵੱਡੇ ਇਕੱਠ ਵਿਚ ਨਿਰਭੈ ਹੋ ਕੇ ਆਪਣਾ ਮਤ ਵਰਣਨ ਕਰ ਦਿੱਤਾ। ਲੂਥਰ ਭਾਵੇਂ ਸਾਧੂਆਂ ਨਾਲ ਮਤਭੇਦ ਰਖਦਾ ਸੀ ਪਰ ਪੋਪ ਉੱਤੇ ਉਸਦੀ ਸ਼ਰਧਾ ਉਸੇ ਤਰ੍ਹਾਂ ਬਣੀ ਹੋਈ ਸੀ। ਇਸ ਦੇ ਉਲਟ ਪੋਪ ਉਸਨੂੰ ਗੁਪਤ ਤੌਰ ਉੱਤੇ ਖ਼ਤਮ ਕਰਨਾ ਚਾਹੁੰਦਾ ਸੀ। ਕਈ ਚਾਲਾਂ ਨਿਸਫਲ ਜਾਣ ਤੋਂ ਮਗਰੋਂ ਉਸਨੇ ਹੁਕਮ ਭੇਜਿਆ ਕਿ ਉਹ 60 ਦਿਨਾਂ ਦੇ ਅੰਦਰ ਅੰਦਰ ਰੋਮ ਵਿਚ ਹਾਜ਼ਰ ਹੋਵੇ। ਲੂਥਰ ਨੇ ਸਫ਼ਰ ਦੀ ਤਿਆਰੀ ਕਰ ਲਈ। ਭਾਵੇਂ ਉਸ ਨੂੰ ਇਹ ਪਤਾ ਲਗ ਗਿਆ ਸੀ ਕਿ ਉਸ ਨੂੰ ਬੜੇ ਕਸ਼ਟ ਦਿੱਤੇ ਜਾਣਗੇ ਅਤੇ ਉਸਦੇ ਕਤਲ ਦਾ ਕਈ ਅਮੀਰਾਂ ਨੇ ਪ੍ਰਣ ਕੀਤਾ ਹੋਇਆ ਹੈ ਪਰ ਉਹ ਨਿਰਭੈ ਹੋ ਕੇ ਤੁਰ ਪਿਆ ਅਤੇ ਰਸਤੇ ਵਿਚ ਆਗਸ ਬਰਗ ਸ਼ਹਿਰ ਵਿਚ ਬੀਮਾਰ ਹੋ ਕੇ ਟਿਕ ਗਿਆ। ਇਥੇ ਉਸਨੂੰ ਇਕ ਕਾਰਡੀਨਲ (ਪੋਪ ਤੋਂ ਹੇਠਲੇ ਦਰਜੇ ਦਾ ਪਾਦਰੀ) ਮਿਲਿਆ, ਜਿਸਨੇ ਕਿਹਾ ਕਿ ਆਪਣੇ ਪਾਪਾਂ ਦੀ ਮਾਫ਼ੀ ਮੰਗੋ। ਲੂਥਰ ਨੇ ਕਿਹਾ ਕਿ ਪਹਿਲਾਂ ਮੇਰੀ ਭੁੱਲ ਦੱਸੋ। ਕਾਰਡੀਨਲ ਨੇ ਗ਼ੁੱਸੇ ਹੋ ਕੇ ਕਿਹਾ ਕਿ ਤੂੰ ਪੋਪ ਦਾ ਵਿਰੋਧੀ ਹੈਂ, ਤੇਰੀ ਕੌਣ ਮਦਦ ਕਰੇਗਾ। ਲੂਥਰ ਨੇ ਆਸਮਾਨ ਵੱਲ ਇਸ਼ਾਰਾ ਕਰ ਕੇ ਕਿਹਾ ਕਿ ਖ਼ੁਦਾ।

ਇਨ੍ਹਾਂ ਦਿਨਾਂ ਵਿਚ ਹੀ ਜਰਮਨੀ ਦਾ ਸ਼ਹਿਨਸ਼ਾਹ ਮਰ ਗਿਆ ਅਤੇ ਉਸਦੀ ਥਾਂ 'ਤੇ ਸਪੇਨ ਦਾ ਬਾਦਸ਼ਾਹ ਤਖ਼ਤ 'ਤੇ ਬੈਠਾ। ਲੂਥਰ ਨੇ ਉਸ ਨੂੰ ਚਿੱਠੀ ਲਿਖੀ ਕਿ ਸੱਚ ਦੀ ਮਦਦ ਕਰੇ ਪਰ ਬਾਦਸ਼ਾਹ ਨੇ ਕੋਈ ਪ੍ਰਵਾਹ ਨਾ ਕੀਤੀ। ਲੂਥਰ ਨੇ ਜਰਮਨੀ ਦੇ ਲੋਕਾਂ ਦੇ ਨਾਮ ਇਕ ਅਪੀਲ ਛਾਪੀ, ਜਿਸਦਾ ਲੋਕਾਂ 'ਤੇ ਬਹੁਤ ਅਸਰ ਪਿਆ। ਅਖ਼ੀਰ ਲੂਥਰ ਨੂੰ ਜਰਮਨੀ ਦੀ ਸਭ ਤੋਂ ਵੱਡੀ ਮਜਲਸ ਦੇ ਪੇਸ਼ ਹੋਣਾ ਪਿਆ। ਉਹ 19 ਅਪਰੈਲ ਨੂੰ ਉਥੇ ਪੁੱਜਾ ਅਤੇ ਬਾਦਸ਼ਾਹ ਤੇ ਸ਼ਹਿਜ਼ਾਦਿਆਂ ਦੇ ਸਾਹਮਣੇ ਆਪਣਾ ਮਤ ਜ਼ਾਹਰ ਕੀਤਾ। ਭਾਵੇਂ ਉਹ ਸੱਚਾਈ 'ਤੇ ਸੀ ਪਰ ਫਿਰ ਵੀ ਬਾਦਸ਼ਾਹ ਨੇ ਪੋਪ ਦੇ ਲਿਹਾਜ਼ ਨਾਲ ਉਸਦੇ ਖ਼ਿਲਾਫ਼ ਬੜਾ ਲੰਬਾ ਚੌੜਾ ਫ਼ੈਸਲਾ ਦਿੱਤਾ ਤੇ ਹੁਕਮ ਦਿੱਤਾ ਕਿ ਉਹ 21 ਦਿਨ ਦੇ ਅੰਦਰ ਅੰਦਰ ਵਾਪਸ ਚਲਾ ਜਾਵੇ, ਨਹੀਂ ਤਾਂ ਉਹਦੇ ਰਾਹਦਾਰੀ ਦੇ ਪਰਵਾਨੇ ਦੀ ਮਿਆਦ ਖ਼ਤਮ ਹੋ ਜਾਵੇਗੀ। ਲੂਥਰ ਉਥੋਂ ਤੁਰ ਪਿਆ। ਹੋ ਸਕਦਾ ਸੀ ਕਿ ਰਾਹ ਵਿਚ ਕਤਲ ਕਰ ਦਿੱਤਾ ਜਾਂਦਾ ਪਰ ਉਸਦੇ ਮਿੱਤਰ ਸ਼ਹਿਜ਼ਾਦੇ ਨੇ ਉਸਨੂੰ ਰਸਤੇ ਵਿਚੋਂ ਪਕੜ ਕੇ ਵਾਲਟਬਰਗ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਇਹ ਕੈਦ ਉਸਦੀ ਜਾਨ ਬਚਾਉਣ ਲਈ ਸੀ। ਉਸਨੇ ਕਿਲ੍ਹੇ ਵਿਚ ਰਹਿ ਕੇ ਆਪਣੇ ਮਿੱਤਰਾਂ ਦੇ ਨਾਮ ਚਿੱਠੀਆਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਕੋਈ ਦੋ ਸਾਲ ਪਿੱਛੋਂ ਕਿਲ੍ਹੇ ਵਿਚੋਂ ਨਿਕਲ ਕੇ ਫਿਰ ਲੋਕਾਂ ਵਿਚ ਪ੍ਰਗਟ ਹੋ ਗਿਆ। ਇਸ ਨੇ ਕੈਦ ਦੇ ਦਿਨਾਂ ਵਿਚ ਇੰਜੀਲ ਦਾ ਤਰਜਮਾ ਜਰਮਨ ਭਾਸ਼ਾ ਵਿਚ ਕਰ ਦਿੱਤਾ।

ਇੰਗਲੈਂਡ ਦੇ ਬਾਦਸ਼ਾਹ ਨੇ ਲੂਥਰ ਦੇ ਖ਼ਿਲਾਫ਼ ਇਕ ਕਿਤਾਬ ਲਿਖੀ, ਜਿਸ ਦੇ ਬਦਲੇ ਪੋਪ ਨੇ ਉਸ ਨੂੰ ਹਾਮੀਏ ਦੀਨ ਦਾ ਖ਼ਿਤਾਬ ਦਿੱਤਾ। ਲੂਥਰ ਮਾਰਿਆ ਜਾਂਦਾ ਪਰ ਜਰਮਨੀ ਵਿਚ ਬਗ਼ਾਵਤ ਹੋਣ ਕਰਕੇ ਉਸ ਦਾ ਧੜਾ ਭਾਰਾ ਹੋ ਗਿਆ। ਲੂਥਰ ਨੇ ਜ਼ੋਰ ਦਿੱਤਾ ਕਿ ਧਰਮ ਪ੍ਰਚਾਰਕ ਮਰਦ ਅਤੇ ਇਸਤਰੀਆਂ ਦੀ ਸ਼ਾਦੀ ਹੋਣੀ ਚਾਹੀਦੀ ਹੈ। ਪਹਿਲਾਂ ਉਨ੍ਹਾਂ ਵਾਸਤੇ ਕੁਆਰਾ ਰਹਿਣਾ ਲਾਜ਼ਮੀ ਸੀ। ਲੂਥਰ ਨੇ ਆਪ ਵੀ ਇਕ 'ਕੈਥਰਾਈਨ' ਨਾਮੀ ਪ੍ਰਚਾਰਿਕਾ ਨਾਲ ਸ਼ਾਦੀ ਕਰ ਲਈ ਅਤੇ ਉਸ ਦੇ ਘਰ ਕਈ ਲੜਕੇ ਲੜਕੀਆਂ ਹੋਏ। ਲੂਥਰ ਦੀ ਸਿਹਤ ਕੁਝ ਕਮਜ਼ੋਰ ਹੋ ਗਈ ਸੀ। 1545 ਈ: ਵਿਚ ਮਾਨਸਫੀਲਡ ਦੇ ਲੋਕਾਂ ਨੇ ਆਪਣੇ ਘਰੋਗੀ ਝਗੜੇ ਦਾ ਫ਼ੈਸਲਾ ਕਰਨ ਲਈ ਉਸ ਨੂੰ ਸੱਦ ਘੱਲਿਆ ਅਤੇ ਉਹ ਉਥੇ ਹੀ ਗੁਜ਼ਰ ਗਿਆ। ਭਾਵੇਂ ਉਸ ਦੀ ਜ਼ਿੰਦਗੀ ਵਿਚ ਉਸ ਦੇ ਮਤ ਦਾ ਬੜਾ ਵਿਰੋਧ ਹੋਇਆ, ਪਰ ਅੱਜ ਜਰਮਨੀ, ਇੰਗਲਿਸਤਾਨ ਤੇ ਹੋਰ ਕਈ ਦੇਸ਼ਾਂ ਦਾ ਰਾਜ-ਧਰਮ ਲੂਥਰ ਦਾ ਹੀ ਚਲਾਇਆ ਹੋਇਆ ਮਤ ਹੈ।

# ਈਸਾਈ ਮਤ

ਈਸਾਈ ਮਤ ਦੁਨੀਆ ਵਿਚ ਬਹੁਤ ਪ੍ਰਚਾਰਿਆ ਜਾ ਚੁੱਕਾ ਹੈ। ਯੂਰਪ ਦੀਆਂ ਹੁਕਮਰਾਨ ਕੌਮਾਂ ਦਾ ਮਤ ਹੋਣ ਕਰਕੇ ਇਸ ਦੇ ਪ੍ਰਚਾਰ ਦੇ ਮਾਇਕੀ ਵਸੀਲੇ ਬਹੁਤ ਜ਼ਿਆਦਾ ਹਨ। ਵਧੇਰੇ ਫੈਲਿਆ ਹੋਇਆ ਹੋਣ ਕਰਕੇ ਇਸ ਦੇ ਵਿਚ ਕਈ ਇਕ ਫ਼ਿਰਕੇ ਵੀ ਹਨ, ਪਰ ਉਨ੍ਹਾਂ ਵਿਚੋਂ ਤਿੰਨ ਸਿਰ-ਕੱਢਵੇਂ ਮੰਨੇ ਜਾਂਦੇ ਹਨ—ਗਰੀਕ ਚਰਚ, ਕੈਥੋਲਿਕ ਚਰਚ ਤੇ ਪ੍ਰੋਟੈਸਟੈਂਟ ਚਰਚ। ਇਨ੍ਹਾਂ ਫ਼ਿਰਕਿਆਂ ਵਿਚਲੇ ਛੋਟੇ ਛੋਟੇ ਮਤਭੇਦਾਂ ਤੋਂ ਪਹਿਲਾਂ ਇਸ ਮਤ ਦੇ ਬੁਨਿਆਦੀ ਖ਼ਿਆਲ ਨੂੰ, ਜੋ ਸਭ ਵਿਚ ਸਾਂਝਾ ਹੈ, ਸਮਝਣਾ ਬਹੁਤ ਜ਼ਰੂਰੀ ਹੈ। ਉਹ ਖ਼ਿਆਲ ਇਸ ਬਿਨਾਅ 'ਤੇ ਕਾਇਮ ਕੀਤਾ ਗਿਆ ਹੈ ਕਿ ਮਨੁੱਖ ਜਾਤੀ ਦੇ ਪਹਿਲੇ ਪਿਤਾ ਆਦਮ ਨੂੰ ਜਦ ਪਰਮੇਸ਼ਰ ਨੇ ਪੈਦਾ ਕੀਤਾ, ਤਦ ਉਸ ਦਾ ਆਪਣੇ ਨਾਲ ਰੂਹਾਨੀ ਰਿਸ਼ਤਾ ਕਾਇਮ ਕਰ ਕੇ ਉਸ ਨੂੰ ਨੇਕੀ ਤੇ ਬਦੀ ਦੀ ਚੋਣ ਕਰਨ ਦਾ ਅਖ਼ਤਿਆਰ ਦੇ ਦਿੱਤਾ। ਆਦਮ ਜੋ ਉਨ੍ਹਾਂ ਦੇ ਸ਼ਬਦਾਂ ਵਿਚ ਖ਼ੁਦਾ ਦੀ ਸੂਰਤ 'ਤੇ ਬਣਾਇਆ ਗਿਆ ਸੀ, ਆਪਣੀ ਅਗਲੀ ਜ਼ਿੰਦਗੀ ਲਈ ਆਪ ਰਾਹ ਤਜਵੀਜ਼ ਕਰਨ ਦਾ ਅਧਿਕਾਰੀ ਸੀ। ਪਰ ਉਸ ਨੇ ਬਦਕਿਸਮਤੀ ਨਾਲ ਸ਼ੈਤਾਨ ਦੇ ਆਖੇ ਲੱਗ, ਪਰਮੇਸ਼ਰ ਦੀ ਹੁਕਮ-ਅਦੂਲੀ ਦਾ ਰਸਤਾ ਅਖ਼ਤਿਆਰ ਕਰ ਲਿਆ, ਜਿਸ ਤੋਂ ਉਸ ਵਿਚ ਗੁਨਾਹ ਪੈਦਾ ਹੋ ਗਿਆ ਅਤੇ ਉਹ ਗੁਨਾਹ ਮਨੁੱਖ ਜਾਤੀ ਵਿਚ, ਆਦਮ ਦੀ ਔਲਾਦ ਹੋਣ ਕਰਕੇ ਇਕ ਵਿਰਾਸਤ ਚਲਿਆ ਆਉਂਦਾ ਹੈ। ਇਹ ਪੈਦਾਇਸ਼ੀ ਗੁਨਾਹ ਮਨੁੱਖ ਮਾਤ੍ਰ ਵਿਚ ਹੈ। ਪਰ ਜਦ ਦਿਆਲੂ ਪ੍ਰਭੂ ਨੇ ਦੇਖਿਆ ਕਿ ਆਦਮ ਗੁਮਰਾਹ ਹੋਇਆ ਹੈ ਤੇ ਮਨੁੱਖ ਜਾਤੀ, ਸਾਰੀ ਦੀ ਸਾਰੀ ਉਸਦੀ ਸੰਤਾਨ ਹੋਣ ਕਰਕੇ, ਕਿਸੇ ਨਾ ਕਿਸੇ ਤਰ੍ਹਾਂ ਪਾਪੀ ਹੋ ਰਹੀ ਹੈ, ਤਦ ਉਸਨੇ ਦਇਆ ਧਾਰ ਕੇ ਇਹ ਫ਼ੈਸਲਾ ਕੀਤਾ ਕਿ ਉਹ ਦੁਨੀਆ 'ਤੇ ਇਕ ਰੱਖਿਅਕ (Saviour) ਘੱਲੇ। ਤੇ ਉਹ ਰੱਖਿਅਕ ਈਸਾ ਮਸੀਹ ਸੀ। ਉਨ੍ਹਾਂ ਦਾ ਇਹ ਵੀ ਖ਼ਿਆਲ ਹੈ ਕਿ ਪਰਮੇਸ਼ਰ ਨੇ ਈਸਾ ਮਸੀਹ ਨੂੰ ਘੱਲਣ ਲਈ, ਪਹਿਲੇ (Semetic) ਨਬੀਆਂ ਦੇ ਰਾਹੀਂ ਆਪਣਾ ਗਿਆਨ ਤੇ ਉਪਦੇਸ਼ ਦੁਨੀਆ ਨੂੰ ਦੇ ਕੇ ਇਕ ਮੈਦਾਨ ਤਿਆਰ ਕੀਤਾ ਤੇ ਉਸਦੇ ਬਾਦ ਪਰਮੇਸ਼ਰ ਨੇ ਇਬਰਾਨੀਆਂ ਦੀ ਕੌਮ ਨੂੰ, ਜਿਸ ਦਾ ਜੀਵਨ ਮੂਸਾ ਨੇ ਆਪਣੀ ਸ਼ਰੀਅਤ ਦੀ ਤਾਲੀਮ ਨਾਲ ਇਕ ਖ਼ਾਸ ਰੂਪ ਵਿਚ ਢਾਲਿਆ ਹੋਇਆ ਸੀ, ਈਸਾ ਦੀ ਪੈਦਾਇਸ਼ ਲਈ ਪ੍ਰਵਾਨ ਕੀਤਾ। ਉਸਦਾ ਜਨਮ ਕੁਆਰੀ ਮਰੀਅਮ ਦੇ ਪੇਟੋਂ, ਜਿਹੜੀ ਕਿ ਪਿੱਛੋਂ ਯੂਸਫ਼ ਦੀ ਇਸਤਰੀ ਬਣੀ, ਹੋਇਆ। ਈਸਾਈ ਮਤ

ਵਿਚ ਇਹ ਵੀ ਅਕੀਦਾ ਰੱਖਿਆ ਜਾਂਦਾ ਹੈ ਕਿ ਜਿਸ ਤਰ੍ਹਾਂ ਪਰਮੇਸ਼ਰ ਨੇ ਪਹਿਲੇ ਆਦਮ ਨੂੰ ਬਗੈਰ ਮਾਤਾ-ਪਿਤਾ ਦੇ ਪੈਦਾ ਕੀਤਾ, ਜਿਸ ਤੋਂ ਕਿ ਗੁਨਾਹ ਦਾ ਆਰੰਭ ਹੋਇਆ, ਉਸੇ ਤਰ੍ਹਾਂ ਉਸਨੇ ਬਰਕਤ (Blessing) ਦਾ ਆਰੰਭ ਕਰਨ ਲਈ ਇਸ ਦੂਸਰੇ ਆਦਮੀ ਨੂੰ ਵੀ ਆਪਣੀ ਸ਼ਕਤੀ ਨਾਲ ਬਗੈਰ ਪਿਤਾ ਦੇ ਪੈਦਾ ਕੀਤਾ ਤੇ ਇਸ ਦੂਸਰੇ ਆਦਮ ਅਰਥਾਹ ਮਸੀਹ ਤੋਂ ਪਰਮੇਸ਼ਰ ਦੀ ਫ਼ਰਮਾਬਰਦਾਰੀ ਤੇ ਫ਼ਰਮਾਬਰਦਾਰੀ ਕਰਕੇ ਪ੍ਰਭੂ ਦੀ ਰਹਿਮਤ ਤੇ ਬਖ਼ਸ਼ਿਸ਼ ਮਨੁੱਖ ਜਾਤੀ 'ਤੇ ਨਾਜ਼ਲ ਹੋਣੀ ਸ਼ੁਰੂ ਹੋਈ। ਉਨ੍ਹਾਂ ਦਾ ਇਹ ਖ਼ਿਆਲ ਹੈ ਕਿ ਮਸੀਹ ਨੇ ਇਨਸਾਨਾਂ ਦੇ ਗੁਨਾਹ ਲਈ ਆਪਣੇ ਆਪ ਨੂੰ ਕੁਰਬਾਨ ਕੀਤਾ; ਉਸ ਦਾ ਆਪਣਾ ਜੀਵਨ ਨਿਸ਼ਪਾਪ ਸੀ, ਉਹ ਹਮੇਸ਼ਾ ਹੀ ਪਰਮੇਸ਼ਰ ਦਾ ਫ਼ਰਮਾਬਰਦਾਰ ਰਿਹਾ, ਪਰ ਫਿਰ ਵੀ ਉਸ ਨੇ ਆਪਣੀ ਜ਼ਿੰਦਗੀ ਸਲੀਬ ਉੱਤੇ ਦਿੱਤੀ। ਉਹ ਕਸ਼ਟ ਜੋ ਉਸ ਨੇ ਸਹਾਰੇ ਉਸ ਦੇ ਆਪਣੇ ਕਿਸੇ ਗੁਨਾਹ ਬਦਲੇ ਨਹੀਂ ਸਨ, ਸਗੋਂ ਉਸ ਨੇ ਆਦਮ ਦੇ ਗੁਨਾਹ ਦੀ ਲਿਖਤ ਨੂੰ ਆਪਣੇ ਪਵਿੱਤਰ ਖ਼ੂਨ ਦੀ ਲਿਖਤ ਨਾਲ ਧੋਤਾ ਤੇ ਉਸ ਨੇ ਮਨੁੱਖ ਜਾਤੀ ਨੂੰ ਜੀਵਨ ਫਲ ਲੈ ਦੇਣ ਲਈ ਆਪਣੇ ਜੀਵਨ ਨੂੰ ਕੁਰਬਾਨੀ ਦੀ ਆਹੂਤੀ ਲਈ ਪੇਸ਼ ਕੀਤਾ। ਉਨ੍ਹਾਂ ਦਾ ਕਲਮਾ ਇਹ ਹੈ ਕਿ ਮੈਂ ਪਰਮੇਸ਼ਰ 'ਤੇ, ਜੋ ਜ਼ਮੀਨ ਆਸਮਾਨ ਦਾ ਕਰਤਾ ਹੈ, ਈਮਾਨ ਲਿਆਉਂਦਾ ਹਾਂ; ਮੈਂ ਈਮਾਨ ਲਿਆਉਂਦਾ ਹਾਂ ਕਿ ਮਸੀਹ ਹੀ ਖ਼ੁਦਾ ਦਾ ਪੁੱਤਰ ਤੇ ਸਾਡਾ ਰੱਖਿਅਕ ਹੈ; ਮੈਂ ਰੂਹ-ਉਲ-ਕੁਦਸ 'ਤੇ ਈਮਾਨ ਲਿਆਉਂਦਾ ਹਾਂ ਤੇ ਮੈਂ ਖ਼ੁਦਾਵੰਦ ਦੇ ਪਾਕ ਕਲੀਸੀਆ 'ਤੇ ਈਮਾਨ ਲਿਆਉਂਦਾ ਹਾਂ।

ਇਸ ਈਮਾਨ ਦੇ ਇਕਰਾਰ ਦੇ ਅਸਲ ਵਿਚ ਦੋ ਹਿੱਸੇ ਹਨ। ਪਹਿਲੇ ਹਿੱਸੇ ਵਿਚ ਖ਼ੁਦਾ, ਉਸ ਦੇ ਪੁੱਤਰ ਤੇ ਰੂਹ-ਉਲ-ਕੁਦਸ 'ਤੇ ਈਮਾਨ ਲਿਆਇਆ ਜਾਂਦਾ ਹੈ ਤੇ ਦੂਸਰੇ ਹਿੱਸੇ ਵਿਚ ਕਲੀਸੀਆ 'ਤੇ। ਪਰਮੇਸ਼ਰ, ਬੇਟਾ ਤੇ ਰੂਹ-ਉਲ-ਕੁਦਸ ਈਸਾਈ ਮਤ ਦੇ ਖ਼ਿਆਲ ਅਨੁਸਾਰ ਈਸ਼ਵਰੀ ਹੋਂਦ (Divine Being) ਦੇ ਤਿੰਨ ਪਹਿਲੂ ਹਨ। ਉਹ ਈਸ਼ਵਰ ਨੂੰ ਇਕ ਮੰਨਦੇ ਹਨ। ਉਨ੍ਹਾਂ ਦੇ ਖ਼ਿਆਲ ਵਿਚ ਪਰਮੇਸ਼ਰ ਨੂੰ ਜਗਤ ਦੀ ਦੀਨ ਦਸ਼ਾ ਦੇਖ ਕੇ ਦਇਆ ਆਈ ਤੇ ਉਹ ਦਇਆ ਮਨੁੱਖ ਜਾਤੀ ਦੀ ਕਲਿਆਣ ਹਿਤ ਮਨੁੱਖੀ ਰੂਪ ਧਾਰ ਮੂਰਤੀਮਾਨ ਹੋਈ। ਸੋ ਉਸ ਮੂਰਤੀ ਨੂੰ ਪੁੱਤਰ ਕਿਹਾ ਗਿਆ ਪਰ ਉਸ ਮੂਰਤੀ ਦੇ ਅੰਦਰ ਜੋ ਰੂਹ ਵਰਤ ਰਹੀ ਹੈ, ਉਹ ਈਸ਼ਵਰ ਦੀ ਆਪਣੀ ਰੂਹ ਹੈ। ਇਸੇ ਲਈ ਉਸ ਨੂੰ ਰੂਹ-ਉਲ-ਕੁਦਸ ਅਰਥਾਤ ਪਵਿੱਤਰ ਰੂਹ ਕਿਹਾ ਜਾਂਦਾ ਹੈ ਤੇ ਜੋ ਈਸਾ 'ਤੇ ਈਮਾਨ ਲਿਆਉਂਦੇ ਹਨ, ਨਿਸ਼ਚਾ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ, ਪਾਪੀ ਰੂਹ ਦੀ ਥਾਂ ਜੋ ਪਹਿਲੇ ਆਦਮ ਤੋਂ ਵਿਰਸੇ ਵਿਚ ਮਿਲੀ ਸੀ, ਮਸੀਹ ਤੋਂ ਰੂਹ-ਉਲ-ਕੁਦਸ ਮਿਲਦੀ ਹੈ। ਇਹ ਤਸਲੀਸ ਦਾ ਮਸਲਾ ਈਸਾਈ ਮਤ ਦੀ ਜਿੰਦ ਜਾਨ ਹੈ। ਇਸ ਤੋਂ ਅੱਗੇ ਚਰਚ ਅਰਥਾਤ ਸੰਗਤ 'ਤੇ ਈਮਾਨ ਲਿਆਉਣ ਦਾ ਕਥਨ ਹੈ। ਜਿਸ ਤਰ੍ਹਾਂ ਦੁਨੀਆ ਦੇ ਹਰ ਇਕ ਕਾਰ-ਵਿਹਾਰ ਵਿਚ ਸੇਵਾ ਕਰਨ ਲਈ ਕੁਝ ਇਕ ਦਾਨੀ ਲੋਕਾਂ ਦੀ ਸੰਗਤ ਚੁਣੀ ਜਾਂਦੀ ਹੈ, ਜੋ ਭਾਵੇਂ ਸੇਵਾ ਤਾਂ ਆਮ ਲੋਕਾਂ ਦੀ ਕਰਦੇ ਹਨ, ਪਰ ਸੇਵਕ ਹੋਣ ਦੀ ਹੈਸੀਅਤ ਵਿਚ ਉਨ੍ਹਾਂ ਦਾ ਇਕ ਅੱਡਰਾ ਇਕੱਠ ਵੀ ਹੁੰਦਾ ਹੈ, ਇਸੇ ਤਰ੍ਹਾਂ ਈਸਾਈ ਲੋਕ ਈਸਾਈਆਂ ਦੇ

ਇਕੱਠ ਨੂੰ ਆਮ ਲੋਕਾਂ ਨਾਲੋਂ ਅਲਹਿਦਗੀ ਤੇ ਗੌਰਵ ਦਿੰਦੇ ਹਨ। ਉਨ੍ਹਾਂ ਦਾ ਇਹ ਵੀ ਖ਼ਿਆਲ ਹੈ ਕਿ ਈਮਾਨਦਾਰਾਂ ਦੇ ਇਕੱਠ ਵਿਚ ਉਨ੍ਹਾਂ ਦੇ ਸ਼ੁਭ ਸੰਕਲਪਾਂ ਕਰਕੇ ਇਕ ਬਰਕਤ ਵੀ ਹੁੰਦੀ ਹੈ। ਇਸ ਲਈ ਰੂਹ-ਉਲ-ਕੁਦਸ ਤੇ ਚਰਚ (Church) ਦੋਹਾਂ 'ਤੇ ਈਮਾਨ ਲਿਆਉਣਾ ਪੈਂਦਾ ਹੈ। ਈਸਾਈ ਮਤ ਦੀ ਤਾਲੀਮ ਵਿਚ ਇਕ ਖ਼ਾਸ ਖ਼ੂਬੀ ਇਹ ਹੈ ਕਿ ਉਹ ਉਸਾਰੂ ਪੈਗ਼ਾਮ ਦੇਂਦੀ ਹੈ। ਉਸ ਵਿਚ 'ਇਹ ਨਾ ਕਰੋ', 'ਇੰਦਾਂ ਨਾ ਕਰੋ' ਦੀ ਥਾਂ 'ਇਹ ਕਰੋ', 'ਇੰਦਾਂ ਕਰੋ' ਦੀ ਤਾਲੀਮ ਦਿੱਤੀ ਗਈ ਹੈ। ਈਸਾਈ ਮਤ ਨੇ ਮੂਸਾ ਦੀ ਸ਼ਰੀਅਤ ਵਾਂਗ ਸਜ਼ਾ ਦਾ ਭੈ ਦੇ ਕੇ ਗੁਨਾਹ ਤੋਂ ਹਟਾਉਣ ਦੀ ਥਾਂ ਬਰਕਤ ਦੀ ਬਸ਼ਾਰਤ ਦੇ ਕੇ ਪੁੰਨ ਵੱਲ ਲਾਉਣ ਦਾ ਯਤਨ ਕੀਤਾ ਹੈ। ਮਸੀਹ ਨੇ ਕਿਹਾ ਕਿ ਜੇ ਤੁਸੀਂ ਫਿਰੋ ਤੇ ਇਆਣਿਆਂ ਵਾਂਗ ਨਾ ਬਣੋ ਤਾਂ ਆਸਮਾਨ ਦੀ ਬਾਦਸ਼ਾਹਤ ਵਿਚ ਦਾਖ਼ਲ ਨਹੀਂ ਹੋ ਸਕੋਗੇ, ਬਸ ਤੁਹਾਡੇ ਵਿਚੋਂ ਜੋ ਕੋਈ ਬੱਚੇ ਵਾਂਗ ਛੋਟਾ ਬਣੇਗਾ, ਉਹੀ ਆਸਮਾਨ ਦੀ ਬਾਦਸ਼ਾਹਤ ਵਿਚ ਵੱਡਾ ਹੋਵੇਗਾ। ਉਸ ਨੇ ਗ਼ਰੀਬੀ ਤੇ ਇਨਕਸਾਰੀ ਨੂੰ ਵੱਡਾ ਮਰਤਬਾ ਦਿੱਤਾ ਹੈ। ਉਹ ਕਹਿੰਦਾ ਹੈ ਕਿ ਊਠ ਦਾ ਸੂਈ ਦੇ ਨੱਕੇ ਵਿਚ ਦੀ ਗੁਜ਼ਰ ਜਾਣਾ ਸੌਖਾ ਹੈ ਪਰ ਦੌਲਤਮੰਦ ਦਾ ਆਸਮਾਨਾਂ ਦੀ ਬਾਦਸ਼ਾਹਤ ਵਿਚ ਦਾਖਲ ਹੋਣਾ ਔਖਾ ਹੈ। ਈਸਾਈ ਮਤ ਵਿਚ ਸੇਵਾ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਮਸੀਹ ਸਦਾ ਪ੍ਰੇਮ ਤੇ ਰਹਿਮ ਦਾ ਉਪਦੇਸ਼ ਦਿੰਦਾ ਸੀ। ਉਹ ਕਹਿੰਦਾ ਹੈ ਕਿ ਪਰਮੇਸ਼ਰ ਨੇ ਤੁਹਾਡੇ ਨਾਲ ਪਿਆਰ ਕੀਤਾ ਹੈ, ਤੁਸੀਂ ਉਸ ਦੇ ਬੰਦਿਆਂ ਨਾਲ ਪਿਆਰ ਕਰੋ। ਉਹ ਸੇਵਾ 'ਤੇ ਬੜਾ ਜ਼ੋਰ ਦਿੰਦਾ ਹੈ। ਲਿਖਿਆ ਹੈ ਕਿ ਜੋ ਤੁਹਾਡੇ ਵਿਚੋਂ ਵੱਡਾ ਹੋਣਾ ਚਾਹੇ ਉਹ ਤੁਹਾਡਾ ਸੇਵਕ ਬਣੇ; ਜੋ ਤੁਹਾਡੇ ਵਿਚੋਂ ਅੱਵਲ ਬਣਨਾ ਚਾਹੇ ਉਹ ਤੁਹਾਡਾ ਗ਼ੁਲਾਮ ਬਣੇ। ਮਨੁੱਖ ਦਾ ਬੱਚਾ (ਈਸਾ) ਇਸ ਲਈ ਨਹੀਂ ਆਇਆ ਕਿ ਉਹ ਸੇਵਾ ਲਵੇ, ਬਲਕਿ ਇਸ ਲਈ ਕਿ ਉਹ ਸੇਵਾ ਕਰੇ। ਉਹ ਸ਼ਰੀਅਤ ਦੀਆਂ ਸਜ਼ਾਵਾਂ ਦੇਣ ਦੇ ਹੱਕ ਵਿਚ ਨਹੀਂ ਸੀ। ਉਹ ਪਾਪੀਆਂ ਨੂੰ ਬਖ਼ਸ਼ਣ ਤੇ ਰਹਿਮ ਕਰਨ 'ਤੇ ਜ਼ਿਆਦਾ ਜ਼ੋਰ ਦਿੰਦਾ ਸੀ। ਜਿਸ ਤਰ੍ਹਾਂ ਕਿ ਇਕ ਵਾਰ ਉਸ ਦੇ ਕੋਲ ਯਹੂਦੀਆਂ ਨੇ ਬਦਕਾਰੀ ਦੇ ਜ਼ੁਰਮ ਵਿਚ ਫੜੀ ਹੋਈ ਔਰਤ ਨੂੰ ਪੇਸ਼ ਕੀਤਾ ਤੇ ਕਿਹਾ ਕਿ ਤੂੰ ਇਸ ਨੂੰ ਸ਼ਰੀਅਤ ਦੇ ਨਿਯਮ ਅਨੁਸਾਰ ਸਜ਼ਾ ਦੇ। ਉਸ ਨੇ ਕਿਹਾ ਕਿ ਅੱਛਾ, ਇਸ ਨੂੰ ਪੱਥਰ ਮਾਰ ਮਾਰ ਕੇ ਮਾਰ ਦਿਓ। ਪਰ ਜਦ ਉਹ ਉਸ ਨੂੰ ਬੰਨ੍ਹ ਕੇ ਪੱਥਰ ਮਾਰਨ ਲਈ ਤਿਆਰ ਹੋਏ ਤਾਂ ਉਸ ਨੇ ਕਿਹਾ ਕਿ ਤੁਹਾਡੇ ਵਿਚੋਂ ਪਹਿਲਾਂ ਉਹ ਪੱਥਰ ਮਾਰੇ, ਜਿਸ ਨੇ ਕਦੇ ਆਪ ਪਾਪ ਨਹੀਂ ਕੀਤਾ। ਇਹ ਸੁਣ ਕੇ ਸਾਰੇ ਲੋਕ ਪੱਥਰ ਮਾਰਨ ਤੋਂ ਅਸਮਰਥ ਰਹਿ ਗਏ ਤੇ ਉਸ ਇਸਤਰੀ ਨੂੰ ਮੁਆਫ਼ ਕਰ ਦਿੱਤਾ ਗਿਆ।

ਈਸਾਈ ਮਤ ਕਰਮਾਂ ਦੇ ਸੁਧਾਰ ਦੀ ਥਾਂ ਨੀਅਤ ਦੀ ਸੱਚਾਈ ਤੇ ਈਮਾਨ ਦੀ ਦ੍ਰਿੜ੍ਹਤਾ 'ਤੇ ਵਧੇਰੇ ਜ਼ੋਰ ਦੇਂਦਾ ਹੈ। ਕਹਿੰਦੇ ਹਨ ਕਿ ਇਕ ਵੇਰਾਂ ਇਕ ਕਨਿਆਨੀ ਇਸਤਰੀ ਨੇ ਉਸ ਨੂੰ ਕਿਹਾ ਕਿ ਤੂੰ ਮੇਰੀ ਬੀਮਾਰ ਲੜਕੀ ਦਾ ਇਲਾਜ ਕਰ। ਮਸੀਹ ਨੇ ਕਿਹਾ ਕਿ ਮੈਂ ਸਿਰਫ਼ ਇਸਰਾਈਲ ਘਰਾਣੇ ਦੀਆਂ ਗੁਆਚੀਆਂ ਹੋਈਆਂ ਭੇਡਾਂ ਲੱਭਣ ਵਾਸਤੇ ਹੀ ਹਾਂ। ਉਸ ਨੇ ਫਿਰ ਸਿਜਦਾ ਕੀਤਾ ਤੇ ਕਿਹਾ ਕਿ ਖ਼ੁਦਾਵੰਦ! ਮੇਰੀ ਮਦਦ ਕਰ। ਤਾਂ ਮਸੀਹ ਨੇ ਕਿਹਾ ਕਿ ਆਪਣੇ ਲੜਕਿਆਂ ਦੀ ਰੋਟੀ ਕੁੱਤਿਆਂ

ਨੂੰ ਪਾਉਣੀ ਅੱਛੀ ਨਹੀਂ। ਫਿਰ ਉਸ ਇਸਤਰੀ ਨੇ ਕਿਹਾ ਕਿ ਹੇ ਪ੍ਰਭੂ! ਕੁੱਤੇ ਵੀ ਤਾਂ ਉਹੀ ਟੁਕੜੇ ਖਾਂਦੇ ਹਨ, ਜੋ ਉਨ੍ਹਾਂ ਦੇ ਮਾਲਕਾਂ ਦੀ ਮੇਜ਼ ਤੋਂ ਡਿਗਦੇ ਹਨ। ਮਸੀਹ ਨੇ ਕਿਹਾ ਕਿ ਐ ਔਰਤ! ਤੇਰਾ ਈਮਾਨ ਬੜਾ ਪੱਕਾ ਹੈ ਤੇ ਇਸ ਦੇ ਸਦਕੇ ਜਿਸ ਤਰ੍ਹਾਂ ਤੂੰ ਚਾਹੁੰਦੀ ਹੈਂ, ਓਦਾਂ ਹੀ ਹੋਵੇਗਾ। ਸੋ ਉਸ ਦੀ ਲੜਕੀ ਰਾਜ਼ੀ ਹੋ ਗਈ। ਇਸ ਤਰ੍ਹਾਂ ਹੀ ਉਹ ਅਮਲਾਂ ਨਾਲੋਂ ਨੀਅਤ 'ਤੇ ਵਧੇਰੇ ਜ਼ੋਰ ਦੇਂਦਾ ਹੈ। ਜਿਸ ਤਰ੍ਹਾਂ ਕਿ ਮੂਸਾ ਨੇ ਕਿਹਾ ਕਿ ਤੂੰ ਪਰ-ਇਸਤਰੀ ਨਾਲ ਕੁਸੰਗ ਨਾ ਕਰ, ਇਸ ਦੀ ਥਾਂ ਮਸੀਹ ਨੇ ਕਿਹਾ ਹੈ ਕਿ ਤੂੰ ਪਰ-ਤ੍ਰਿਆ ਨੂੰ ਕੁਦ੍ਰਿਸ਼ਟੀ (ਖੋਟੀ ਨੀਅਤ) ਨਾਲ ਦੇਖ ਵੀ ਨਾ। ਉਸ ਨੇ ਇਸਤਰੀ ਤੇ ਪੁਰਸ਼ ਦੇ ਪਰਸਪਰ ਸੰਬੰਧ ਨੂੰ ਵੀ ਸਦੀਵੀ ਕਰਾਰ ਦਿੱਤਾ ਹੈ। ਜਦੋਂ ਉਸ ਨੂੰ ਪੁੱਛਿਆ ਗਿਆ ਕਿ ਕੀ ਆਪਣੀ ਔਰਤ ਨੂੰ ਛੱਡ ਦੇਣਾ ਰਵਾ (ਉਚਿਤ) ਹੈ, ਤਾਂ ਉਸ ਨੇ ਕਿਹਾ ਕਿ ਕੀ ਤੁਸੀਂ ਨਹੀਂ ਪੜ੍ਹਿਆ ਕਿ ਜਿਸ ਨੇ ਉਨ੍ਹਾਂ ਨੂੰ ਬਣਾਇਆ ਹੈ, ਉਸ ਨੇ ਮੁੱਢ ਤੋਂ ਹੀ ਉਨ੍ਹਾਂ ਨੂੰ ਔਰਤ ਤੇ ਮਰਦ ਕਿਹਾ ਹੈ। ਇਹੀ ਕਾਰਣ ਹੈ ਕਿ ਮਰਦ ਆਪਣੇ ਮਾਤਾ ਪਿਤਾ ਤੋਂ ਅੱਡ ਹੋ ਕੇ ਆਪਣੀ ਇਸਤਰੀ ਦੇ ਨਾਲ ਰਹੇਗਾ ਤੇ ਉਹ ਦੋਵੇਂ ਇਕ ਜਿਸਮ ਹੋਣਗੇ। ਬਸ ਉਹ ਦੋ ਨਹੀਂ ਇਕ ਜਿਸਮ ਹਨ। ਇਸ ਲਈ ਜਿਸ ਨੂੰ ਰੱਬ ਨੇ ਜੋੜਿਆ ਹੈ, ਉਸ ਨੂੰ ਬੰਦਾ ਜੁਦਾ ਨਾ ਕਰੇ।

ਨੋਟ : ਉਪਰ ਦੱਸੇ ਅਸੂਲ ਈਸਾਈ ਮਤ ਦੇ ਬੁਨਿਆਦੀ ਅਸੂਲ ਹਨ। ਇਨ੍ਹਾਂ ਦੇ ਫ਼ਿਰਕਿਆਂ ਵਿਚ ਜੋ ਥੋੜ੍ਹਾ ਮਤਭੇਦ ਹੈ, ਉਸ ਦਾ ਵਿਸਥਾਰ ਨਾਲ ਕਥਨ ਕਰਨਾ, ਇਸ ਛੋਟੀ ਜਿਹੀ ਪੁਸਤਕ ਵਿਚ ਬਹੁਤ ਕਠਿਨ ਹੈ, ਪਰ ਫਿਰ ਵੀ ਪਾਠਕਾਂ ਦੀ ਗਿਆਤ ਲਈ ਈਸਾਈਅਤ ਦੇ ਦੋ ਫ਼ਿਰਕਿਆਂ—ਰੋਮਨ ਕੈਥੋਲਿਕ ਤੇ ਪ੍ਰੋਟੈਸਟੈਂਟ ਬਾਰੇ ਕੁਝ ਇਕ ਹਾਲ ਅੱਗੇ ਦਿੱਤਾ ਜਾਂਦਾ ਹੈ।

# ਰੋਮਨ ਕੈਥੋਲਿਕ

ਹਜ਼ਰਤ ਈਸਾ ਦੇ ਗੁਜ਼ਰ ਜਾਣ ਮਗਰੋਂ ਉਸ ਦੇ 12 ਚੇਲਿਆਂ ਨੇ, ਜਿਨ੍ਹਾਂ ਨੂੰ ਰਸੂਲ ਕਿਹਾ ਜਾਂਦਾ ਹੈ, ਆਪਣੇ ਰੱਖਿਅਕ (Saviour) ਦਾ ਮਤ ਪ੍ਰਚਾਰਨਾ ਸ਼ੁਰੂ ਕੀਤਾ। ਉਹ ਲੋਕ ਕੋਈ ਨਵੀਂ ਗੱਲ ਨਹੀਂ ਸਨ ਦੱਸਦੇ ਬਲਕਿ ਜੋ ਕੁਝ ਮਸੀਹ ਦੱਸ ਗਿਆ ਸੀ ਜਾਂ ਕਰ ਗਿਆ ਸੀ, ਉਸ ਨੂੰ ਹੀ ਮੁਖ਼ਤਲਿਫ਼ ਢੰਗਾਂ ਨਾਲ ਖੋਲ੍ਹ ਕੇ ਲੋਕਾਂ ਨੂੰ ਸਮਝਾਉਂਦੇ ਸਨ। ਇਨ੍ਹਾਂ ਰਸੂਲਾਂ ਲਈ ਮਸੀਹ ਨੇ ਪਰਮਾਤਮਾ ਅੱਗੇ ਅਰਦਾਸਾਂ ਕੀਤੀਆਂ ਸਨ ਤੇ ਉਨ੍ਹਾਂ ਨੂੰ ਵਰ ਦਿੱਤੇ ਸਨ, ਜਿਸ ਕਰਕੇ ਇਹ ਸਮਝਿਆ ਜਾਂਦਾ ਸੀ ਕਿ ਉਹ ਗ਼ਲਤੀ ਨਹੀਂ ਕਰਦੇ ਅਤੇ ਰੱਬੀ ਕਲਾਮ ਦੇ ਭੇਤਾਂ ਦੇ ਪੂਰੇ ਪੂਰੇ ਜਾਣੂ ਹਨ। ਇਸ ਕਰਕੇ ਰੱਬੀ ਕਲਾਮ ਸੰਬੰਧੀ ਜੇ ਕਿਸੇ ਨੂੰ ਕੋਈ ਸ਼ੱਕ ਪਵੇ ਤਾਂ ਇਨ੍ਹਾਂ ਦਾ ਫ਼ੈਸਲਾ ਆਖ਼ਰੀ ਸਮਝਿਆ ਜਾਂਦਾ ਸੀ ਤੇ ਉਸ ਨੂੰ 'ਸੱਚ ਨਬੇੜਾ' ਸਮਝ ਕੇ ਪ੍ਰਵਾਨ ਕੀਤਾ ਜਾਂਦਾ ਸੀ। ਪਰ ਰਸੂਲਾਂ ਦੇ ਮਗਰੋਂ ਵੀ ਇਹ ਜ਼ਰੂਰੀ ਸੀ ਕਿ ਕੋਈ ਆਦਮੀ ਕਲਾਮ ਦੀਆਂ ਗੁੰਝਲਾਂ ਨੂੰ ਸਪੱਸ਼ਟ ਤੌਰ 'ਤੇ ਸਮਝਾਉਣ ਵਾਲਾ ਹੋਵੇ। ਇਸ ਲਈ ਮਸੀਹ ਦੇ ਬਚਨ ਕਿ ਮੈਂ ਬਾਪ (ਰੱਬ) ਅੱਗੇ ਪ੍ਰਾਰਥਨਾ ਕਰਾਂਗਾ ਤੇ ਉਹ ਤੁਹਾਨੂੰ ਹੋਰ ਵਿਚੋਲਾ (Paraclete) ਦੇਵੇਗਾ, ਜੋ ਸਦਾ ਤੁਹਾਡੇ ਨਾਲ ਰਹਿ ਕੇ (ਸੇਂਟ ਜੌਹਨ 14/16), ਤੇ ਅਜਿਹੇ ਹੋਰ ਕਈ ਕਥਨਾਂ ਦੇ ਆਧਾਰ 'ਤੇ ਇਹ ਮੰਨਿਆ ਗਿਆ ਕਿ ਇਕ ਆਦਮੀ ਹਰ ਵੇਲੇ ਗੱਦੀ 'ਤੇ ਅਜਿਹਾ ਰਹੇ, ਜੋ ਗ਼ਲਤੀਆਂ ਤੋਂ ਉੱਤੇ ਹੋਵੇ ਅਤੇ ਜਿਸ ਦਾ ਈਮਾਨ ਸਦਾ ਕਾਇਮ ਰਹੇ।

ਆਪਣੇ 12 ਚੇਲਿਆਂ ਵਿੱਚੋਂ ਪਤਰਸ (Peter) ਨੂੰ ਸੰਬੋਧਨ ਕਰ ਕੇ ਮਸੀਹ ਨੇ ਕਿਹਾ ਸੀ ਕਿ ਤੂੰ ਇਕ ਚੱਟਾਨ ਹੈਂ, ਜਿਸ 'ਤੇ ਮੈਂ ਆਪਣੇ ਮਜ਼ਹਬ ਦੀ ਇਮਾਰਤ ਉਸਾਰਾਂਗਾ; ਅਤੇ ਨਰਕਾਂ ਦੇ ਦਰਵਾਜ਼ੇ ਤੇਰੇ ਲਈ ਬੰਦ ਹੋਣਗੇ। ਕੈਥੋਲਿਕ ਫ਼ਿਰਕੇ ਦਾ ਨਿਸ਼ਚਾ ਹੈ ਕਿ ਚੂੰਕਿ ਈਸਾਈ ਮਤ ਪਤਰਸ ਦੀ ਜ਼ਿੰਦਗੀ ਦੇ ਮਗਰੋਂ ਵੀ ਦੁਨੀਆ ਦੇ ਅੰਤ ਤਕ ਰਹਿਣਾ ਸੀ, ਇਸ ਲਈ 'ਚੱਟਾਨ' ਤੋਂ ਮਤਲਬ ਕੇਵਲ ਪਤਰਸ ਨਹੀਂ ਸੀ ਬਲਕਿ ਇਸ ਤੋਂ ਮੁਰਾਦ ਪਤਰਸ ਤੇ ਉਸਦੇ ਮਗਰੋਂ ਸਾਰੇ ਗੱਦੀ-ਨਸ਼ੀਨਾਂ ਤੋਂ ਹੈ; ਇਸ ਲਈ ਉਨ੍ਹਾਂ ਸਾਰਿਆਂ 'ਤੇ ਹੀ ਨਰਕਾਂ ਦੇ ਦਰਵਾਜ਼ੇ ਬੰਦ ਹੋਣਗੇ ਤੇ ਉਨ੍ਹਾਂ ਦਾ ਈਮਾਨ ਨਹੀਂ ਡਿੱਗੇਗਾ, ਅਰਥਾਤ ਉਹ ਅਭੁੱਲ ਹੋਣਗੇ। ਚੂੰਕਿ ਹਰ ਥਾਂ ਦੀਆਂ ਗੁੰਝਲਾਂ ਖੋਲ੍ਹਣ ਲਈ ਇਕ ਆਦਮੀ ਕਾਫ਼ੀ ਨਹੀਂ ਸੀ, ਇਸ ਲਈ ਇਹ ਵੀ ਮੰਨਿਆ ਗਿਆ ਕਿ ਉਨ੍ਹਾਂ ਨਾਲ ਸੰਬੰਧਿਤ ਸਾਰੇ ਪਾਦਰੀ (Bishop—the whole Church) ਹੀ

ਗ਼ਲਤੀ ਤੋਂ ਉਪਰ ਹਨ। ਪਰ ਰੋਮ (ਇਟਲੀ ਦੇਸ਼) ਦਾ ਵੱਡਾ ਪਾਦਰੀ ਤੇ ਉਸ ਦੇ ਜਾਨਸ਼ੀਨ, ਜੋ ਪਤਰਸ ਦੀ ਕੁਰਸੀ 'ਤੇ ਬੈਠੇ, ਸਾਰਿਆਂ ਦੇ ਸਰਦਾਰ ਮੰਨੇ ਗਏ ਤੇ ਉਨ੍ਹਾਂ ਨੂੰ 'ਪੋਪ' ਕਿਹਾ ਗਿਆ। ਪਰ ਜਿਥੇ ਪਾਦਰੀਆਂ ਦੇ ਸਮੂਹ (Church) ਨੂੰ, ਜਿਸ ਵਿਚ ਪੋਪ ਵੀ ਸ਼ਾਮਿਲ ਹੈ, ਗ਼ਲਤੀ ਤੋਂ ਮੁਬੱਰਾ ਮੰਨਿਆ ਗਿਆ, ਉਥੇ ਪੋਪ ਇਕੱਲੇ ਵਿਚ ਹੀ ਇਹ ਖ਼ਾਸੀਅਤ ਤਸਲੀਮ ਕੀਤੀ ਗਈ। ਪਰ ਅਭੁੱਲ ਹੋਣ ਦਾ ਸੰਬੰਧ ਕੇਵਲ ਮਜ਼ਹਬੀ ਮੁਆਮਲਿਆਂ ਤਕ ਹੀ ਮਹਿਦੂਦ ਹੈ, ਹੋਰ ਕੰਮ ਵਿਚ ਉਹ ਅਭੁੱਲ ਨਹੀਂ।

ਸਮੂਹ ਚਰਚ ਤੇ ਪੋਪ ਦੀ ਇਸ ਅਭੁੱਲ ਪਦਵੀ ਨੂੰ ਵੱਡੇ ਪਾਦਰੀਆਂ ਨੇ ਕਈ ਵੱਡਿਆਂ ਵੱਡਿਆਂ ਇਕੱਠਾਂ ਵਿਚ ਤਸਲੀਮ ਕਰ ਲਿਆ ਤੇ ਪੋਪ ਦੇ ਮਾਤਹਿਤ ਦੂਰ ਦਰਾਜ਼ ਮੁਲਕਾਂ ਵਿਚ ਈਸਾਈ ਧਰਮ ਫੈਲ ਗਿਆ। ਹੋਰ ਸਾਰੇ ਚਰਚ ਪੋਪ ਨਾਲ ਇਸ ਤਰ੍ਹਾਂ ਸੰਬੰਧਿਤ ਹੋ ਗਏ, ਜਿਸ ਤਰ੍ਹਾਂ ਦਰੱਖ਼ਤ ਦੇ ਮੁੱਢ ਨਾਲ ਟਾਹਣੀਆਂ ਹੁੰਦੀਆਂ ਹਨ। ਕਿਉਂਕਿ ਇਹ ਸਾਰਾ ਪ੍ਰਚਾਰ ਰੋਮ ਦੇ ਵੱਡੇ ਪਾਦਰੀ ਪੋਪ ਦੇ ਮਾਤਹਿਤ ਹੁੰਦਾ ਸੀ, ਇਸ ਲਈ ਇਨ੍ਹਾਂ ਦਾ ਨਾਮ ਰੋਮਨ ਕੈਥੋਲਿਕ ਪ੍ਰਸਿੱਧ ਹੋ ਗਿਆ।

ਰੋਮਨ ਕੈਥੋਲਿਕ ਅਰਦਾਸ ਕਰਨ ਸਮੇਂ ਧਾਰਮਿਕ ਇਕੱਠਾਂ ਵਿਚ ਤੇ ਹੋਰ ਖ਼ਾਸ ਖ਼ਾਸ ਪਵਿੱਤਰ ਮੌਕਿਆਂ 'ਤੇ ਖ਼ਾਸ ਖ਼ਾਸ ਰਸਮਾਂ ਅਦਾ ਕਰਦੇ ਹਨ। ਇਨ੍ਹਾਂ ਰਸਮਾਂ ਵਿਚੋਂ ਬਹੁਤੀਆਂ ਰਸੂਲਾਂ ਅਤੇ ਉਨ੍ਹਾਂ ਦੇ ਮਗਰੋਂ ਹੋਂਦ ਵਿਚ ਆਈਆਂ ਹਨ, ਜੋ ਸਾਰੀਆਂ ਮਸੀਹ ਦੀਆਂ ਜਾਰੀ ਕੀਤੀਆਂ ਹੋਈਆਂ ਨਹੀਂ, ਇਸ ਲਈ ਇਨ੍ਹਾਂ ਨੂੰ ਜਾਰੀ ਕਰਨ ਵਾਲੇ ਚਰਚ ਨੂੰ ਇਨ੍ਹਾਂ ਵਿਚੋਂ ਕਈ ਬੇਲੋੜੀਆਂ ਰਸਮਾਂ ਨੂੰ ਹਟਾ ਦੇਣ ਦਾ ਵੀ ਅਖ਼ਤਿਆਰ ਹੈ। ਪੂਜਾ ਸਮੇਂ ਦੀਆਂ ਖ਼ਾਸ ਖ਼ਾਸ ਰਸਮਾਂ ਇਹ ਹਨ:

1. ਪਵਿੱਤਰ ਜਲ ਦਾ ਛਿੜਕਣਾ।
2. ਗਿਰਜਾ ਘਰ ਵਿਚ ਦਿਨ ਵੇਲੇ ਵੀ ਮੋਮਬੱਤੀਆਂ ਜਗਾਉਣੀਆਂ।
3. ਚੰਗੇ ਪੁਸ਼ਾਕੇ ਪਾ ਕੇ ਗਿਰਜਿਆਂ ਵਿਚ ਜਾਣਾ।
4. ਵਾਜਾ ਵਜਾਉਣਾ ਤੇ ਭਜਨ ਗਾਉਣੇ।
5. ਸਲੀਬ ਦਾ ਨਿਸ਼ਾਨ ਬਣਾਉਣਾ (ਆਪਣੇ ਸੱਜੇ ਹੱਥ ਦੀਆਂ ਉਂਗਲਾਂ, ਖ਼ਾਸ ਲਫ਼ਜ਼ਾਂ ਦਾ ਉਚਾਰਨ ਕਰਦਿਆਂ ਹੋਇਆਂ ਪਹਿਲਾਂ ਮੱਥੇ 'ਤੇ, ਫਿਰ ਛਾਤੀ 'ਤੇ ਅਤੇ ਫਿਰ ਖੱਬੇ-ਸੱਜੇ ਮੋਢਿਆਂ 'ਤੇ ਲਾਉਣੀਆਂ)
6. ਧੂਪ ਧੁਖਾਉਣੀ।
7. ਜਿਸਮ ਝੁਕਾਉਣਾ ਤੇ ਗੋਡੇ ਟੇਕਣੇ।

ਇਨ੍ਹਾਂ ਦੀ ਵਿਆਖਿਆ ਕਰਦੇ ਹੋਏ ਵਿਦਵਾਨ ਪਾਦਰੀ ਦੱਸਦੇ ਹਨ ਕਿ ਏਦਾਂ ਕਰਨ ਨਾਲ ਮਨ ਸ਼ਰਧਾ ਨਾਲ ਭਰ ਕੇ ਰੂਹ ਵਧੇਰੇ ਪਵਿੱਤਰ ਹੁੰਦੀ ਹੈ।

ਪਵਿੱਤਰ ਪ੍ਰਸਾਦਿ (Blessed Sacrament) ਵਿਚ ਮਸੀਹ ਨੂੰ ਹਾਜ਼ਰ ਖ਼ਿਆਲ ਕੀਤਾ ਜਾਂਦਾ ਹੈ। ਇਹ ਰਸਮ ਸਵੇਰ ਵੇਲੇ ਦਿਨ ਵਿਚ ਕੇਵਲ ਇਕ ਵੇਰ ਹੀ ਪਾਦਰੀ ਵੱਲੋਂ ਸਾਂਝੀ ਅਰਦਾਸ ਸਮੇਂ ਕੀਤੀ ਜਾਂਦੀ ਹੈ। ਇਸ ਪਵਿੱਤਰ ਪ੍ਰਸਾਦਿ ਨੂੰ ਸਾਰਾ ਦਿਨ

ਸੰਭਾਲ ਕੇ ਰੱਖਿਆ ਜਾਂਦਾ ਹੈ ਤੇ ਮਰਨ ਲੱਗੇ ਪ੍ਰਾਣੀਆਂ ਦੇ ਮੂੰਹ ਵਿਚ ਪਾਇਆ ਜਾਂਦਾ ਹੈ, ਜਿਸ ਨੂੰ ਅੰਤਮ ਰਾਹ ਦਾ ਤੋਸਾ ਕਿਹਾ ਜਾਂਦਾ ਹੈ।

ਵਿਆਹ ਨੂੰ ਬੜਾ ਪਵਿੱਤਰ ਸੰਬੰਧ ਸਮਝਿਆ ਜਾਂਦਾ ਹੈ। ਰੋਮਨ ਕੈਥੋਲਿਕ ਫ਼ਿਰਕੇ ਵਿਚ ਤਲਾਕ ਨੂੰ ਤਸਲੀਮ ਨਹੀਂ ਕੀਤਾ ਗਿਆ। ਲਿਖਿਆ ਹੈ ਕਿ ਜਿਨ੍ਹਾਂ ਨੂੰ ਪਰਮਾਤਮਾ ਨੇ ਜੋੜ ਦਿੱਤਾ ਹੈ, ਉਨ੍ਹਾਂ ਨੂੰ ਆਦਮੀ ਜੁਦਾ ਨਾ ਕਰੇ। ਜੇ ਕਿਸੇ ਕਾਰਣ ਦੰਪਤੀ ਨੂੰ ਰੋਟੀ ਕਪੜੇ ਦੀ ਸਾਂਝ ਤੋੜਨੀ ਹੀ ਪੈ ਜਾਵੇ ਤਾਂ ਵੀ ਉਨ੍ਹਾਂ ਦੋਹਾਂ ਵਿਚੋਂ ਕਿਸੇ ਨੂੰ ਵੀ ਕਿਸੇ ਗ਼ੈਰ ਨਾਲ ਸ਼ਾਦੀ ਕਰਨ ਦੀ ਆਗਿਆ ਨਹੀਂ। ਪਰ ਹਾਂ, ਜੇ ਪਹਿਲਾਂ ਵਿਆਹ ਸਮੇਂ ਹੀ ਕਿਸੇ ਬੇ-ਕਾਇਦਗੀ, ਜਿਹਾ ਕਿ ਨਾ-ਰਜ਼ਾਮੰਦੀ ਆਦਿ, ਤੋਂ ਕੰਮ ਲਿਆ ਜਾਵੇ ਤਾਂ ਪਾਦਰੀਆਂ ਨੂੰ ਪੜਤਾਲ ਮਗਰੋਂ ਸ਼ਾਦੀ ਨੂੰ ਮਨਸੂਖ ਕਰਨ ਦੀ ਆਗਿਆ ਹੈ।

ਕੈਥੋਲਿਕਾਂ ਵਿਚ ਮਸੀਹ, ਕੰਵਾਰੀ ਮਰੀਅਮ ਤੇ ਹੋਰ ਸੰਤਾਂ ਦੀਆਂ ਤਸਵੀਰਾਂ, ਮੂਰਤੀਆਂ ਜਾਂ ਇਨ੍ਹਾਂ ਦੀਆਂ ਹੋਰ ਨਿਸ਼ਾਨੀਆਂ ਤੇ ਸਲੀਬ ਆਦਿ ਦੀ ਇੱਜ਼ਤ ਕਰਨੀ ਬੜੀ ਜ਼ਰੂਰੀ ਤੇ ਅੱਛੀ ਖ਼ਿਆਲ ਕੀਤੀ ਜਾਂਦੀ ਹੈ। ਪਰ ਇਸ ਨੂੰ ਉਹ ਬੁੱਤ-ਪੂਜਾ ਨਹੀਂ ਸਮਝਦੇ। ਉਨ੍ਹਾਂ ਦਾ ਖ਼ਿਆਨ ਹੈ ਕਿ ਇਨ੍ਹਾਂ ਵਸਤਾਂ ਨੂੰ ਉਹ ਰੱਬ ਕਰਕੇ ਨਹੀਂ ਪੂਜਦੇ, ਬਲਕਿ ਕੇਵਲ ਆਪਣੇ ਬਜ਼ੁਰਗਾਂ ਦੀਆਂ ਨਿਸ਼ਾਨੀਆਂ ਸਮਝ ਕੇ ਉਨ੍ਹਾਂ ਦੀ ਇੱਜ਼ਤ ਕਰਦੇ ਹਨ।

ਇਸ ਮਤ ਦੇ ਲੋਕ ਹਜ਼ਰਤ ਈਸਾ ਤੋਂ ਬਿਨਾ ਹੋਰ ਕਿਸੇ ਨੂੰ ਮਨੁੱਖ ਦਾ ਰੱਖਿਅਕ ਨਹੀਂ ਸਮਝਦੇ; ਅਤੇ ਪੋਪ ਨੂੰ ਅਭੁੱਲ ਹੋਣ ਦੇ ਕਾਰਣ ਉਸ ਦਾ ਨਾਇਬ ਸਮਝਦੇ ਹਨ।

# ਪ੍ਰੋਟੈਸਟੈਂਟ

ਹਿੰਦੁਸਤਾਨ ਵਿਚ ਈਸਾਈਆਂ ਦੇ ਦੋ ਹੀ ਫ਼ਿਰਕਿਆਂ ਦਾ ਪ੍ਰਚਾਰ ਹੈ—ਰੋਮਨ ਕੈਥੋਲਿਕ ਤੇ ਪ੍ਰੋਟੈਸਟੈਂਟ। ਇਨ੍ਹਾਂ ਵਿਚੋਂ ਪ੍ਰੋਟੈਸਟੈਂਟ ਫ਼ਿਰਕਾ ਜ਼ਿਆਦਾ ਹੈ।

ਪਿੱਛੇ ਰੋਮਨ ਕੈਥੋਲਿਕ ਫ਼ਿਰਕੇ ਦੇ ਬਿਆਨ ਵਿਚ ਦੱਸਿਆ ਜਾ ਚੁੱਕਿਆ ਹੈ ਕਿ ਪੋਪ ਨੂੰ ਖ਼ੁਦਾ ਤੇ ਮਸੀਹ ਦਾ ਨਾਇਬ ਅਤੇ ਅਭੁੱਲ ਮੰਨਿਆ ਜਾਂਦਾ ਸੀ, ਇਸ ਲਈ ਪੋਪ ਦਾ ਹਰ ਹੁਕਮ ਬਿਨਾਂ ਕਿਸੇ ਹੀਲ ਹੁੱਜਤ ਦੇ ਮੰਨਿਆ ਜਾਂਦਾ ਸੀ। ਇਸ ਤੋਂ ਮੂੰਹ ਫੇਰਨ ਵਾਲੇ ਨੂੰ ਨਾ ਸਿਰਫ਼ ਕਾਫ਼ਰ ਕਰਾਰ ਦਿੱਤਾ ਜਾਂਦਾ ਸੀ, ਬਲਕਿ ਤਰ੍ਹਾਂ ਤਰ੍ਹਾਂ ਦੇ ਦੁਖ ਤੇ ਤਕਲੀਫ਼ਾਂ ਵੀ ਦਿੱਤੀਆਂ ਜਾਂਦੀਆਂ ਸਨ। ਇਸ ਲਈ ਆਮ ਲੋਕ ਪੋਪ ਅਤੇ ਹੋਰ ਪਾਦਰੀਆਂ ਦਾ ਬਹੁਤ ਭੈ ਮੰਨਦੇ ਸਨ ਅਤੇ ਉਨ੍ਹਾਂ ਦੀ ਕ੍ਰੋਪੀ ਤੋਂ ਡਰਦੇ ਉਨ੍ਹਾਂ ਦੀ ਹਰ ਜਾਇਜ਼ ਤੇ ਨਾਜਾਇਜ਼ ਇੱਛਾ ਪੂਰਨ ਕਰਨ ਲਈ ਮਜਬੂਰ ਹੁੰਦੇ ਸਨ। ਪੋਪ ਅਤੇ ਪਾਦਰੀ ਵੀ ਆਪਣੀ ਇਸ ਪਦਵੀ ਤੋਂ ਨਾਜਾਇਜ਼ ਲਾਭ ਪ੍ਰਾਪਤ ਕਰਨ ਲੱਗ ਗਏ ਸਨ ਤੇ ਉਨ੍ਹਾਂ ਨੇ ਧਰਮ ਦੇ ਨਾਮ ਉਪਰ ਬਹੁਤ ਸਾਰੀਆਂ ਅਧਾਰਮਿਕ ਗੱਲਾਂ ਨੂੰ ਰਿਵਾਜ ਦੇ ਕੇ ਲੋਕਾਂ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ ਸੀ। ਕਈ ਸਦੀਆਂ ਤਾਂ ਲੋਕ ਦੱਬੇ ਦਬਾਏ ਚੁੱਪ ਰਹੇ ਪਰ ਆਖ਼ਰ ਜਾਗ੍ਰਿਤੀ ਪੈਦਾ ਹੋਈ ਤੇ ਪਾਦਰੀਆਂ ਦੀਆਂ ਕਾਰਵਾਈਆਂ ਦੇ ਵਿਰੁੱਧ ਲੋਕਾਂ ਦੇ ਦਿਲਾਂ ਵਿਚ ਜਜ਼ਬਾ ਪੈਦਾ ਹੋਣ ਲੱਗ ਪਿਆ।

ਇਕ ਖ਼ਾਸ ਗੱਲ, ਜਿਸ ਨੇ ਲੋਕਾਂ ਦੇ ਜਜ਼ਬੇ ਨੂੰ ਪ੍ਰਗਟ ਕਰਨ ਦਾ ਮੌਕਾ ਦਿੱਤਾ, ਇਹ ਹੋਈ ਕਿ 1513 ਈ: ਵਿਚ 'ਦਸਵੇਂ ਲੀਓ' ਨਾਮੀ ਪੋਪ ਨੇ ਰੋਮ ਵਿਚ ਸੇਂਟ ਪਤਰਸ ਦੇ ਗਿਰਜੇ ਨੂੰ ਨਵੇਂ ਸਿਰਿਓਂ ਬਣਾਉਣਾ ਸ਼ੁਰੂ ਕੀਤਾ, ਜਿਸ ਲਈ ਬਹੁਤ ਜ਼ਿਆਦਾ ਰਕਮ ਦੀ ਲੋੜ ਸੀ। ਪਹਿਲਾਂ ਤਾਂ ਚੰਦੇ ਇਕੱਠੇ ਹੁੰਦੇ ਰਹੇ, ਪਰ ਜਦ ਏਦਾਂ ਕੰਮ ਨਾ ਚੱਲਿਆ ਤਾਂ ਪੋਪ ਨੇ ਰੁਪਿਆ ਇਕੱਠਾ ਕਰਨ ਲਈ ਨਵੀਂ ਸਕੀਮ ਇਹ ਸੋਚੀ ਕਿ ਮਾਫ਼ੀਨਾਮੇ ਜਾਰੀ ਕਰ ਦਿੱਤੇ ਅਤੇ ਹੁਕਮ ਦਿੱਤਾ ਕਿ ਜੋ ਕੋਈ ਇਨ੍ਹਾਂ ਨੂੰ ਖ਼ਰੀਦੇਗਾ, ਉਸਦੇ ਨਾ ਕੇਵਲ ਪਿਛਲੇ ਗੁਨਾਹ ਮਾਫ਼ ਹੋ ਜਾਣਗੇ, ਬਲਕਿ ਜੋ ਗੁਨਾਹ ਉਹ ਅਗਾਂਹ ਕਰੇਗਾ, ਉਹ ਵੀ ਮਾਫ਼ ਹੋ ਸਕਦੇ ਹਨ। ਬਹੁਤ ਸਾਰੇ ਸਿਆਣੇ ਆਦਮੀ ਇਨ੍ਹਾਂ ਮਾਫ਼ੀਨਾਮਿਆਂ ਦੇ ਵਿਰੁੱਧ ਸਨ, ਪਰ ਡਰ ਦੇ ਮਾਰੇ ਕਿਸੇ ਨੂੰ ਹੌਸਲਾ ਨਹੀਂ ਸੀ ਪੈਂਦਾ ਕਿ ਖੁੱਲ੍ਹਮ-ਖੁੱਲ੍ਹਾ ਇਨ੍ਹਾਂ ਦੀ ਵਿਰੋਧਤਾ ਕਰੇ। ਭਲਾ ਪੰਦਰਾਂ ਸਦੀਆਂ ਦੇ ਜੰਮੇ ਹੋਏ ਪੋਪਾਂ ਦੇ ਦਬਦਬੇ ਦਾ ਮੁਕਾਬਲਾ ਕੌਣ ਕਰੇ ? ਆਖ਼ਰ ਸੋਲ੍ਹਵੀਂ ਸਦੀ ਦੇ ਆਰੰਭ ਵਿਚ

ਲੂਥਰ ਨੇ ਮਾਫ਼ੀਨਾਮਿਆਂ ਦੇ ਵਿਰੁੱਧ ਆਵਾਜ਼ ਉਠਾਈ ਤੇ ਨਾਲ ਲਗਦੇ ਹੀ ਕੈਥੋਲਿਕ ਚਰਚ ਵਿਚ ਸੁਧਾਰ ਯੋਗ ਹੋਰ ਰਸਮਾਂ ਉਪਰ ਰੌਸ਼ਨੀ ਪਾਈ।

ਪੋਪ ਤੇ ਉਸ ਦੇ ਹਾਮੀਆਂ ਨੇ ਇਸ ਦੀ ਬਹੁਤ ਮੁਖ਼ਾਲਫ਼ਤ ਕੀਤੀ। ਕਈ ਵੇਰ ਕੈਥੋਲਿਕ ਮਤ ਦੇ ਡਾਕਟਰਾਂ ਨੇ ਪੋਪ ਦੀ ਆਗਿਆ ਪਾ ਕੇ ਲੂਥਰ ਨਾਲ ਖੁੱਲ੍ਹੀ ਚਰਚਾ ਕੀਤੀ, ਪਰ ਸਦਾ ਲੂਥਰ ਦਾ ਪਲੜਾ ਹੀ ਭਾਰੀ ਰਿਹਾ ਤੇ ਉਸ ਦੇ ਹਮਾਇਤੀਆਂ ਦੀ ਗਿਣਤੀ ਦਿਨ-ਬਦਿਨ ਵਧਦੀ ਰਹੀ। ਇਥੋਂ ਤਕ ਕਿ ਜਰਮਨੀ ਦੇ ਕਈ ਬਾਦਸ਼ਾਹ ਅਤੇ ਸ਼ਹਿਜ਼ਾਦੇ ਵੀ ਉਸ 'ਤੇ ਈਮਾਨ ਲੈ ਆਏ ਤੇ ਪੋਪ ਦੇ ਵਿਰੁੱਧ ਹੋ ਕੇ ਲੂਥਰ ਦੀ ਹਰ ਤਰ੍ਹਾਂ ਦੀ ਮਦਦ ਕਰਨ ਲੱਗ ਪਏ। ਭਾਵੇਂ ਪੋਪ ਤੇ ਉਸ ਦੇ ਹਾਮੀਆਂ ਨੇ ਲੂਥਰ ਨੂੰ ਬਹੁਤ ਤਕਲੀਫ਼ਾਂ ਪਹੁੰਚਾਈਆਂ ਤੇ ਕਈ ਵੇਰ ਉਸ ਨੂੰ ਮਾਰਨ ਦੀਆਂ ਗੋਂਦਾਂ ਵੀ ਗੁੰਦੀਆਂ ਪਰ ਲੂਥਰ ਸਦਾ ਬਚ ਹੀ ਜਾਂਦਾ ਰਿਹਾ ਤੇ ਆਪਣੇ ਕੰਮ ਵਿਚ ਸਗੋਂ ਹੋਰ ਵੀ ਜ਼ਿਆਦਾ ਸਰਗਰਮੀ ਦਿਖਾਉਂਦਾ ਰਿਹਾ।

ਅਖ਼ੀਰ ਜਰਮਨੀ ਦੇ ਸ਼ਹਿਨਸ਼ਾਹ ਚਾਰਲਸ ਪੰਚਮ ਨੇ ਸ਼ਹਿਰ ਸਪਾਇਰਸ ਵਿਚ ਇਕ ਮਜਲਿਸ ਬੁਲਾਈ, ਜਿਸ ਦਾ ਪ੍ਰਧਾਨ ਸ਼ਹਿਨਸ਼ਾਹ ਦਾ ਭਰਾ ਫ਼ਰਡੀਨੈਂਡ ਸੀ। ਜਰਮਨੀ ਦੇ ਸ਼ਾਹ ਅਤੇ ਸ਼ਹਿਜ਼ਾਦੇ ਚੂੰਕਿ ਲੂਥਰ ਦਾ ਮਜ਼ਹਬ ਧਾਰਨ ਕਰ ਚੁੱਕੇ ਸਨ, ਇਸ ਲਈ ਫ਼ਰਡੀਨੈਂਡ ਨੇ ਦੋਹਾਂ ਧਿਰਾਂ ਦੀ ਸੁਲਹ ਕਰਾਉਣ ਦੀ ਕੋਸ਼ਿਸ਼ ਕੀਤੀ ਪਰ ਸੁਧਾਰਕ ਸ਼ਹਿਜ਼ਾਦੇ ਜਦ ਨਾ ਮੰਨੇ ਤਾਂ ਉਸ ਨੇ ਫ਼ੈਸਲਾ ਦਿੱਤਾ ਕਿ ਮਜ਼ਹਬ ਵਿਚ ਪਹਿਲੀਆਂ ਰਸਮਾਂ ਦਾ ਹੀ ਰਿਵਾਜ ਰਹੇਗਾ। ਇਹ ਹੁਕਮ ਲੂਥਰ ਤੇ ਉਸਦੇ ਸਾਥੀਆਂ ਦੇ ਵਿਰੁੱਧ ਸੀ, ਇਸ ਲਈ ਉਨ੍ਹਾਂ ਨੇ ਇਸ ਦੀ ਪਰਵਾਹ ਨਾ ਕੀਤੀ ਤੇ ਇਕ ਮਹਿਜ਼ਰਨਾਮਾ ਫ਼ਰਡੀਨੈਂਡ ਦੇ ਪੇਸ਼ ਕੀਤਾ, ਪਰ ਕੋਈ ਸੁਣਵਾਈ ਨਾ ਹੋਈ। ਇਸ ਮਹਿਜ਼ਰਨਾਮੇ ਵਿਚ ਚੂੰਕਿ ਪੋਪ, ਸ਼ਹਿਨਸ਼ਾਹ ਤੇ ਵੱਡੀ ਮਜਲਿਸ ਦੀ ਵਿਰੋਧਤਾ ਕੀਤੀ ਗਈ ਸੀ, ਜਿਸ ਨੂੰ ਅੰਗਰੇਜ਼ੀ ਵਿਚ ਪ੍ਰੋਟੈਸਟ (Protest) ਕਹਿੰਦੇ ਹਨ, ਇਸ ਲਈ ਲੂਥਰ ਦਾ ਮਜ਼ਹਬ 'ਪ੍ਰੋਟੈਸਟੈਂਟ' ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਇਹ ਤਹਿਰੀਕ ਜਰਮਨੀ ਵਿਚ ਹੀ ਨਹੀਂ ਬਲਕਿ ਸਾਰੇ ਯੂਰਪ ਵਿਚ ਹੀ ਪ੍ਰਚਲਿਤ ਹੋ ਰਹੀ ਸੀ ਤੇ ਛੇਤੀ ਹੀ ਯੂਰਪ ਦੇ ਕਈ ਵੱਡੇ ਵੱਡੇ ਸ਼ਹਿਨਸ਼ਾਹ ਪ੍ਰੋਟੈਸਟੈਂਟ ਹੋ ਗਏ।

ਜਿਹਾ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਬੁਨਿਆਦੀ ਅਸੂਲ ਸਾਰਿਆਂ ਫ਼ਿਰਕਿਆਂ ਦੇ ਇਕ ਹੀ ਹਨ। ਰਸਮਾਂ ਦਾ ਜੋ ਸੁਧਾਰ ਪ੍ਰੋਟੈਸਟੈਂਟਾਂ ਨੇ ਕੀਤਾ, ਉਹ ਹੇਠ ਲਿਖੇ ਅਨੁਸਾਰ ਹੈ :

1. ਪੋਪ ਰੱਬ ਦਾ ਨਾਇਬ ਨਹੀਂ ਤੇ ਨਾ ਹੀ ਉਹ ਅਭੁੱਲ ਹੈ।
2. ਪੁਰਾਣਿਆਂ ਸੰਤਾਂ ਅਤੇ ਉਨ੍ਹਾਂ ਦੀਆਂ ਨਿਸ਼ਾਨੀਆਂ ਦੀ ਪੂਜਾ ਨਹੀਂ ਕੀਤੀ ਜਾਂਦੀ।
3. ਅਰਦਾਸ ਸਮੇਂ ਮੋਮਬੱਤੀਆਂ ਜਗਾਉਣ ਆਦਿ ਦੀਆਂ ਰਸਮਾਂ ਨੂੰ ਬੇਲੋੜੀਆਂ ਸਮਝਿਆ ਜਾਂਦਾ ਹੈ।
4. ਪਾਦਰੀ ਸ਼ਾਦੀ ਕਰ ਸਕਦੇ ਹਨ।

5. ਵਿਆਹ ਨੂੰ ਕੇਵਲ ਇਕ ਭਾਈਚਾਰਕ ਸੰਬੰਧ ਸਮਝਿਆ ਜਾਂਦਾ ਹੈ ਤੇ ਮਰਦ ਔਰਤ ਦੋਹਾਂ ਵੱਲੋਂ ਇਕ ਦੂਜੇ ਨੂੰ ਤਲਾਕ ਦਿੱਤਾ ਜਾ ਸਕਦਾ ਹੈ।
6. ਬਾਈਬਲ ਦੇ ਪੁਰਾਣੇ ਤੇ ਨਵੇਂ ਅਹਿਦਨਾਮਿਆਂ ਦਾ ਹਰ ਮੁਲਕ ਦੀ ਮੌਜੂਦਾ ਜ਼ਬਾਨ ਵਿਚ ਤਰਜਮਾ ਕੀਤਾ ਜਾਂਦਾ ਹੈ। (ਰੋਮਨ ਕੈਥੋਲਿਕ, ਯੂਨਾਨੀ ਤੇ ਲੇਟਿਨ ਜ਼ਬਾਨਾਂ ਵਿਚ ਹੀ ਰਹਿਣ ਦੇਣਾ ਪਸੰਦ ਕਰਦੇ ਹਨ)।

# ਮਨਸੂਰ

ਸੰਸਾਰ ਦੇ ਜੋ ਮਤ ਅਦਵੈਤਵਾਦੀ ਹਨ, ਉਨ੍ਹਾਂ ਵਿਚੋਂ ਸੂਫ਼ੀ ਇਕ ਉੱਘਾ ਮਤ ਹੈ। ਸੂਫ਼ੀਆਂ ਦੇ ਕਈ ਫ਼ਿਰਕੇ ਹਨ, ਜਿਨ੍ਹਾਂ ਵਿਚੋਂ ਇਕ ਫ਼ਿਰਕਾ ਮਨਸੂਰ ਹਿੱਲਾਜ ਦੇ ਨਾਮ ਉੱਤੇ ਹੈ। ਇਸ ਮਹਾਂਪੁਰਸ਼ ਦਾ ਨਾਮ ਹੁਸੈਨ ਮਨਸੂਰ ਸੀ ਅਤੇ ਇਹ ਬੜਾ ਮਸਤ ਫ਼ਕੀਰ ਸੀ। ਜੁਨੈਦ ਅਤੇ ਸ਼ਿਬਲੀ ਮਸ਼ਹੂਰ ਸੂਫ਼ੀ ਵੀ ਇਸੇ ਸਮੇਂ ਵਿਚ ਹੋਏ ਹਨ। ਇਸ ਦੀ ਮਸਤੀ ਦੀ ਅਵਸਥਾ ਅਜਿਹੀ ਸੀ ਕਿ ਇਕ ਗੋਦੜੀ ਨੂੰ ਵੀਹ ਸਾਲ ਪਾਈ ਰੱਖਿਆ। ਕਹਿੰਦੇ ਹਨ ਕਿ ਇਸ ਦੇ ਬਿਛੌਣਿਆਂ ਵਿੱਚ ਬਿੱਛੂਆਂ ਨੇ ਘਰ ਬਣਾ ਲਏ ਸਨ। ਇਹ ਪਾਤ੍ਰ ਕੁਪਾਤ੍ਰ ਦੀ ਪਰਵਾਹ ਨਹੀਂ ਸੀ ਕਰਦਾ ਅਤੇ ਹਰ ਕਿਸੇ ਕੋਲ ਆਤਮ-ਵਿੱਦਿਆ ਦੇ ਗੁੱਝੇ ਭੇਦ ਖੁੱਲ੍ਹਮ-ਖੁੱਲ੍ਹੇ ਕਹਿ ਦੇਂਦਾ ਸੀ। ਇਸੇ ਲਈ ਇਸ ਦਾ ਨਾਮ ਹਿੱਲਾਜੁਲ ਅਸਰਾਰ (ਭੇਦਾਂ ਦੇ ਦੱਸਣ ਵਾਲਾ) ਪੈ ਗਿਆ ਸੀ। ਇਹ ਕਦੀ ਕਦੀ ਅਜਿਹੀਆਂ ਗੱਲਾਂ ਭੀ ਕਹਿੰਦਾ ਸੀ, ਜੋ ਲੋਕਾਂ ਦੀ ਸਮਝ ਤੋਂ ਉੱਚੀਆਂ ਹੁੰਦੀਆਂ ਸਨ। ਇਸ ਲਈ ਬਹੁਤ ਲੋਕ ਇਸ ਦੇ ਵਿਰੋਧੀ ਹੋ ਗਏ ਸਨ। ਇਸ ਦੀ ਜ਼ਬਾਨ 'ਤੇ ਸਦਾ 'ਅਨਲ ਹੱਕ' ਅਰਥਾਤ 'ਅਹਮ ਬ੍ਰਹਮ ਅਸਮੀ' (ਮੈਂ ਖ਼ੁਦਾ ਹਾਂ) ਦਾ ਨਾਹਰਾ ਰਹਿੰਦਾ ਸੀ। ਭਲਾ ਸ਼ਰਈ ਮੌਲਾਣਿਆਂ ਨੂੰ ਇਹ ਗੱਲ ਕਦੋਂ ਸੁਖਾਉਂਦੀ ਸੀ, ਝੱਟ ਖ਼ਲੀਫ਼ੇ ਕੋਲ ਸ਼ਿਕਾਇਤ ਕੀਤੀ ਗਈ ਅਤੇ ਉਸ ਨੇ ਇਕ ਸਾਲ ਲਈ ਮਨਸੂਰ ਨੂੰ ਕੈਦ ਕਰ ਦਿੱਤਾ। ਜੇਲ੍ਹ ਵਿਚ ਬਹੁਤ ਤਕਲੀਫ਼ਾਂ ਦਿੱਤੀਆਂ ਗਈਆਂ ਤੇ ਕੋਸ਼ਿਸ਼ ਕੀਤੀ ਗਈ ਕਿ ਉਹ ਆਪਣੇ ਕਰਤਬ ਤੋਂ ਹੱਟ ਜਾਵੇ ਪਰ ਸਾਰੇ ਯਤਨ ਨਿਸਫਲ ਹੋਏ ਅਤੇ ਉਹ ਮਸਤਾਨਾ ਧੁਨ ਵਿਚ ਉਸੇ ਤਰ੍ਹਾਂ ਮਸਤ ਰਿਹਾ। ਅਖ਼ੀਰ ਹੁਕਮ ਹੋਇਆ ਕਿ ਉਸ ਨੂੰ ਸੂਲੀ 'ਤੇ ਟੰਗ ਦਿੱਤਾ ਜਾਵੇ। ਸੂਲੀ ਦੇਣ ਤੋਂ ਕੁਝ ਦਿਨ ਪਹਿਲੇ ਇਸ ਨੂੰ ਇਕ ਚੁਰਸਤੇ ਵਿਚ ਬਿਠਾ ਦਿੱਤਾ ਗਿਆ ਅਤੇ ਖ਼ਲੀਫ਼ੇ ਨੇ ਹੁਕਮ ਦਿੱਤਾ ਕਿ ਜੋ ਲੰਘੇ ਇਸ ਨੂੰ ਪੱਥਰ ਮਾਰੇ। ਰਾਹ ਲੰਘਣ ਵਾਲੇ ਸਾਰੇ ਉਸ ਨੂੰ ਪੱਥਰ ਮਾਰਦੇ, ਪਰ ਉਹ ਇਸ ਸਾਰੇ ਕਸ਼ਟ ਨੂੰ ਖਿੜੇ ਮੱਥੇ ਝਲਦਾ ਰਿਹਾ ਅਤੇ ਸੀ ਤਕ ਨਾ ਕੀਤੀ। ਕਹਿੰਦੇ ਹਨ ਕਿ ਸ਼ਿਬਲੀ ਨਾਮੀ ਫ਼ਕੀਰ ਜਦ ਉਥੋਂ ਲੰਘਿਆ ਤਾਂ ਉਸ ਨੇ ਦਿਲ ਵਿਚ ਸੋਚਿਆ ਕਿ ਜੇ ਮੈਂ ਕੁਝ ਨਹੀਂ ਮਾਰਦਾ ਤਾਂ ਸ਼ਰ੍ਹਾ ਦਾ ਚੋਰ ਹਾਂ ਤੇ ਜੇ ਐਸੇ ਬ੍ਰਹਮ ਗਿਆਨੀ ਪੁਰਸ਼ ਨੂੰ ਪੱਥਰ ਮਾਰਦਾ ਹਾਂ ਤਾਂ ਪਾਪ ਦਾ ਭਾਗੀ ਹੁੰਦਾ ਹਾਂ। ਬੜੀ ਸੋਚ-ਵਿਚਾਰ ਦੇ ਮਗਰੋਂ ਉਸ ਨੇ ਚੰਮੇਲੀ ਦੇ ਫੁੱਲ ਲਏ ਅਤੇ ਮਨਸੂਰ ਨੂੰ ਆ ਕੇ ਮਾਰੇ। ਜਦ ਸ਼ਿਬਲੀ ਦੇ ਹੱਥੋਂ ਫੁੱਲ ਡਿੱਗੇ ਤਾਂ ਪੱਥਰ ਖਾਵਣ ਵਾਲਾ ਮਨਸੂਰ ਰੋ ਉਠਿਆ। ਸ਼ਿਬਲੀ ਨੇ

ਕਿਹਾ, "ਹੇ ਮਹਾਂਪੁਰਸ਼! ਤੂੰ ਜੋ ਲੋਕਾਂ ਦੇ ਪੱਥਰ ਖਾ ਕੇ ਵੀ ਪ੍ਰਸੰਨ ਰਹਿੰਦਾ ਹੈਂ, ਮੇਰੇ ਫੁੱਲ 'ਤੇ ਕਿਉਂ ਚਿੱਲਾਅ ਉਠਿਆ ਹੈਂ ?" ਮਨਸੂਰ ਨੇ ਜਵਾਬ ਦਿੱਤਾ, "ਹੇ ਮਿੱਤਰ! ਜੋ ਮੇਰੇ ਭੇਦ ਦਾ ਜਾਣੂ ਨਹੀਂ ਉਹ ਅਨਜਾਣ ਬਾਲਕ ਹੈ, ਉਸਦਾ ਕਸੂਰ ਸਦਾ ਹੀ ਮੁਆਫ਼ ਕੀਤਾ ਜਾਂਦਾ ਹੈ, ਪਰ ਤੂੰ ਗਿਆਨ ਦੀ ਰਮਜ਼ ਨੂੰ ਜਾਣ ਕੇ ਭੀ ਸ਼ਰ੍ਹਾ ਕੋਲੋਂ ਡਰ ਗਿਆ ਹੈਂ। ਮੈਂ ਆਪਣੇ ਦਰਦ ਨਹੀਂ ਰੋਇਆ, ਕਿਉਂਕਿ ਮੈਂ ਸ਼ਰੀਰ ਨਹੀਂ ਹਾਂ ਅਤੇ ਨਾ ਮੈਨੂੰ ਦਰਦ ਹੋ ਸਕਦਾ ਹੈ, ਮੈਂ ਤਾਂ ਤੇਰੀ ਅਵਸਥਾ 'ਤੇ ਤਰਸ ਖਾ ਕੇ ਰੋਇਆ ਹਾਂ, ਜਿਸ ਨੇ ਗਿਆਨਵਾਨ ਹੋ ਕੇ ਵੀ ਸ਼ਰ੍ਹਾ ਦੀ ਸਜ਼ਾ ਤੋਂ ਡਰਦਿਆਂ ਹੋਇਆਂ ਇਕ ਅਯੋਗ ਹੁਕਮ ਦੀ ਪਾਲਣਾ ਕੀਤੀ ਹੈ।"

ਕਹਿੰਦੇ ਹਨ ਕਿ ਸੂਲੀ ਮਿਲਣ ਤੋਂ ਇਕ ਦਿਨ ਪਹਿਲਾਂ ਇਕ ਦਰਵੇਸ਼ ਇਸ ਕੋਲ ਪੁੱਜਾ ਅਤੇ ਕਹਿਣ ਲੱਗਾ ਕਿ ਮੈਂ ਸੁਣਿਆ ਹੈ ਕਿ ਤੂੰ ਕੱਲ ਸੂਲੀ ਚੜ੍ਹਨ ਵਾਲਾ ਹੈਂ, ਚੰਗਾ ਹੋਵੇ ਕਿ ਆਪਣਾ ਤਨ ਤਿਆਗਣ ਤੋਂ ਪਹਿਲਾਂ ਮੇਰੇ ਤਿੰਨ ਪ੍ਰਸ਼ਨਾਂ ਦਾ ਉੱਤਰ ਮੈਨੂੰ ਦੇ ਦੇਵੇਂ ਤਾਂ ਜੁ ਮੇਰੇ ਮਨ ਦੀ ਤਸੱਲੀ ਹੋ ਜਾਵੇ:

1. ਦਾਨ ਦੀ ਹੱਦ ਕਿਥੇ ਹੈ ?
2. ਤਿਆਗ ਦੀ ਹੱਦ ਕਿਥੇ ਹੈ ?
3. ਪ੍ਰੇਮ ਦੀ ਹੱਦ ਕਿਥੇ ਹੈ ?

ਮਨਸੂਰ ਨੇ ਜਵਾਬ ਦਿੱਤਾ ਕਿ ਮੈਂ ਤੇਰੇ ਪ੍ਰਸ਼ਨਾਂ ਦਾ ਉੱਤਰ ਦੇਣ ਨੂੰ ਤਿਆਰ ਹਾਂ ਪਰ ਜਦ ਤਕ ਤੂੰ ਮੇਰੇ ਕੋਲੋਂ ਕੁਝ ਖਾ ਨਾ ਲਵੇਂ, ਓਨਾ ਚਿਰ ਤਕ ਮੈਂ ਤੇਰੇ ਨਾਲ ਗੱਲ ਬਾਤ ਨਹੀਂ ਕਰਾਂਗਾ, ਕਿਉਂ ਜੁ ਮੇਰਾ ਤਰੀਕਾ ਹੀ ਇਹ ਹੈ ਕਿ ਮੈਂ ਕਿਸੇ ਨਾਲ ਉਸ ਨੂੰ ਕੁਝ ਖਵਾਏ ਤੋਂ ਬਿਨਾ ਗੱਲ ਬਾਤ ਨਹੀਂ ਕਰਿਆ ਕਰਦਾ।

ਦਰਵੇਸ਼ ਨੇ ਕਿਹਾ ਕਿ ਮੈਨੂੰ ਬੜੀ ਖ਼ੁਸ਼ੀ ਹੈ। ਜੋ ਆਪ ਬਖ਼ਸ਼ੋਗੇ, ਮੈਂ ਛਕ ਲਵਾਂਗਾ।

ਮਨਸੂਰ ਨੇ ਆਪਣੀ ਗੋਦੜੀ ਵਿਚੋਂ ਇਕ ਸੁੱਕਾ ਹੋਇਆ ਰੋਟੀ ਦਾ ਟੁਕੜਾ ਕਢਿਆ ਅਤੇ ਦਰਵੇਸ਼ ਨੂੰ ਦਿੱਤਾ। ਜਦ ਉਸ ਨੇ ਖਾ ਲਿਆ ਤਾਂ ਮਨਸੂਰ ਨੇ ਕਿਹਾ ਕਿ ਤੇਰੇ ਪਹਿਲੇ ਪ੍ਰਸ਼ਨ ਦਾ ਉੱਤਰ ਆ ਗਿਆ ਹੈ। ਉਸ ਨੇ ਪੁੱਛਿਆ ਕਿ ਕਿਸ ਤਰ੍ਹਾਂ ? ਮਨਸੂਰ ਨੇ ਕਿਹਾ ਕਿ ਤੂੰ ਜਾਣਦਾ ਹੈਂ ਕਿ ਮੈਂ ਅਨਲ ਹੱਕ ਜਾਪ ਕਰਦਾ ਹਾਂ ਅਤੇ ਸ਼ਰਈ ਕਾਜ਼ੀਆਂ ਨੇ ਮੇਰੇ ਵਿਰੁੱਧ ਕੁਫ਼ਰ ਦਾ ਫ਼ਤਵਾ ਦਿੱਤਾ ਹੋਇਆ ਹੈ; ਲੋਕ ਮੈਨੂੰ ਪੱਥਰ ਮਾਰਦੇ ਹਨ ਤੇ ਖਾਣ ਨੂੰ ਕੁਝ ਨਹੀਂ ਦਿੱਤਾ ਜਾਂਦਾ, ਇਤਨੀ ਸਖ਼ਤੀ ਹੋਣ ਦੇ ਬਾਵਜੂਦ ਵੀ, ਕੁਝ ਦਿਨ ਹੋਏ ਹਨ ਕਿ ਮੇਰੇ ਮਿੱਤਰ ਨੇ ਇਹ ਰੋਟੀ ਦਾ ਟੁਕੜਾ ਲੋਕਾਂ ਤੋਂ ਚੋਰੀ ਮੈਨੂੰ ਦਿੱਤਾ ਸੀ ਕਿ ਮੈਂ ਇਸ ਨੂੰ ਖਾ ਲਵਾਂ; ਪਰ ਮੈਨੂੰ ਇਹ ਵਿਚਾਰ ਆਈ ਕਿ ਮੇਰਾ ਸਰੀਰ ਤਾਂ ਛੇਤੀ ਹੀ ਬਿਨਸ ਜਾਣ ਵਾਲਾ ਹੈ, ਕਿਉਂ ਨਾ ਇਹ ਟੁਕੜਾ ਰੱਖ ਛੱਡਾਂ ਅਤੇ ਕਿਸੇ ਲੋੜਵੰਦ ਨੂੰ ਦੇਵਾਂ ਜੋ ਖਾ ਕੇ ਆਪਣੇ ਪ੍ਰਾਣਾਂ ਦੀ ਰੱਖਿਆ ਕਰ ਸਕੇ; ਬੱਸ ਜਦ ਬਿਰਤੀ ਇਸ ਅਵਸਥਾ 'ਤੇ ਪੁੱਜ ਜਾਵੇ ਕਿ ਆਪਣੇ ਆਪ ਨੂੰ ਨਾਸਵੰਤ ਜਾਣ ਕੇ ਆਪਣਾ ਪ੍ਰਸ਼ਾਦਾ ਵੀ ਕਿਸੇ ਲੋੜਵੰਦ ਨੂੰ ਦੇ ਦੇਣਾ, ਦਾਨ ਦੀ ਹੱਦ ਹੋ ਜਾਂਦੀ ਹੈ।

ਦੂਜਾ ਸਵਾਲ ਕਿ ਤਿਆਗ ਦੀ ਹੱਦ ਕਿਥੇ ਹੈ ?

ਮਨਸੂਰ ਬੋਲਿਆ ਕਿ ਅੱਖਾਂ ਮੀਟ। ਜਦ ਉਸਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਕੀ ਵੇਖਿਆ ਕਿ ਸਾਹਮਣੇ ਮਨਸੂਰ ਦੀ ਲੋਥ ਪਈ ਹੈ ਅਤੇ ਵਿਚ ਪ੍ਰਾਣ ਬਿਲਕੁਲ ਨਹੀਂ ਹਨ। ਉਹ ਮਨੁੱਖ ਡਰਿਆ ਤੇ ਕੰਬ ਕੇ ਫਿਰ ਅੱਖਾਂ ਮੀਟ ਲਈਆਂ। ਪਰ ਮਨਸੂਰ ਦੀ ਆਵਾਜ਼ ਸੁਣਨ 'ਤੇ ਫਿਰ ਅੱਖਾਂ ਖੋਲ੍ਹੀਆਂ ਤੇ ਦੇਖਿਆ ਕਿ ਮਨਸੂਰ ਜਿਊਂਦਾ ਹੈ।

ਮਨਸੂਰ ਨੇ ਕਿਹਾ ਕਿ ਦੇਖ, ਦਰਵੇਸ਼ ਦੇ ਤਿਆਗ ਦੀ ਹੱਦ ਏਥੇ ਹੈ ਕਿ ਜਦ ਫ਼ਕੀਰ ਸੰਸਾਰ ਨੂੰ ਮਿਥਿਆ ਸਮਝ ਕੇ ਤਿਆਗਣ ਲੱਗੇ ਤਾਂ ਹੋਰ ਪਦਾਰਥ ਤਿਆਗਦਾ ਤਿਆਗਦਾ ਆਪਣਾ ਸਰੀਰ ਤਕ ਭੀ ਤਿਆਗ ਕੇ ਬਾਹਰ ਨਿਕਲ ਆਵੇ।

ਜਦ ਦਰਵੇਸ਼ ਨੇ ਤੀਜੇ ਪ੍ਰਸ਼ਨ ਦਾ ਉੱਤਰ ਮੰਗਿਆ ਤਾਂ ਮਨਸੂਰ ਨੇ ਕਿਹਾ ਕਿ ਕੱਲ ਸੂਲੀ 'ਤੇ ਦਿਆਂਗਾ। ਕਹਿੰਦੇ ਹਨ ਕਿ ਜਦ ਸੂਲੀ 'ਤੇ ਇਸਦੇ ਬੰਦ ਬੰਦ ਕੱਟੇ ਗਏ ਤਾਂ ਹਰ ਇਕ ਅੰਗ ਵਿਚੋਂ ਅਨਲ ਹੱਕ ਦੀ ਆਵਾਜ਼ ਆਉਂਦੀ ਸੀ। ਦਰਵੇਸ਼ ਵੀ ਇਹ ਕੌਤਕ ਦੇਖ ਰਿਹਾ ਸੀ। ਤਦ ਇਸ ਨੂੰ ਆਵਾਜ਼ ਆਈ ਕਿ ਭਲੇ ਲੋਕ! ਤੇਰੇ ਤੀਜੇ ਪ੍ਰਸ਼ਨ ਦਾ ਉੱਤਰ ਇਹ ਹੈ ਜੋ ਮੇਰਾ ਅੰਗ ਅੰਗ ਦੇ ਰਿਹਾ ਹੈ। ਜਾਹ ਅਤੇ ਲੋਕਾਂ ਨੂੰ ਕਹਿ ਦੇ ਕਿ ਮਨਸੂਰ ਨੇ ਅੰਗ ਅੰਗ ਤੋਂ ਬੋਲ ਕੇ ਸਬੂਤ ਦਿੱਤਾ ਹੈ ਕਿ ਪ੍ਰੇਮ ਬੇ-ਹੱਦ ਹੈ; ਉਸ ਦੀ ਕੋਈ ਹੱਦ ਨਹੀਂ। ਜਦ ਇਸ ਨੂੰ ਕਤਲਗਾਹ ਵਿਚ ਸੂਲੀ ਕੋਲ ਲੈ ਗਏ ਤਾਂ ਇਸ ਨੇ ਅੱਗੇ ਵਧ ਕੇ ਸੂਲੀ ਨੂੰ ਚੁੰਮਿਆ। ਜਦ ਲੋਕਾਂ ਨੇ ਪੁੱਛਿਆ ਕਿ ਇਹ ਕੀ ? ਤਾਂ ਉੱਤਰ ਦਿੱਤਾ ਕਿ ਇਹ ਸੰਸਾਰ ਲਈ ਸੂਲੀ ਪਰ ਫ਼ਕੀਰ ਮਰਦਾਂ ਲਈ ਤਖ਼ਤ ਹੈ। ਫਿਰ ਚਾਦਰ ਨਾਲ ਲੱਕ ਬੰਨ੍ਹ ਲਿਆ ਅਤੇ ਹੱਥ ਉਤਾਂਹ ਚੁੱਕ ਕੇ ਕਿਹਾ ਕਿ ਜੋ ਚਾਹੁੰਦਾ ਸਾਂ, ਸੋ ਪਾ ਲਿਆ।

ਨੌਕਰ ਨੇ ਕਿਹਾ ਕਿ ਕੁਝ ਉਪਦੇਸ਼ ਕਰੋ ਤਾਂ ਉੱਤਰ ਦਿੱਤਾ ਕਿ ਮਨ ਨੂੰ ਕਿਸੇ ਧੁਨ ਵਿਚ ਲਗਾਈ ਰੱਖੋ, ਨਹੀਂ ਤਾਂ ਤੁਹਾਨੂੰ ਉਹ ਕਿਸੇ ਅਜਿਹੀ ਗੱਲ ਵਿਚ ਲਗਾਵੇਗਾ ਜੋ ਹਾਨੀਕਾਰਕ ਹੁੰਦਿਆਂ ਵੀ ਤੁਹਾਨੂੰ ਕਰਨੀ ਪਵੇਗੀ; ਇਸ ਲਈ ਮਨ ਨੂੰ ਆਪਣੇ ਨਿੱਜ ਸਰੂਪ ਵਿਚ ਲਗਾਈ ਰੱਖਣਾ ਭਲੇ ਲੋਕਾਂ ਦਾ ਕੰਮ ਹੈ।

ਜਦ ਪੁੱਤਰ ਨੇ ਕਿਹਾ ਕਿ ਕੋਈ ਉਪਦੇਸ਼ ਮੈਨੂੰ ਕਰੋ, ਤਦ ਆਪ ਨੇ ਕਿਹਾ ਕਿ ਜਦ ਲੋਕ ਕਰਮ-ਕਾਂਡ ਵਿਚ ਪੈਣ ਦਾ ਯਤਨ ਕਰਨ, ਤਾਂ ਤੂੰ ਉਹ ਚੀਜ਼ ਲੱਭ, ਜਿਸ ਦਾ ਇਕ ਕਿਣਕਾ ਵੀ ਤ੍ਰੈਲੋਕੀ ਦੇ ਕਰਮਕਾਂਡੀਆਂ ਨੂੰ ਪ੍ਰਾਪਤ ਨਹੀਂ ਹੋ ਸਕਦਾ, ਤੇ ਉਹ ਸ਼ੈ ਕੇਵਲ ਬ੍ਰਹਮ ਗਿਆਨ ਹੀ ਹੈ। ਮਨਸੂਰ ਨੂੰ ਤੇਰਾਂ ਭਾਰੀਆਂ ਭਾਰੀਆਂ ਬੇੜੀਆਂ ਵੱਜੀਆਂ ਹੋਈਆਂ ਸਨ ਪਰ ਟੁਰਦਾ ਸੀ ਆਕੜ ਕੇ, ਅਤੇ ਕਦੀ ਕਦੀ ਉਨ੍ਹਾਂ ਨੂੰ ਵਜਾ ਕੇ ਗਾਉਂਦਾ ਵੀ ਸੀ। ਜਦ ਸੂਲੀ ਦੀ ਪੌੜੀ 'ਤੇ ਉਸ ਦੇ ਹੱਥ ਵੱਢ ਦਿੱਤੇ ਗਏ ਤਾਂ ਹੱਸ ਕੇ ਕਹਿਣ ਲੱਗਾ ਕਿ ਸਰੀਰਕ ਹੱਥ ਨੂੰ ਕੱਟ ਦੇਣਾ ਬੜੀ ਸੌਖੀ ਗੱਲ ਹੈ, ਕੋਈ ਅਜਿਹਾ ਸੂਆ ਭੀ ਹੈ, ਜੋ ਸਾਡੇ ਗਿਆਨ ਦੇ ਹੱਥ ਨੂੰ, ਅਰਸ਼ ਦੇ ਕਿੰਗਰੇ ਨਾਲੋਂ ਕੱਟ ਕੇ ਸੁੱਟ ਦੇਵੇ। ਜਦ ਪੈਰ ਵੱਢੇ ਗਏ ਤਾਂ ਮੁਸਕਰਾ ਕੇ ਕਹਿਣ ਲੱਗਾ ਕਿ ਇਨ੍ਹਾਂ ਪੈਰਾਂ ਨਾਲ ਤਾਂ ਮੈਂ ਨਿਰਾ ਧਰਤੀ ਦਾ ਹੀ ਸਫ਼ਰ ਕੀਤਾ ਹੈ, ਮੇਰੇ ਹੋਰ ਪੈਰ ਵੀ ਹਨ, ਜਿਨ੍ਹਾਂ ਨਾਲ ਮੈਂ ਦੋ ਜਹਾਨਾਂ ਦੀ ਸੈਰ ਕਰਾਂਗਾ, ਕੀ ਤੁਸੀਂ ਉਨ੍ਹਾਂ ਨੂੰ ਵੱਢ ਸਕਦੇ ਹੋ, ਜੋ

ਹਿੰਮਤ ਹੈ ਤਾਂ ਵੱਢੋ। ਫਿਰ ਦੋਵੇਂ ਹੱਥ ਲਹੂ ਦੇ ਲਿਬੜੇ ਹੋਏ ਮੂੰਹ 'ਤੇ ਮਲ ਲਏ। ਕਾਰਨ ਪੁੱਛਣ 'ਤੇ ਕਿਹਾ ਕਿ ਲਹੂ ਨਿਕਲਣ 'ਤੇ ਮੇਰਾ ਚਿਹਰਾ ਪੀਲਾ ਨਾ ਹੋ ਗਿਆ ਹੋਵੇ ਅਤੇ ਇਹ ਪਿਲੱਤਣ ਕਿਤੇ ਭੈ ਦਾ ਕਾਰਨ ਨਾ ਸਮਝਿਆ ਜਾਏ, ਇਸ ਲਈ ਮੈਂ ਲਹੂ ਦਾ ਵਟਣਾ ਮਲ ਲਿਆ ਹੈ ਕਿਉਂਕਿ ਇਸ਼ਕ ਦੇ ਵਿਆਹ ਵਿਚ ਮੌਤ ਨੂੰ ਵਰਨ ਜਾਂਦਾ ਹੋਇਆ ਸੁਰਖ਼ਰੂ ਜਾਵਾਂ। ਜਦ ਲੋਕਾਂ ਨੇ ਕਿਹਾ ਕਿ ਤੇਰੀ ਇਹ ਗੱਲ ਤਾਂ ਮੰਨ ਲਈ ਪਰ ਦਾੜ੍ਹੀ ਤੇ ਮੁੱਛਾਂ ਲਹੂ ਨਾਲ ਕਿਉਂ ਲਬੇੜ ਲਈਆਂ ਹਨ, ਤਾਂ ਕਹਿਣ ਲੱਗਾ ਕਿ ਮੈਂ ਇਸ਼ਕ ਦੀ ਨਿਮਾਜ਼ ਪੜ੍ਹਨ ਲੱਗਾ ਹਾਂ ਅਤੇ ਉਸ ਦਾ ਵੁਜ਼ੂ (ਪੰਜ ਇਸ਼ਨਾਨਾ) ਸਦਾ ਖ਼ੂਨ ਨਾਲ ਹੀ ਹੁੰਦਾ ਹੈ। ਫਿਰ ਜਦ ਅੱਖਾਂ ਕੱਢ ਕੇ ਜ਼ਬਾਨ ਵੀ ਵੱਢਣ ਲੱਗੇ ਤਾਂ ਇਸ ਨੇ ਕਿਹਾ ਕਿ ਜ਼ਰਾ ਸਬਰ ਕਰੋ, ਮੈਂ ਇਕ ਗੱਲ ਕਹਿ ਲਵਾਂ। ਜਦ ਜੱਲਾਦ ਰੁਕਿਆ ਤਾਂ ਆਸਮਾਨ ਵੱਲ ਮੂੰਹ ਕਰ ਕੇ ਕਹਿਣ ਲੱਗਾ ਕਿ ਹੇ ਪ੍ਰਭੂ! ਇਹ ਲੋਕ ਤੇਰੇ ਲਈ ਮੈਨੂੰ ਇਤਨਾ ਕਸ਼ਟ ਦੇ ਰਹੇ ਹਨ, ਤੂੰ ਓਹੀ ਗਿਆਨ ਦਾ ਧਨ ਇਨ੍ਹਾਂ ਨੂੰ ਵੀ ਦੇ ਜੋ ਮੈਨੂੰ ਦਿੱਤਾ ਹੈ; ਤੇਰਾ ਸ਼ੁਕਰ ਹੈ ਜੁ ਅੰਗ ਕੱਟੇ ਗਏ ਹਨ ਤਾਂ ਤੇਰੀ ਰਾਹ ਵਿਚ, ਅਤੇ ਜੇ ਸਿਰ ਕੱਟਣਗੇ ਤਾਂ ਤੇਰੀ ਤੇਜੱਸਵੀ ਹਜ਼ੂਰੀ ਵਿਚ। ਸ਼ਾਮ ਨੂੰ ਬਾਦਸ਼ਾਹ ਦਾ ਹੁਕਮ ਆਇਆ ਕਿ ਸਿਰ ਕੱਟ ਦੇਵੋ। ਜੱਲਾਦ ਨੇ ਸਿਰ ਤਨ ਤੋਂ ਜੁਦਾ ਕਰ ਦਿੱਤਾ। ਮਨਸੂਰ ਨੇ ਤਾਂ ਹੱਸਦਿਆਂ ਹੱਸਦਿਆਂ ਜਾਨ ਦੇ ਦਿੱਤੀ ਪਰ ਖ਼ਲਕਤ ਵਿਚ ਹਾਹਾਕਾਰ ਮਚ ਗਿਆ। ਕਹਿੰਦੇ ਹਨ ਕਿ ਉਸ ਦਿਨ ਬੜੀ ਹਨੇਰੀ ਅਤੇ ਤੂਫ਼ਾਨ ਆਇਆ, ਭੂਚਾਲ ਨਾਲ ਧਰਤੀ ਕੰਬੀ। ਕਿਸੇ ਪੰਜਾਬੀ ਦੇ ਕਵੀ ਨੇ ਇਸ ਪ੍ਰਥਾਇ ਇਹ ਦੋਹਰਾ ਆਖਿਆ ਹੈ:

*ਦਰਦਮੰਦਾਂ ਦੀਆਂ ਆਹੀਂ ਸੁਣ ਕੇ,*
*ਆਪ ਖ਼ੁਦਾਵੰਦ ਡਰਿਆ।*
*ਅਰਸ਼ ਮੁਅੱਲਾ ਦਾ ਕੰਬਿਆ ਕਿੰਗਰਾ,*
*ਜਦ ਆਸ਼ਕ ਸੂਲੀ ਚੜ੍ਹਿਆ।*

ਇਹ ਸਾਕਾ ਸੰਮਤ 305 ਹਿਜਰੀ ਮੁਤਾਬਿਕ 917 ਈਸਵੀ ਵਿਚ ਹੋਇਆ, ਜਦ ਕਿ ਖ਼ਿਲਾਫ਼ਤ ਦੇ ਤਖ਼ਤ 'ਤੇ ਅਬੂਫ਼ਜ਼ਲ ਜਾਫ਼ਰ ਮੁਕੱਦਰ ਬਿਰਾਜਮਾਨ ਸੀ। ਮਨਸੂਰ ਦੇ ਬਚਨ ਇਹ ਸਨ:

(1) ਪ੍ਰਭੂ ਨੂੰ ਪਾਉਣਾ ਕੀ ਹੈ, ਦੋ ਕਦਮ ਚੁੱਕੇ ਤਾਂ ਪਾ ਲਿਆ—ਪਹਿਲਾ ਸੰਸਾਰ ਵੱਲੋਂ ਚੁੱਕੋ ਤੇ ਦੂਜਾ ਉਸ ਦੀ ਦਰਗਾਹ ਵਿਚ ਹੋਵੇਗਾ।
(2) ਪੁੱਛਿਆ ਕਿ ਜੇ ਤੂੰ ਆਪਣੇ ਆਪ ਨੂੰ ਰੱਬ ਮੰਨਦਾ ਹੈਂ ਤਾਂ ਨਿਮਾਜ਼ ਕਿਉਂ ਪੜ੍ਹਦਾ ਹੈਂ? ਤਾਂ ਉੱਤਰ ਦਿੱਤਾ ਕਿ ਆਪਣੀ ਕਦਰ ਤੇ ਉਸਤਤ ਆਪ ਕੀਤਿਆਂ ਜੋ ਸਵਾਦ ਆਉਂਦਾ ਹੈ, ਉਹ ਕਿਸੇ ਹੋਰ ਤੋਂ ਕਰਾਇਆਂ ਕਦੀ ਨਹੀਂ ਆਉਂਦਾ।

# ਪਾਇਥਾਗੋਰਸ

ਅਸੀਂ ਪਿਛਲੇ ਅਧਿਆਇ ਵਿਚ ਸੁਕਰਾਤ ਬਾਰੇ ਪੜ੍ਹਿਆ ਹੈ ਕਿ ਕਿਵੇਂ ਉਸ ਦੇ ਅੰਦਰ ਸੱਚ, ਇਖ਼ਲਾਕ, ਦਲੇਰੀ ਤੇ ਦ੍ਰਿੜ੍ਹ ਵਿਸ਼ਵਾਸ ਠਾਠਾਂ ਮਾਰ ਰਿਹਾ ਸੀ ਅਤੇ ਜਿਸ ਸ਼ਖ਼ਸ ਦੀ ਸਿਖਿਆ ਨਾਲ ਸੁਕਰਾਤ ਵਿਚ ਇਹ ਗੁਣ ਆਏ, ਉਸ ਦਾ ਨਾਮ ਪਾਇਥਾਗੋਰਸ ਸੀ। ਆਮ ਲੋਕਾਂ ਦਾ ਖ਼ਿਆਲ ਹੈ ਕਿ ਉਹ ਮਸੀਹ ਤੋਂ ਕੋਈ ਪੰਜ ਸੌ ਸਾਲ ਪਹਿਲਾਂ ਸੇਮਾਸ ਨਾਮੀ ਟਾਪੂ ਵਿਚ ਪੈਦਾ ਹੋਇਆ ਸੀ, ਜਿਹੜਾ ਕਿ ਯੂਨਾਨ ਦੇ ਪੱਛਮ ਵੱਲ ਹੈ। ਪਾਇਥਾਗੋਰਸ ਦੇ ਪਿਤਾ ਦਾ ਨਾਮ ਮੀਨਸ਼ ਸੀ ਅਤੇ ਉਸ ਦੀ ਮਾਂ ਸੇਮਾਸ ਦੇ ਵੱਡੇ ਘਰਾਣੇ ਦੀ ਲੜਕੀ ਸੀ। ਇਸ ਦੇ ਦੋ ਭਰਾ ਵੀ ਸਨ ਜੋ ਉਮਰ ਵਿਚ ਇਸ ਤੋਂ ਵੱਡੇ ਸਨ। ਸਮੇਂ ਦਾ ਕੁਝ ਐਸਾ ਗੇੜ ਹੋਇਆ ਕਿ ਪਾਇਥਾਗੋਰਸ ਦੇ ਪਿਤਾ ਨੂੰ ਬਾਲ ਬੱਚੇ ਸਮੇਤ ਦੇਸ਼ ਛੱਡਣਾ ਪਿਆ ਕਿਉਂਕਿ ਲੇਮੂਨ, ਯਰਾਕਰੂਨ ਤੇ ਸਤੂਰਨ ਨਾਮੀ ਫ਼ਿਰਕਿਆਂ ਨੇ ਇਸ ਦੇ ਸ਼ਹਿਰ ਉੱਤੇ ਹੱਲਾ ਬੋਲ ਦਿੱਤਾ ਸੀ ਅਤੇ ਉਸ ਦੇ ਹਾਕਮਾਂ ਨੂੰ ਕੱਢ ਕੇ ਆਪ ਹਾਕਮ ਬਣ ਬੈਠੇ ਸਨ। ਹਕੂਮਤ ਦੀ ਇਸ ਅਦਲਾ ਬਦਲੀ ਵਿਚ ਸ਼ਹਿਰ ਦੇ ਵਸਨੀਕਾਂ ਨੂੰ ਸ਼ਹਿਰ ਛੱਡਣਾ ਪਿਆ ਸੀ। ਪਾਇਥਾਗੋਰਸ ਦਾ ਪਿਤਾ ਕੁਝ ਚਿਰ ਗ਼ਰੀਬੀ ਤੇ ਕਸ਼ਟ ਦੇ ਦਿਨ ਕੱਟਣ ਮਗਰੋਂ ਆਪਣੇ ਸਹੁਰੇ ਪਿੰਡ ਸੇਮਾਸ ਪੁੱਜਾ। ਏਥੋਂ ਦੇ ਇਕ ਨੇਕ ਦਿਲ ਅਤੇ ਸਖੀ ਆਦਮੀ ਨੇ ਇਸ ਦੇ ਪਿਤਾ ਨਾਲ ਬੜੀ ਕਿਰਪਾਲਤਾ ਦਾ ਵਰਤਾਓ ਕੀਤਾ ਅਤੇ ਸਹਿਜੇ ਸਹਿਜੇ ਉਸ ਨੂੰ ਆਪਣਾ ਮਸ਼ੀਰ ਬਣਾ ਲਿਆ। ਮੀਨਸ਼ ਇਕ ਦਾਨਾ ਅਤੇ ਯੋਗ ਪੁਰਸ਼ ਸੀ। ਥੋੜ੍ਹੇ ਸਮੇਂ ਵਿਚ ਹੀ ਉਸਨੇ ਆਪਣੇ ਮਾਲਕ ਦੇ ਸੁਭਾ 'ਤੇ ਅਜਿਹਾ ਅਸਰ ਪਾ ਲਿਆ ਕਿ ਉਹ ਤਦ ਤਕ ਕੋਈ ਕੰਮ ਨਾ ਕਰਦਾ, ਜਦ ਤਕ ਮੀਨਸ਼ ਦੀ ਸਲਾਹ ਨਾ ਲੈ ਲੈਂਦਾ। ਏਸ ਧਨੀ ਦੀ ਮੀਨਸ਼ ਉੱਤੇ ਕਿਰਪਾ ਦਾ ਪਤਾ ਵਿਸ਼ੇਸ਼ ਕਰਕੇ ਇਸ ਗੱਲ ਤੋਂ ਲਗਦਾ ਹੈ ਕਿ ਉਸਨੇ ਪਾਇਥਾਗੋਰਸ ਨੂੰ ਆਪਣਾ ਟਿੱਕਾ ਥਾਪ ਲਿਆ ਅਤੇ ਉਸਦੀ ਵਿੱਦਿਆ ਅਤੇ ਪਾਲਣਾ ਦਾ ਕੰਮ ਆਪਣੇ ਜ਼ਿੰਮੇਂ ਲੈ ਲਿਆ। ਇਸ ਨੇ ਪਾਇਥਾਗੋਰਸ ਨੂੰ ਸਾਹਿੱਤ, ਸੰਗੀਤ ਅਤੇ ਸਦਾਚਾਰ ਦੀ ਵਿਸ਼ੇਸ਼ ਵਿੱਦਿਆ ਦਿਵਾਈ ਅਤੇ ਫੇਰ ਇਕ ਹੋਰ ਸ਼ਹਿਰ ਵਿਚ ਘੱਲਿਆ ਕਿ ਉਸ ਥਾਂ ਜਾ ਕੇ ਗਣਿਤ, ਜੋਤਿਸ਼ ਅਤੇ ਭੂਗੋਲ ਦੀ ਵਿੱਦਿਆ ਤੋਂ ਜਾਣੂ ਹੋ ਸਕੇ। ਜਦ ਹਕੀਮ ਇਨ੍ਹਾਂ ਸਾਰੀਆਂ ਵਿੱਦਿਆਵਾਂ ਵਿਚ ਨਿਪੁੰਨ ਹੋ ਗਿਆ ਤਾਂ ਉਹਦੇ ਚਿੱਤ ਵਿਚ ਇਹ ਖ਼ਿਆਲ ਪੈਦਾ ਹੋਇਆ ਕਿ ਉਹ ਦੇਸ਼-ਦੇਸ਼ਾਂਤ੍ਰਾਂ ਵਿਚ ਰਟਨ ਕਰੇ ਅਤੇ ਆਪਣੇ ਵਿੱਦਿਅਕ ਤਜਰਬਿਆਂ ਨੂੰ ਵਿਦੇਸ਼ੀ ਲੋਕਾਂ ਨਾਲ ਮਿਲ

ਕੇ ਤੇ ਉਨ੍ਹਾਂ ਦੇ ਸਲਾਹ ਮਸ਼ਵਰੇ ਲੈ ਕੇ ਪੱਕਿਆਂ ਕਰੇ। ਉਸਨੇ ਆਪਣੇ ਦੇਸ਼ ਅਤੇ ਦੇਸ਼ ਦੇ ਲੋਕਾਂ ਨੂੰ ਤਿਆਗ ਦਿੱਤਾ ਅਤੇ ਵੈਲਬੁਨ ਦੀ ਤਰਫ਼, ਜਿਹੜਾ ਕਿ ਸਿਆਮ ਦੇਸ਼ ਵਿਚ ਸੀ, ਤੁਰ ਪਿਆ। ਇਸ ਸ਼ਹਿਰ ਵਿਚ ਉਸ ਸਮੇਂ ਫਾਰਾਫੁਕਸ ਨਾਮੀ ਇਕ ਹਕੀਮ ਰਹਿੰਦਾ ਸੀ, ਜਿਸਨੂੰ ਜੋਤਿਸ਼ ਵਿੱਦਿਆ ਵਿਚ ਏਨੀ ਵੱਡੀ ਮੁਹਾਰਤ ਹਾਸਲ ਸੀ ਕਿ ਦੂਰ ਦੂਰ ਤੋਂ ਚਲ ਕੇ ਲੋਕ ਉਸਦੇ ਕੋਲ ਇਹ ਵਿੱਦਿਆ ਸਿੱਖਣ ਲਈ ਆਉਂਦੇ ਸਨ। ਪਾਈਥਾਗੋਰਸ ਵੀ ਉਹਦੇ ਚੇਲਿਆਂ ਵਿਚ ਰਲ ਗਿਆ ਅਤੇ ਵਿੱਦਿਆ ਸਿੱਖਣੀ ਸ਼ੁਰੂ ਕਰ ਦਿੱਤੀ। ਮੰਦੇ ਭਾਗਾਂ ਨੂੰ, ਅਜੇ ਬਹੁਤਾ ਸਮਾਂ ਵਿੱਦਿਆ ਪ੍ਰਾਪਤ ਕਰਦਿਆਂ ਨਹੀਂ ਸੀ ਹੋਇਆ ਕਿ ਇਸ ਦੇ ਉਸਤਾਦ ਦਾ ਅੰਤਮ ਕਾਲ ਆ ਪੁੱਜਾ ਅਤੇ ਉਹ ਆਪਣੇ ਚੇਲਿਆਂ ਦੀ ਅਧੂਰੀ ਵਿੱਦਿਆ ਵਿੱਚੇ ਛੱਡ ਕੇ ਪ੍ਰਲੋਕ ਗਮਨ ਕਰ ਗਿਆ।

ਹੁਣ ਪਾਈਥਾਗੋਰਸ ਨੂੰ ਉਥੋਂ ਤੁਰਨਾ ਪਿਆ। ਰਾਹ ਵਿਚ ਕਈ ਥਾਂ ਠਹਿਰਦਾ ਹੋਇਆ ਅਤੇ ਕਈ ਦੇਸ਼ਾਂ ਵਿਚ ਸੈਰ ਕਰਦਾ ਹੋਇਆ ਅਖ਼ੀਰ ਮਿਸਰ ਪੁੱਜਾ। ਉਸ ਸਮੇਂ ਮਿਸਰ ਵਿਚ ਤਿੰਨ ਤਰ੍ਹਾਂ ਦੀ ਅੱਖਰ-ਵਿੱਦਿਆ ਪ੍ਰਚੱਲਤ ਸੀ, ਪਹਿਲੀ ਤਾਂ ਉਹ ਜਿਸਨੂੰ ਆਮ ਲੋਕ ਵਰਤਦੇ ਸਨ ਤੇ ਦੂਸਰੀ ਉਹ ਜਿਹੜੀ ਰਾਜਸੀ ਕੰਮਾਂ ਵਿਚ ਵਰਤੀ ਜਾਂਦੀ ਸੀ ਤੇ ਰਾਜਨੀਤਿਕ ਪੁਰਸ਼ ਹੀ ਉਸਦੇ ਜਾਣੂ ਹੁੰਦੇ ਸਨ। ਤੀਜੀ ਧਾਰਮਿਕ ਕੰਮਾਂ ਵਿਚ ਵਰਤੀ ਜਾਂਦੀ ਸੀ ਅਤੇ ਇਸਦੇ ਉਸਤਾਦ ਧਾਰਮਿਕ ਆਗੂ 'ਕਾਹਨ' ਕਹਾਉਂਦੇ ਸਨ। ਇਨ੍ਹਾਂ ਤੋਂ ਬਿਨਾਂ ਕਿਸੇ ਹੋਰ ਨੂੰ ਇਹ ਧਾਰਮਿਕ ਅੱਖਰ ਸਿੱਖਣ ਦੀ ਆਗਿਆ ਨਹੀਂ ਸੀ। ਪਰ ਹਕੀਮ ਨੇ ਕੁਝ ਅਜਿਹੀ ਮਿਹਨਤ ਅਤੇ ਸ਼ੌਕ ਨਾਲ ਕੰਮ ਕੀਤਾ ਕਿ ਥੋੜ੍ਹੇ ਹੀ ਚਿਰ ਵਿਚ ਤਿੰਨੇ ਤਰ੍ਹਾਂ ਦੀ ਵਿੱਦਿਆ ਸਿੱਖ ਗਿਆ। ਜਦ ਉਸਨੇ ਆਪਣੇ ਆਪ ਨੂੰ ਇਸ ਕੰਮ ਵਿਚ ਨਿਪੁੰਨ ਸਮਝਿਆ ਤਾਂ ਉਹ ਸਿਆਮ ਦੇਸ਼ ਵਿਚ ਚਲਾ ਗਿਆ। ਸਿਆਮ ਵਿਚ ਉਸ ਨੇ ਸਰਵਿਆਨੀ ਜ਼ਬਾਨ ਸਿੱਖੀ ਪਰ ਏਥੇ ਬਹੁਤਾ ਚਿਰ ਨਾ ਠਹਿਰਿਆ। ਥੋੜ੍ਹੇ ਹੀ ਦਿਨਾਂ ਪਿੱਛੋਂ ਬਾਬੁਲ ਨੂੰ ਤੁਰ ਗਿਆ, ਜਿਥੇ ਕਿ ਉਸ ਸਮੇਂ ਕਲਦਾਨੀ ਤੇ ਜਲਦਾਨੀ ਨਾਮੀ ਦੋ ਹਕੀਮ ਰਹਿੰਦੇ ਸਨ ਜੋ ਕਿ ਇਲਮ ਜੋਤਿਸ਼ ਤੇ ਤਾਰਿਆਂ ਦੀ ਵਿੱਦਿਆ ਵਿਚ ਬੜੇ ਨਿਪੁੰਨ ਸਮਝੇ ਜਾਂਦੇ ਸਨ। ਭਾਵੇਂ ਪਾਈਥਾਗੋਰਸ ਨੂੰ ਜੋਤਿਸ਼ ਵਿੱਦਿਆ ਦੀ ਕਾਫ਼ੀ ਵਾਕਫ਼ੀਅਤ ਸੀ ਪਰ ਏਥੇ ਥੋੜ੍ਹਾ ਚਿਰ ਹੀ ਰਹਿ ਕੇ ਉਸ ਨੇ ਆਪਣੀ ਵਿੱਦਿਆ ਦੇ ਚਮਤਕਾਰਿਆਂ ਨਾਲ ਲੋਕਾਂ ਨੂੰ ਇਹ ਸਾਬਤ ਕਰ ਦਿੱਤਾ ਕਿ ਉਹ ਜੋਤਿਸ਼ ਦੀ ਵਿੱਦਿਆ ਵਿਚ ਕਿਸੇ ਤਰ੍ਹਾਂ ਵੀ ਕਲਦਾਨੀ ਤੇ ਜਲਦਾਨੀ ਨਾਲੋਂ ਘੱਟ ਨਹੀਂ ਹੈ। ਜਦ ਪਾਈਥਾਗੋਰਸ ਬਾਬੁਲ, ਮਿਸਰ, ਸਿਆਮ ਆਦਿਕ ਦੇਸ਼ਾਂ ਵਿਚ ਚੰਗੀ ਤਰ੍ਹਾਂ ਫਿਰ ਚੁੱਕਾ ਤਾਂ ਉਸ ਦੇ ਦਿਲ ਵਿਚ ਖ਼ਿਆਲ ਆਇਆ ਕਿ ਆਪਣੇ ਵਤਨ ਸੇਮਾਸ ਨੂੰ ਮੁੜ ਚੱਲੇ। ਉਹ ਆਪਣੇ ਸ਼ਹਿਰ ਵਿਚ ਪੁੱਜ ਗਿਆ; ਪਰ ਥੋੜ੍ਹਾ ਹੀ ਚਿਰ ਸ਼ਾਂਤੀ ਨਾਲ ਲੰਘਿਆ ਸੀ, ਜਦ ਉਸ ਨੂੰ ਪਤਾ ਲੱਗਾ ਕਿ ਮਿਸਰ ਦੇ ਧਾਰਮਿਕ ਆਗੂ ਜੋਤਿਸ਼ ਵਿੱਦਿਆ ਵਿਚ ਇਤਨੇ ਪ੍ਰਬੀਨ ਹਨ ਕਿ ਸਾਰਾ ਦੇਸ਼ ਉਨ੍ਹਾਂ 'ਤੇ ਮਾਣ ਕਰਦਾ ਹੈ। ਨਾਲ ਹੀ ਇਹ ਵੀ ਸੁਣਿਆ ਕਿ ਉਹ ਆਪਣੀ ਵਡਮੁੱਲੀ ਵਿੱਦਿਆ ਕਿਸੇ ਹੋਰ ਨੂੰ ਨਹੀਂ ਸਿਖਾਉਂਦੇ। ਪਾਈਥਾਗੋਰਸ ਦੇ ਚਿੱਤ ਵਿਚ ਇਹ ਤੀਬਰ ਇੱਛਾ ਹੋਈ ਕਿ ਉਹ ਉਨ੍ਹਾਂ ਕੋਲ ਜਾ ਕੇ ਜ਼ਰੂਰ ਵਿੱਦਿਆ ਸਿੱਖੇ। ਪਰ ਇਹ ਸਮਝ ਵਿਚ

ਨਹੀਂ ਸੀ ਆਉਂਦਾ ਕਿ ਉਹ ਕੀ ਢੰਗ ਵਰਤੇ ਜਿਸ ਨਾਲ ਉਹ ਧਾਰਮਿਕ ਆਗੂ, ਜਿਹੜੇ ਕਿ ਪੱਖਪਾਤ ਦੀ ਅਗਨੀ ਵਿਚ ਦਗਧ ਹੋ ਰਹੇ ਸਨ, ਉਸ ਨੂੰ ਵਿੱਦਿਆ ਸਿੱਖਣ ਦੇਣ। ਅਖ਼ੀਰ ਉਸ ਨੇ ਸੇਮਾਸ ਦੇ ਇਕ ਪ੍ਰਸਿੱਧ ਕਾਹਨ ਤੋਂ ਸਿਫ਼ਾਰਸ਼ੀ ਚਿੱਠੀ ਮਿਸਰ ਦੇ ਕਾਹਨਾਂ ਵੱਲ ਲਿਖਾ ਲਈ ਤੇ ਤੜਕੇ ਹੀ ਉਥੋਂ ਤੁਰ ਪਿਆ। ਮਿਸਰ ਜਾ ਕੇ ਕਾਹਨਾਂ ਨੂੰ ਉਹ ਚਿੱਠੀ ਵਿਖਾਈ। ਇਹ ਕਿਰਪਨ ਕਾਹਨ ਭਾਵੇਂ ਉੱਤੋਂ ਉੱਤੋਂ ਤਾਂ ਉਸ ਨੂੰ ਵਿੱਦਿਆ ਸਿਖਾਣ ਲੱਗ ਪਏ, ਪਰ ਦਿਲੋਂ ਕਈ ਘੁੰਡੀਆਂ ਗੁਪਤ ਰੱਖ ਲਈਆਂ। ਪਰੰਤੂ ਪਾਈਥਾਗੋਰਸ ਦੀ ਯਾਦ ਸ਼ਕਤੀ ਅਤੇ ਤੇਜ਼ ਸਮਝ ਨੇ ਉਨ੍ਹਾਂ ਉੱਤੇ ਪ੍ਰਗਟ ਕਰ ਦਿੱਤਾ ਕਿ ਉਨ੍ਹਾਂ ਦਾ ਕਿਰਪਨਪੁਣਾ ਪਾਈਥਾਗੋਰਸ ਦੀ ਵਿੱਦਿਆ ਪ੍ਰਾਪਤੀ ਵਿਚ ਕਿਸੇ ਕਿਸਮ ਦਾ ਬਾਧਕ ਨਹੀਂ ਹੋ ਸਕਦਾ। ਉਸ ਨੇ ਈਸ਼ਵਰ ਸਿੱਧੀ ਦੇ ਅਜਿਹੇ ਪ੍ਰਮਾਣ ਪ੍ਰਗਟ ਕੀਤੇ ਕਿ ਵੱਡੇ ਵੱਡੇ ਚਤਰ ਵੀ ਅਸਚਰਜ ਰਹਿ ਗਏ ਅਤੇ ਸਭ ਕਾਹਨਾਂ ਨੇ ਉਸ 'ਤੇ ਖ਼ੁਸ਼ ਹੋ ਕੇ ਉਸ ਨੂੰ ਵਿੱਦਿਆ ਪੜ੍ਹਾਈ। ਜਦ ਹਕੀਮ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਉਹ ਮਿਸਰ ਦੀ ਵਿੱਦਿਆ ਵਿਚ ਭੀ ਭਲੀ ਪ੍ਰਕਾਰ ਨਿਪੁੰਨ ਹੋ ਗਿਆ ਹੈ ਤਾਂ ਉਹ ਆਪਣੇ ਦੇਸ਼ ਨੂੰ ਮੁੜ ਆਇਆ। ਉਸ ਨੇ ਸੇਮਾਸ ਵਿਚ ਇਕ ਵਿੱਦਿਅਕ ਕੇਂਦਰ (ਯੂਨੀਵਰਸਿਟੀ) ਕਾਇਮ ਕੀਤਾ, ਜਿਸ ਵਿਚ ਗਣਿਤ ਵਿੱਦਿਆ ਅਤੇ ਹਕੀਮੀ ਦੀ ਤਾਲੀਮ ਨੂੰ ਜ਼ਰੂਰੀ ਥਾਪਿਆ। ਪਾਈਥਾਗੋਰਸ ਈਸ਼ਵਰੀ ਵਿੱਦਿਆ ਨੂੰ ਵੀ ਦਾਰਸ਼ਨਿਕ ਵਿੱਦਿਆ ਆਖਦਾ ਸੀ ਅਤੇ ਉਸ ਤੋਂ ਪਹਿਲਾਂ ਇਸ ਸ਼ਬਦ ਨੂੰ ਕਿਸੇ ਹੋਰ ਮਹਾਂਪੁਰਖ ਨੇ ਨਹੀਂ ਸੀ ਵਰਤਿਆ। ਇਸ ਤੋਂ ਪਤਾ ਲਗਦਾ ਹੈ ਕਿ ਉਹ ਸੰਸਾਰ ਵਿਚ ਸਭ ਤੋਂ ਪਹਿਲਾ ਫ਼ਿਲਾਸਫ਼ਰ ਤੇ ਆਸਤਕ ਹਕੀਮ ਹੈ। ਈਸ਼ਵਰ ਸੰਬੰਧੀ ਉਸ ਦੇ ਖ਼ਿਆਲ ਸੂਫ਼ੀਆਂ ਨਾਲ ਮਿਲਦੇ ਸਨ। ਉਸਨੇ ਗਣਿਤ ਵਿੱਦਿਆ ਹੋਰ ਦੇਸ਼ਾਂ ਵਿਚੋਂ ਸਿੱਖੀ ਅਤੇ ਯੂਨਾਨ ਵਿਚ ਇਸਦਾ ਪ੍ਰਚਾਰ ਕੀਤਾ। ਇਸੇ ਤਰ੍ਹਾਂ ਉਸਨੇ ਬੇਅੰਤ ਵੀ ਭਾਵੇਂ ਹੋਰ ਕੌਮਾਂ ਕੋਲੋਂ ਸਿੱਖਿਆ ਪਰ ਯੂਨਾਨ ਦੇ ਰਾਗ, ਤਾਲ ਅਤੇ ਸੁਰਾਂ ਦੇ ਬਣਾਉਣ ਦਾ ਮਾਣ ਏਸੇ ਮਹਾਂ ਪੁਰਸ਼ ਨੂੰ ਹਾਸਿਲ ਹੈ। ਇਸ ਦੇਸ਼ ਵਿਚ ਸੰਗੀਤ, ਗਣਿਤ ਵਿੱਦਿਆ ਅਤੇ ਜੋਤਿਸ਼ ਏਸੇ ਦਾ ਮੁਕੱਰਰ ਕੀਤਾ ਹੋਇਆ ਹੈ। ਉਹ ਆਪਣੇ ਦੇਸ਼ ਦੇ ਲੋਕਾਂ ਵਾਂਗ ਆਵਾਗਉਣ ਅਤੇ ਆਤਮਾ ਦੇ ਨਿੱਤ ਹੋਣ ਉੱਤੇ ਵੀ ਨਿਸਚਾ ਰੱਖਦਾ ਸੀ। ਉਸ ਦਾ ਨਿਸਚਾ ਸੀ ਕਿ ਸੂਰਜ ਇਕ ਕੇਂਦਰ ਹੈ, ਜਿਸਦੇ ਆਲੇ-ਦੁਆਲੇ ਪ੍ਰਿਥਵੀ ਅਤੇ ਹੋਰ ਤਾਰਾ ਮੰਡਲ ਦੌਰਾ ਕਰਦੇ ਹਨ। ਪਰ ਇਹ ਵਿਚਾਰ ਏਨਾ ਸੁਖੈਨ ਨਹੀਂ ਸੀ ਕਿ ਜੋ ਹਰ ਕਿਸੇ ਦੀ ਸਮਝ ਵਿਚ ਛੇਤੀ ਆ ਜਾਵੇ। ਇਸ ਲਈ ਉਸ ਸਮੇਂ ਦੇ ਲੋਕਾਂ ਨੇ, ਜੋ ਕਿ ਪੁਰਾਣੀਆਂ ਗੱਲਾਂ 'ਤੇ ਨਿਸਚਾ ਕਰਦੇ ਸਨ, ਉਸ ਦੇ ਵਿਚਾਰਾਂ ਨੂੰ ਮਿਥਿਆ ਜਾਣਿਆ ਅਤੇ ਏਸ ਦੇ ਉਲਟ ਇਕ ਹੋਰ ਹਕੀਮ ਬਤਲਿਊਮਸ ਦੇ ਵਿਚਾਰ ਨੂੰ ਜਿਹੜਾ ਕਿ ਸੂਰਜ ਨੂੰ ਤੁਰਦਾ ਅਤੇ ਜ਼ਮੀਨ ਨੂੰ ਖਲੋਤੀ ਹੋਈ ਮੰਨਦਾ ਸੀ, ਸੱਚ ਮੰਨ ਲਿਆ, ਕਿਉਂਕਿ ਉਸ ਵਿਚਕਾਰਲੇ ਸਮੇਂ ਦੇ ਵਿਦਵਾਨ ਏਸੇ ਹੀ ਥਿਊਰੀ (ਵਿਚਾਰ) ਨੂੰ ਮੰਨਦੇ ਸਨ। ਜਿਸ ਸਮੇਂ ਪਾਈਥਾਗੋਰਸ ਆਪਣੇ ਵਿੱਦਿਅਕ ਕੰਮਾਂ ਵਿਚ ਰੁੱਝਾ ਹੋਇਆ ਸੀ, ਉਨ੍ਹਾਂ ਹੀ ਦਿਨਾਂ ਵਿਚ ਸੇਮਾਸ ਸ਼ਹਿਰ ਦਾ ਸਭ ਤੋਂ ਵੱਡਾ ਧਾਰਮਿਕ ਆਗੂ ਕੋਲੋਕਰਾਤੀਸ ਪੂਰਾ ਹੋ ਗਿਆ ਅਤੇ ਉਸ ਮਗਰੋਂ ਉਸਦੀ ਗੱਦੀ 'ਤੇ ਬਿਠਾਉਣ

ਲਈ ਸਾਰੇ ਸੇਮਾਸ ਵਿਚ ਕੋਈ ਪੁਰਸ਼ ਅਜਿਹਾ ਨਾ ਮਿਲ ਸਕਿਆ ਜੋ ਭਜਨ, ਬੰਦਗੀ, ਦਇਆ, ਧਰਮ ਅਤੇ ਵਿੱਦਿਆ ਵਿਚ ਪਾਈਥਾਗੋਰਸ ਦੇ ਤੁੱਲ ਹੋ ਸਕਦਾ; ਇਸ ਲਈ ਸ਼ਹਿਰ ਦੇ ਵਸਨੀਕਾਂ ਨੇ ਸਰਬ-ਸੰਮਤੀ ਨਾਲ ਇਸ ਨੂੰ ਆਪਣਾ ਧਾਰਮਿਕ ਆਗੂ ਬਣਾ ਲਿਆ। ਹਕੀਮ ਨੇ ਅਜੇ ਏਸ ਪਦਵੀ 'ਤੇ ਅਸਥਾਪਨ ਹੋ ਕੇ ਬਹੁਤਾ ਸਮਾਂ ਨਹੀਂ ਸੀ ਬਿਤਾਇਆ ਕਿ ਉਸ ਦੇ ਖ਼ਿਆਲਾਂ ਵਿਚ ਅਚਨਚੇਤ ਪਲਟਾ ਆਇਆ। ਉਹ ਲੋਕਾਂ ਦੀ ਮਰਜ਼ੀ ਦੇ ਵਿਰੁੱਧ ਆਪਣੀ ਧਾਰਮਿਕ ਪਦਵੀ ਤੋਂ ਅੱਡ ਹੋ ਗਿਆ ਅਤੇ ਆਪਣੇ ਦੇਸ਼ ਨੂੰ ਤਿਆਗ ਕੇ ਕਿਸੇ ਹੋਰ ਦੇਸ਼ ਚਲਾ ਗਿਆ। ਅਖ਼ੀਰ ਸ਼ਹਿਰ ਕ੍ਰੂਤੋਲੀਆਨ ਵਿਚ ਇਕ ਪਾਠਸ਼ਾਲਾ ਕਾਇਮ ਕੀਤੀ। ਇਥੇ ਇਸ ਦੀ ਸੋਭਾ ਅਤੇ ਨਾਮਣੇ ਦੀ ਕੋਈ ਹੱਦ ਨਾ ਰਹੀ ਅਤੇ ਦੇਸ਼-ਦੇਸ਼ਾਂਤਰਾਂ ਤੋਂ ਲੋਕੀਂ ਇਸਦੇ ਕੋਲ ਵਿੱਦਿਆ ਪ੍ਰਾਪਤੀ ਲਈ ਪੁੱਜੇ। ਇਥੋਂ ਤੀਕ ਕਿ ਯੂਰਪ ਅਤੇ ਏਸ਼ੀਆ ਤੋਂ ਇਲਾਵਾ ਅਫ਼ਰੀਕਾ ਤੋਂ ਵੀ ਵਿੱਦਿਆ ਦੇ ਅਭਿਲਾਖੀ ਇਸ ਦੇ ਚੇਲੇ ਆ ਬਣੇ। ਇਹੀ ਨਹੀਂ ਸਗੋਂ ਬਾਦਸ਼ਾਹ ਅਤੇ ਹਾਕਮ ਵੀ ਇਸ ਦਾ ਬੜਾ ਮਾਣ ਸਤਿਕਾਰ ਕਰਦੇ ਅਤੇ ਰਾਜਨੀਤਿਕ ਮਾਮਲਿਆਂ ਵਿਚ ਵੀ ਇਸ ਦੇ ਵਿਚਾਰ ਤੋਂ ਲਾਭ ਉਠਾਉਂਦੇ। ਇਸ ਦੀ ਸੋਭਾ ਦੀ ਗੁੱਡੀ ਬਹੁਤ ਚੜ੍ਹ ਚੁੱਕੀ ਸੀ। ਅਖ਼ੀਰ ਉਹ ਵੇਲਾ ਆ ਗਿਆ ਕਿ ਇਸ ਦੇ ਗੁਣ ਹੀ ਇਸ ਦੇ ਕਾਲ ਦਾ ਅਸਲੀ ਕਾਰਣ ਬਣ ਗਏ। ਦਿਨਾਂ ਦਾ ਕੁਝ ਅਜਿਹਾ ਚੱਕਰ ਬਦਲਿਆ ਕਿ ਉਸ ਦੇ ਗੇੜ ਵਿਚ ਆ ਕੇ ਇਹ ਫੇਰ ਆਪਣੇ ਆਪ ਨੂੰ ਬਚਾ ਨਾ ਸਕਿਆ। ਗੱਲ ਇਉਂ ਹੋਈ ਕਿ ਇਕ ਦਿਨ ਪਾਈਥਾਗੋਰਸ ਨੇ ਸਦਾ ਵਾਂਗੂ ਆਪਣੇ ਪ੍ਰਚਾਰ ਸੰਬੰਧੀ ਸਭਾ ਲਗਾਈ ਹੋਈ ਸੀ। ਇਸੇ ਸਭਾ ਵਿਚ ਇਸ ਸ਼ਹਿਰ ਦਾ ਕਾਲੂਨ ਨਾਮੀ ਧਨੀ ਆਦਮੀ ਵੀ ਬੈਠਾ ਸੀ। ਇਹ ਸ਼ਖ਼ਸ ਬੜਾ ਹੰਕਾਰੀ ਅਤੇ ਵਾਦੀ (ਝਗੜਾਲੂ) ਸੀ; ਇਸ ਨੇ ਇਹ ਸਮਝਿਆ ਕਿ ਮੈਨੂੰ ਜਿਹੜੀ ਥਾਂ ਬਹਿਣ ਲਈ ਦਿੱਤੀ ਗਈ ਹੈ, ਉਹ ਮੇਰੇ ਅਧਿਕਾਰ ਤੋਂ ਬਹੁਤ ਨੀਵੀਂ ਹੈ ਅਤੇ ਇਸ ਤਰ੍ਹਾਂ ਮੇਰੀ ਤੌਹੀਨ ਕੀਤੀ ਗਈ ਹੈ। ਉਸ ਦੇ ਚਿਹਰੇ ਅਤੇ ਅੱਖਾਂ ਤੋਂ ਇਹ ਪਰਤੀਤ ਹੋ ਰਿਹਾ ਸੀ ਕਿ ਉਹ ਬੜਾ ਗੁੱਸੇ ਅਤੇ ਅਸ਼ਾਂਤ ਹੈ। ਉਹ ਵੇਖਦਾ ਸੀ ਕਿ ਮੇਰੇ ਬਰਾਬਰ ਏਸ ਸਭਾ ਵਿਚ ਕੋਈ ਧਨੀ ਆਦਮੀ ਨਹੀਂ ਹੈ। ਉਹ ਹੋਰ ਸਭ ਲੋਕਾਂ ਨੂੰ ਨੀਵੇਂ ਜਾਣਦਾ ਸੀ। ਹਕੀਮ ਪਾਈਥਾਗੋਰਸ ਨੇ ਭੀ ਉਸ ਵੱਲ ਤੱਕਿਆ। ਭਲਾ ਇਹ ਕਿਵੇਂ ਹੋ ਸਕਦਾ ਸੀ ਕਿ ਹਕੀਮ ਇਹੋ ਜਿਹੇ ਹੰਕਾਰੀ ਪੁਰਸ਼ ਨੂੰ ਦੇਖੇ ਅਤੇ ਉਸ ਨੂੰ ਉਪਦੇਸ਼ ਨਾ ਕਰੇ। ਉਸ ਨੇ ਇਸ ਧਨੀ ਨੂੰ ਸਮਝਾਇਆ ਕਿ ਧਰਮ ਸਭਾ ਵਿਚ ਆ ਕੇ ਅਭਿਮਾਨ ਨੂੰ ਤਿਆਗ ਦੇਣਾ ਚਾਹੀਦਾ ਹੈ। ਪਰ ਇਸ ਮਾਣਮੱਤੇ ਨੂੰ ਉਪਦੇਸ਼ ਕੀ ਕਾਟ ਕਰ ਸਕਦਾ ਸੀ। ਨੀਤੀ ਦੇ ਕਥਨ ਅਨੁਸਾਰ :

ਧਨ, ਜੋਬਨ, ਅਬਿਬੇਕ, ਪ੍ਰਭੁਤਾ, ਚਾਰੋਂ ਪਰਮਰਿਪੁ।
ਦੇਤ ਅਨਰਥ ਇਕ ਏਕ, ਜਹਾਂ ਚਾਰੋਂ ਤਹਾਂ ਕਿਆ ਕਥਾ।

ਹਕੀਮ ਦੇ ਉਪਦੇਸ਼ਾਂ ਦਾ ਇਸ 'ਤੇ ਕੋਈ ਅਸਰ ਨਾ ਹੋਇਆ ਤੇ ਇਹ ਕ੍ਰੋਧ-ਆਤੁਰ ਹੋ ਕੇ ਉਥੋਂ ਉਠ ਗਿਆ। ਪਰ ਉਸਦੇ ਹਿਰਦੇ ਵਿਚ ਹਕੀਮ ਲਈ ਈਰਖਾ

ਦੀ ਅਗਨੀ ਭਾਂਬੜ ਮਾਰ ਉੱਠੀ ਅਤੇ ਉਸ ਨੇ ਇਹ ਧਾਰ ਲਿਆ ਕਿ ਭਾਵੇਂ ਕਿਸੇ ਤਰ੍ਹਾਂ ਵੀ ਹੋਵੇ, ਇਸ ਉਪਦੇਸ਼ਕ ਨੂੰ, ਜਿਸ ਨੇ ਮੇਰੀ ਸਭਾ ਵਿਚ ਹਾਨੀ ਕੀਤੀ ਹੈ, ਪਹਿਲਾਂ ਤਾਂ ਜਾਨ ਤੋਂ ਮੁਕਾ ਦੇਵਾਂ ਤੇ ਜੇ ਇਹ ਨਾ ਹੋ ਸਕੇ ਤਾਂ ਸ਼ਹਿਰੋਂ ਜ਼ਰੂਰ ਕਢਵਾ ਦੇਵਾਂ। ਇਸ ਪਾਪੀ ਆਤਮਾ ਨੇ ਆਮ ਲੋਕਾਂ ਵਿਚ ਇਹ ਝੂਠੀ ਖ਼ਬਰ ਮਸ਼ਹੂਰ ਕਰ ਦਿੱਤੀ ਕਿ ਪਾਈਥਾਗੋਰਸ ਕਾਫ਼ਰ ਹੈ ਅਤੇ ਪਰਮੇਸ਼ਰ ਨੂੰ ਨਹੀਂ ਮੰਨਦਾ; ਉਹ ਸਾਡੇ ਦੇਵਤਿਆਂ ਦੀ ਹਾਨੀ ਕਰਦਾ ਹੈ ਅਤੇ ਲੋਕਾਂ ਨੂੰ ਆਪਣੇ ਪ੍ਰਾਚੀਨ ਮਤ ਤੋਂ ਗਿਰਾਉਣਾ ਚਾਹੁੰਦਾ ਹੈ। ਬੱਸ ਫਿਰ ਕੀ ਸੀ, ਮੂਰਖਾਂ ਦੇ ਅੰਦਰ ਪਾਈਥਾਗੋਰਸ ਦੇ ਵਿਰੁੱਧ ਕ੍ਰੋਧ ਦੀ ਅਗਨੀ ਪ੍ਰਚੰਡ ਹੋ ਗਈ ਅਤੇ ਵਿਰੋਧਤਾ ਦਾ ਜ਼ੋਰ ਐਥੋਂ ਤਕ ਵਧਿਆ ਕਿ ਲੋਕ ਉਹਦੇ ਲਹੂ ਦੇ ਤਿਹਾਏ ਹੋ ਗਏ। ਇਕ ਦਿਨ ਹਕੀਮ ਕਿਤੇ ਲੈਕਚਰ ਦੇ ਰਿਹਾ ਸੀ ਕਿ ਇਸ ਦੇ ਵਿਰੋਧੀਆਂ ਨੂੰ ਵੀ ਪਤਾ ਲੱਗ ਗਿਆ। ਉਹ ਇਕ ਦਮ ਇਕੱਠੇ ਹੋ ਗਏ ਅਤੇ ਮਕਾਨ ਨੂੰ ਚਹੁੰਆਂ ਬੰਨਿਆਂ ਤੋਂ ਘੇਰ ਲਿਆ ਅਤੇ ਉਸ ਦੇ ਕਈ ਸ਼ਾਗਿਰਦਾਂ ਨੂੰ ਕਤਲ ਕਰ ਦਿੱਤਾ। ਪਰ ਹਕੀਮ ਦੀ ਕਿਸਮਤ ਵਿਚ ਅਜੇ ਕੁਝ ਹੋਰ ਸਵਾਸ ਬਾਕੀ ਸਨ, ਇਸ ਲਈ ਉਹ ਇਸ ਫ਼ਸਾਦ ਵਿਚੋਂ ਪ੍ਰਾਣ ਬਚਾ ਕੇ ਨਿਕਲ ਗਿਆ ਅਤੇ ਸਿੱਧਾ ਹੀ ਇਸ ਸ਼ਹਿਰ ਨੂੰ ਛੱਡ ਕੇ ਫਾਲਕੀਤੀਆ ਪੁੱਜਾ। ਵਿਰੋਧੀਆਂ ਨੇ ਉਹਨੂੰ ਉਥੇ ਭੀ ਚੈਨ ਨਾ ਲੈਣ ਦਿੱਤਾ ਅਤੇ ਉਹ ਇਕ ਹੋਰ ਸ਼ਹਿਰ ਵਿਚ ਚਲਾ ਗਿਆ। ਵਿਰੋਧਤਾ ਦੀ ਅਗਨੀ ਜਿਉਂ ਜਿਉਂ ਧਾਰਮਿਕ ਰੰਗ ਪਕੜਦੀ ਗਈ, ਤਿਉਂ ਤਿਉਂ ਹਰ ਥਾਂ ਹਕੀਮ ਦੇ ਦੁਸ਼ਮਣ ਪੈਦਾ ਹੁੰਦੇ ਗਏ। ਕਿਤੇ ਵੀ ਉਸ ਨੂੰ ਸ਼ਾਂਤੀ ਨਾਲ ਦਿਨ ਕੱਟਣੇ ਨਾ ਮਿਲੇ। ਉਸ ਦੀ ਪਿਛਲੀ ਉਮਰ ਵਿਚ ਵਿਰੋਧੀਆਂ ਦੇ ਹੱਲੇ ਇਤਨੇ ਵਧ ਗਏ ਕਿ ਉਹ ਜੀਵਨ ਤੋਂ ਤੰਗ ਆ ਗਿਆ। ਇਕ ਦਿਨ ਸ਼ਤਰੂਆਂ ਨੇ ਉਸ ਦੇ ਮਕਾਨ ਨੂੰ ਘੇਰ ਲਿਆ, ਪਰ ਪਾਈਥਾਗੋਰਸ ਅੱਖ ਬਚਾ ਕੇ ਨਿਕਲ ਗਿਆ ਅਤੇ ਨੇੜੇ ਇਕ ਧਰਮ ਮੰਦਰ ਵਿਚ ਜਾ ਪੁੱਜਾ। ਉਸ ਦਾ ਖ਼ਿਆਲ ਸੀ ਕਿ ਉਸਦੇ ਵਿਰੋਧੀ ਪਰਮੇਸ਼ਰ ਦੇ ਘਰ ਵਿਚ ਤਾਂ ਉਸ ਉੱਤੇ ਅਤਿਆਚਾਰ ਨਹੀਂ ਕਰਨਗੇ, ਪਰ ਇਨ੍ਹਾਂ ਪਾਪੀ ਆਤਮਾ ਵਾਲੇ ਪੁਰਸ਼ਾਂ ਨੇ ਮੰਦਰ ਨੂੰ ਘੇਰਾ ਪਾ ਲਿਆ ਅਤੇ ਪਾਈਥਾਗੋਰਸ ਤੇ ਉਸ ਦੇ ਚੇਲੇ ਚਾਲੀ ਦਿਨ ਤਕ ਅੰਦਰ ਘਿਰੇ ਰਹੇ। ਇਨ੍ਹਾਂ ਗ਼ਰੀਬਾਂ ਕੋਲ ਨਾ ਕੁਝ ਖਾਣ ਨੂੰ ਸੀ ਨਾ ਪੀਣ ਨੂੰ, ਬਿਨਾ ਅੰਨ-ਪਾਣੀ ਤੋਂ ਸਿਰਫ਼ ਈਸ਼ਵਰ ਵਿਸ਼ਵਾਸ ਅਤੇ ਭਗਤੀ ਦੇ ਆਸਰੇ ਆਪਣੇ ਦਿਨ ਕੱਟਦੇ ਰਹੇ। ਜਦ ਹਕੀਮ ਅਤੇ ਉਸਦੇ ਚੇਲੇ ਮੰਦਰ ਵਿਚੋਂ ਨਾ ਨਿਕਲੇ ਤਾਂ ਬਾਹਰਲੇ ਲੋਕ ਤੰਗ ਆ ਗਏ ਅਤੇ ਉਨ੍ਹਾਂ ਨੇ ਅੱਕ ਕੇ ਮੰਦਰ ਨੂੰ ਅੱਗ ਲਾ ਦਿੱਤੀ ਅਤੇ ਇਸ ਤਰ੍ਹਾਂ ਬੇ-ਰਹਿਮੀ ਅਤੇ ਜ਼ੁਲਮ ਨਾਲ ਇਸ ਮਹਾਂ ਪੁਰਸ਼ ਦਾ ਖ਼ਾਤਮਾ ਕਰ ਦਿੱਤਾ। ਭਾਵੇਂ ਇਸ ਦੀ ਦੇਹ ਜਲ ਕੇ ਸੁਆਹ ਵਿਚ ਰਲ ਗਈ ਪਰ ਇਸਦਾ ਨਾਮ ਅਤੇ ਵਡਿਆਈ ਸਦਾ ਲਈ ਸੰਸਾਰ ਦੇ ਇਤਿਹਾਸ ਵਿਚ ਉਨ੍ਹਾਂ ਚੰਗਿਆੜਿਆਂ ਦੀ ਤਰ੍ਹਾਂ ਚਮਕਦੀ ਰਹੇਗੀ, ਜੋ ਇਸ ਦੇ ਜਲਨ ਸਮੇਂ ਉਡ ਉਡ ਕੇ ਆਕਾਸ਼ ਵੱਲ ਜਾਂਦੇ ਸਨ।

# ਰਾਜਾ ਰਾਮ ਮੋਹਨ ਰਾਏ

ਭਾਰਤਵਰਸ਼ ਅੰਦਰ 'ਸਮਾਜ' ਨਾਮ ਕਰਕੇ ਤਿੰਨ ਛੋਟੀਆਂ ਛੋਟੀਆਂ ਸੰਪ੍ਰਦਾਵਾਂ ਹਨ, ਜਿਨ੍ਹਾਂ ਵਿਚੋਂ ਇਕ ਨੂੰ ਆਰੀਆ ਸਮਾਜ, ਦੂਜੀ ਨੂੰ ਦੇਵ ਸਮਾਜ ਅਤੇ ਤੀਜੀ ਨੂੰ ਬ੍ਰਹਮੂ ਸਮਾਜ ਆਖਦੇ ਹਨ। ਇਨ੍ਹਾਂ ਵਿਚੋਂ ਆਰੀਆ ਸਮਾਜ ਪੰਡਿਤ ਦਇਆ ਨੰਦ ਨੇ, ਦੇਵ ਸਮਾਜ (ਨਾਸਤਕ ਮਤ) ਸ਼ਿਵ ਨਾਰਾਇਣ ਅਗਨੀਹੋਤਰੀ ਨੇ ਅਤੇ ਬ੍ਰਹਮੂ ਸਮਾਜ ਦੀ ਬੁਨਿਆਦ ਰਾਜਾ ਰਾਮ ਮੋਹਨ ਰਾਏ ਨੇ ਰੱਖੀ ਸੀ। ਅਸੀਂ ਇਸ ਪ੍ਰਕਰਣ ਵਿਚ ਰਾਜਾ ਰਾਮ ਮੋਹਨ ਰਾਏ ਦੇ ਜੀਵਨ ਉਪਰ ਸੰਖੇਪ ਚਾਨਣਾ ਪਾ ਰਹੇ ਹਾਂ।

ਰਾਜਾ ਰਾਮ ਮੋਹਨ ਰਾਏ ਦਾ ਜਨਮ 1772 ਈ: ਵਿਚ ਰਾਧਾ ਨਗਰ ਨਾਮੀ ਕਸਬੇ, ਜ਼ਿਲ੍ਹਾ ਹੁਗਲੀ ਵਿਚ ਬ੍ਰਾਹਮਣਾਂ ਦੀ ਬੜੀ ਸ੍ਰੇਸ਼ਟ ਕੁਲ ਵਿਚ ਹੋਇਆ। ਇਹ ਘਰਾਣਾ ਨਾ ਸਿਰਫ਼ ਹਿੰਦੂਆਂ ਦੇ ਧਾਰਮਿਕ ਖ਼ਿਆਲ ਨਾਲ ਹੀ ਉੱਚਾ ਸੀ, ਸਗੋਂ ਇਸਦੇ ਕਈ ਮੈਂਬਰ ਔਰੰਗਜ਼ੇਬ ਦੇ ਸਮੇਂ ਤੋਂ ਲੈ ਕੇ ਨਵਾਬ ਸਰਾਜ-ਉਲ-ਦੌਲਾ ਤਕ ਮੁਸਲਮਾਨੀ ਰਾਜ ਪ੍ਰਬੰਧ ਵਿਚ ਵੱਡਿਆਂ ਵੱਡਿਆਂ ਅਹੁਦਿਆਂ 'ਤੇ ਕੰਮ ਕਰਦੇ ਰਹੇ ਸਨ। ਏਸੇ ਕਰਕੇ ਹੀ ਇਨ੍ਹਾਂ ਦੇ ਖ਼ਾਨਦਾਨ ਵਿਚ 'ਰਾਜਾ' ਦਾ ਖ਼ਿਤਾਬ ਚਲਿਆ ਆਉਂਦਾ ਸੀ। ਜਿਸ ਸਾਲ ਰਾਮ ਮੋਹਨ ਦਾ ਜਨਮ ਹੋਇਆ, ਉਹ ਸਾਲ ਭਾਰਤਵਰਸ਼ ਦੇ ਇਤਿਹਾਸ ਵਿਚ ਖ਼ਾਸ ਵਰਣਨਯੋਗ ਹੈ। ਉਸੇ ਸਾਲ ਹੀ ਲਾਰਡ ਵਾਰਨ ਹੇਸਟਿੰਗਜ਼ ਹਿੰਦੁਸਤਾਨ ਦਾ ਪਹਿਲਾ ਗਵਰਨਰ ਜਨਰਲ ਬਣਿਆ ਅਤੇ ਕਲਕੱਤੇ ਵਿਚ ਦੀਵਾਨੀ ਅਦਾਲਤ ਦਾ ਸਦਰ ਵੀ ਓਦੋਂ ਹੀ ਕਾਇਮ ਹੋਇਆ ਸੀ। ਨਵਾਬ ਬੰਗਾਲੇ ਦਾ ਵਜ਼ੀਫ਼ਾ ਅੱਧਾ ਕੀਤਾ ਗਿਆ ਅਤੇ ਸ਼ਹਿਨਸ਼ਾਹ ਦਿੱਲੀ ਨੂੰ ਜੋ ਰਕਮ ਬੰਗਾਲ ਦੇ ਖ਼ਜ਼ਾਨੇ ਵਿਚੋਂ ਖ਼ਿਰਾਜ ਦੇ ਤੌਰ 'ਤੇ ਦਿੱਤੀ ਜਾਂਦੀ ਸੀ, ਸਦਾ ਲਈ ਬੰਦ ਕਰ ਦਿੱਤੀ ਗਈ।

ਰਾਮ ਮੋਹਨ ਰਾਏ ਦੇ ਪਿਤਾ ਦਾ ਨਾਮ ਕਾਂਤ ਰਾਏ ਸੀ ਅਤੇ ਮਾਤਾ ਦਾ ਨਾਮ ਤਾਰਾ ਦੇਵੀ; ਪਰ ਉਹ ਘਰ ਵਿਚ ਫੂਲ ਠਕੁਰਾਣੀ ਕਰਕੇ ਸੱਦੀ ਜਾਂਦੀ ਸੀ। ਉਹ ਕਿਤਨੇ ਸੁਭਾਗੇ ਮਾਪੇ ਸਨ, ਜਿਨ੍ਹਾਂ ਦੇ ਘਰ ਅਜਿਹਾ ਪੁੱਤਰ ਪੈਦਾ ਹੋਇਆ, ਜਿਸਨੇ ਆਪਣੇ ਸਦਾਚਾਰ ਅਤੇ ਪ੍ਰੇਮਾ-ਭਾਵ ਨਾਲ ਬੇਅੰਤ ਲੋਕਾਂ ਨੂੰ ਆਪਣੇ ਵੱਲ ਖਿੱਚ ਲਿਆ। ਅੱਜ ਭਾਰਤਵਰਸ਼ ਵਿਚ ਆਮ ਕਰਕੇ ਅਤੇ ਬੰਗਾਲ ਵਿਚ ਵਿਸ਼ੇਸ਼ ਕਰਕੇ ਉਸ ਦਾ ਨਾਮ ਬੜੇ ਸਤਿਕਾਰ ਨਾਲ ਲਿਆ ਜਾਂਦਾ ਹੈ। ਛੋਟੀ ਉਮਰ ਵਿਚ ਹੀ ਇਸ ਦੀ ਮਾਤਾ ਫੂਲ ਠਕੁਰਾਣੀ ਗੁਜ਼ਰ ਗਈ ਤੇ ਇਹ ਮਾਂ ਮਹਿੱਟਰ ਹੋ ਗਿਆ। ਜਦ ਰਾਮ ਮੋਹਨ ਰਾਏ ਕੁਝ ਸੰਭਲਿਆ ਤਾਂ ਉਸ ਦੇ ਪਿਤਾ ਨੇ ਉਸ ਨੂੰ ਵਿੱਦਿਆ ਪੜ੍ਹਾਉਣ

ਦਾ ਫ਼ਿਕਰ ਕੀਤਾ। ਉਨ੍ਹਾਂ ਦਿਨਾਂ ਵਿਚ ਸਰਕਾਰੀ ਦਰਬਾਰ ਦੀ ਜ਼ਬਾਨ ਵਿਸ਼ੇਸ਼ ਕਰਕੇ ਫ਼ਾਰਸੀ ਸੀ, ਇਸ ਲਈ ਕਾਂਤ ਰਾਏ ਨੇ ਆਪਣੇ ਪੁੱਤਰ ਨੂੰ ਨੌਂ ਬਰਸ ਦੀ ਉਮਰ ਵਿਚ ਹੀ ਅਰਬੀ ਤੇ ਫ਼ਾਰਸੀ ਪੜ੍ਹਨ ਲਈ ਬਿਠਾਲ ਦਿੱਤਾ। ਕਹਿੰਦੇ ਹਨ ਕਿ ਮੋਹਨ ਰਾਏ ਨੇ ਫ਼ਾਰਸੀ ਵਿੱਦਿਆ ਆਜ਼ੀਮਾਬਾਦ ਵਿਚ, ਜਿਹੜਾ ਕਿ ਉਸ ਵੇਲੇ ਇਸ ਵਿੱਦਿਆ ਦਾ ਕੇਂਦਰ ਸੀ, ਸਿੱਖੀ ਅਤੇ ਥੋੜ੍ਹੇ ਹੀ ਸਮੇਂ ਵਿਚ ਕੁਦਰਤੀ ਚਤੁਰਤਾ ਅਤੇ ਯਾਦ ਸ਼ਕਤੀ ਦੇ ਬਲ ਨਾਲ ਉਸਨੇ ਗਣਿਤ ਵਿੱਦਿਆ ਅਤੇ ਫ਼ਲਸਫ਼ੇ ਦੀਆਂ ਕਿਤਾਬਾਂ ਬੜੀ ਚੰਗੀ ਤਰ੍ਹਾਂ ਖ਼ਤਮ ਕਰ ਲਈਆਂ। ਏਥੇ ਹੀ ਇਸਨੇ ਕੁਰਾਨ ਅਤੇ ਅਰਬੀ ਦੀਆਂ ਹੋਰ ਪੁਸਤਕਾਂ ਵੀ ਪੜ੍ਹੀਆਂ। ਭਾਵੇਂ ਉਸ ਨੂੰ ਅਰਬੀ ਅਤੇ ਫ਼ਾਰਸੀ ਦੀ ਵਿਸ਼ੇਸ਼ ਵਿੱਦਿਆ ਦਾ ਜਾਣੂੰ ਹੋਣ ਕਰਕੇ ਇਨ੍ਹਾਂ ਜ਼ਬਾਨਾਂ ਦੀਆਂ ਪੁਸਤਕਾਂ ਨਾਲ ਬੜਾ ਪਿਆਰ ਸੀ ਪਰ ਖ਼ਾਸ ਕਰਕੇ ਉਹ ਸੂਫ਼ਿਆਨਾ ਖ਼ਿਆਲਾਂ ਦੀਆਂ ਪੁਸਤਕਾਂ ਨੂੰ ਜ਼ਿਆਦਾ ਧਿਆਨ ਨਾਲ ਪੜ੍ਹਦਾ ਸੀ। ਦੀਵਾਨ ਹਾਫ਼ਿਜ਼ ਅਤੇ ਮਸਨਵੀ ਮੌਲਾਨਾ ਰੂਮ ਨਾਲ ਉਸਦਾ ਇਤਨਾ ਪਿਆਰ ਸੀ ਕਿ ਇਨ੍ਹਾਂ ਦੇ ਕਈ ਭਾਗ ਉਸਨੂੰ ਜ਼ਬਾਨੀ ਕੰਠ ਸਨ ਅਤੇ ਉਹ ਆਪਣੇ ਪ੍ਰਚਾਰ ਵਿਚ ਇਨ੍ਹਾਂ ਦੇ ਬੜੇ ਪ੍ਰਮਾਣ ਦਿਆ ਕਰਦਾ ਸੀ। ਫ਼ਾਰਸੀ ਜ਼ਬਾਨ ਦੀ ਉਸਨੂੰ ਇਤਨੀ ਵਾਕਫ਼ੀਅਤ ਸੀ ਕਿ ਉਸਨੇ ਇਸ ਜ਼ਬਾਨ ਵਿਚ ਕਲਕੱਤੇ ਵਿਚੋਂ ਇਕ ਅਖ਼ਬਾਰ ਜਾਰੀ ਕੀਤਾ। ਅਰਬੀ ਅਤੇ ਫ਼ਾਰਸੀ ਦੀ ਵਿੱਦਿਆ ਪੜ੍ਹਨ ਮਗਰੋਂ ਕਾਂਤ ਰਾਏ ਨੇ ਆਪਣੇ ਪੁੱਤਰ ਨੂੰ ਨਿਜ ਧਰਮ ਦੀ ਵਿੱਦਿਆ ਸੰਸਕ੍ਰਿਤ ਪੜ੍ਹਨ ਲਈ ਕਾਸ਼ੀ ਭੇਜਿਆ, ਜਿਸ ਦੀ ਕਿ ਸੰਸਕ੍ਰਿਤ ਵਿੱਦਿਆ ਦਾ ਕੇਂਦਰ ਹੋਣ ਕਰਕੇ ਸਾਰੇ ਸੰਸਾਰ ਵਿਚ ਉੱਘੀ ਥਾਂ ਹੈ। ਇਸ ਵੇਲੇ ਮੋਹਨ ਰਾਏ ਦੀ ਉਮਰ ਬਾਰਾਂ ਸਾਲ ਦੀ ਸੀ। ਚਾਰ ਸਾਲ ਵਿਚ ਉਸ ਨੇ ਹਿੰਦੂ ਸ਼ਾਸਤ੍ਰ ਅਤੇ ਉਪਨਿਸ਼ਦਾਂ ਦਾ ਪੂਰਨ ਗਿਆਨ ਹਾਸਲ ਕਰ ਲਿਆ। ਫ਼ਾਰਸੀ ਵਿਚ ਸੂਫ਼ੀਆਂ ਦੀਆਂ ਕਿਤਾਬਾਂ ਅਤੇ ਸੰਸਕ੍ਰਿਤ ਵਿਚ ਉਪਨਿਸ਼ਦਾਂ ਅਤੇ ਵੇਦਾਂਤ ਸ਼ਾਸਤ੍ਰ ਆਦਿਕ ਪੜ੍ਹਨ ਦਾ ਇਹ ਫਲ ਹੋਇਆ ਕਿ ਉਸ ਦਾ ਮਨ ਕਰਮ-ਕਾਂਡ ਦੇ ਮਤ ਵਿਚੋਂ ਨਿਕਲ ਕੇ ਸਮਦਰਸ਼ਤਾ ਦੇ ਖੁੱਲ੍ਹੇ ਆਕਾਸ਼ ਵਿਚ ਉਡਣ ਲੱਗਾ। ਉਹ ਮਨੁੱਖ ਜਾਤੀ ਵਿਚ ਮਤ ਮਤਾਂਤਰਾਂ ਦੀ ਵੰਡ ਦੇ ਵਿਰੁੱਧ ਹੋ ਗਿਆ ਅਤੇ ਸਾਰੀ ਮਨੁੱਖ ਜਾਤੀ ਨੂੰ ਇੱਕੋ ਹੀ ਦਾਇਰੇ ਵਿਚ ਇਕੱਠਾ ਕਰਨ ਦਾ ਖ਼ਿਆਲ ਉਸਦੇ ਅੰਦਰ ਦਾਖ਼ਲ ਹੋ ਗਿਆ। ਉਸ ਨੇ ਇਨ੍ਹਾਂ ਦਿਨਾਂ ਵਿਚ ਹੀ ਬੁੱਤ-ਪੂਜਾ ਦੇ ਵਿਰੁੱਧ ਇਕ ਪੁਸਤਕ ਲਿਖੀ, ਜਿਸ ਤੋਂ ਪੁਰਾਣਿਕ ਮਤ ਵਾਲੇ ਹਿੰਦੂਆਂ ਵਿਚ ਬੜਾ ਰੌਲਾ ਮਚਿਆ ਅਤੇ ਉਨ੍ਹਾਂ ਨੇ ਇਸ ਨੂੰ ਆਪਣੀ ਬਰਾਦਰੀ ਵਿਚੋਂ ਖ਼ਾਰਜ ਕਰਨ ਦੀ ਧਮਕੀ ਦਿੱਤੀ ਪਰ ਮੋਹਨ ਰਾਏ ਨੇ ਕੋਈ ਪਰਵਾਹ ਨਾ ਕੀਤੀ। ਉਸਦੇ ਮਨ ਵਿਚ ਸਾਰੇ ਮਜ਼ਹਬਾਂ ਦਾ ਗਿਆਨ ਹਾਸਲ ਕਰਨ ਦਾ ਬੜਾ ਸ਼ੌਕ ਸੀ, ਅਤੇ ਏਸੇ ਹੀ ਧੁਨ ਵਿਚ ਉਸਨੇ ਭਾਰਤਵਰਸ਼ ਤੋਂ ਬਾਹਰ ਹੋਰ ਕਈ ਦੇਸ਼ਾਂ ਦੇ ਚੱਕਰ ਕੱਢੇ। ਬਹੁਤ ਸਾਰਾ ਭ੍ਰਮਣ ਕਰਨ ਪਿੱਛੋਂ ਉਸਨੇ ਹਿਮਾਲਾ ਪਰਬਤ ਦੇ ਕਠਿਨ ਅਤੇ ਲੰਬੇ ਪੈਂਡੇ ਨੂੰ ਮੁਕਾਂਦਿਆਂ ਹੋਇਆਂ ਬੁੱਧ ਮਤ ਦੀ ਖੋਜ ਕਰਨ ਲਈ ਤਿੱਬਤ ਵਿਚ ਪੁੱਜਣ ਦਾ ਇਰਾਦਾ ਕੀਤਾ ਅਤੇ ਉਸਨੂੰ ਇਸ ਸ਼ੁਭ ਮਨੋਰਥ ਵਿਚ ਸਫਲਤਾ ਵੀ ਹੋਈ। ਇਹ ਪੈਂਡਾ ਜਿਤਨਾ ਕਠਿਨ ਹੈ ਅਤੇ ਇਸ ਦੇ ਰਸਤੇ ਵਿਚ ਜੋ ਜੋ ਔਕੜਾਂ ਆਉਂਦੀਆਂ ਹਨ, ਉਹ ਵੱਡੇ

ਵੱਡੇ ਧਨੀਆਂ ਅਤੇ ਸੂਰਮਿਆਂ ਦਾ ਵੀ ਮੂੰਹ ਮੋੜ ਦਿੰਦੀਆਂ ਹਨ। ਕਹਿੰਦੇ ਹਨ ਕਿ ਇਸ ਤੋਂ ਪਹਿਲਾਂ ਬਖ਼ਤਿਆਰ ਖ਼ਿਲਜੀ ਅਤੇ ਕਰਨਲ ਯੰਗ ਹਸਬੈਂਡ ਵੀ ਏਸੇ ਰਸਤੇ ਤਿੱਬਤ ਪੁੱਜੇ ਸਨ, ਪਰ ਉਨ੍ਹਾਂ ਕੋਲ ਸਫ਼ਰ ਦੇ ਬੜੇ ਸਾਮਾਨ ਅਤੇ ਰਾਹ ਵਿਚ ਹਰ ਪ੍ਰਕਾਰ ਦੀ ਸਹੂਲਤ ਲਈ ਨੌਕਰ ਚਾਕਰ ਸਨ। ਪਰ ਇਹ ਇਕੱਲਾ ਗ਼ਰੀਬ ਬ੍ਰਾਹਮਣ, ਫ਼ਕੀਰਾਨਾ ਵੇਸ ਵਿਚ ਨਿਰੀ ਧਾਰਮਿਕ ਧੁਨ ਵਿਚ ਹੀ ਮਸਤ ਜਾ ਰਿਹਾ ਸੀ। ਇਨ੍ਹਾਂ ਸਾਰੀਆਂ ਔਕੜਾਂ ਨੂੰ ਝਾਗ ਕੇ ਜਦ ਮੋਹਨ ਰਾਏ ਤਿੱਬਤ ਪੁੱਜਾ, ਅਤੇ ਬੁੱਧ ਮਤ ਦੀ ਖੋਜ ਸ਼ੁਰੂ ਕੀਤੀ ਤਾਂ ਉਸ ਨੂੰ ਪਤਾ ਲੱਗਾ ਕਿ ਉਥੋਂ ਦੇ ਬੋਧੀ ਨਾਸਤਕ ਹਨ ਅਤੇ ਉਥੋਂ ਦੇ ਇਕ ਮੰਦਰ ਦੇ ਮਹੰਤ ਲਾਮਾ ਗੁਰੂ ਨੂੰ ਹੀ ਪਰਮੇਸ਼ਰ ਸਮਝਦੇ ਹਨ; ਉਨ੍ਹਾਂ ਦਾ ਵਿਸ਼ਵਾਸ ਹੈ ਕਿ ਲਾਮਾ ਗੁਰੂ ਕਦੀ ਨਹੀਂ ਮਰਦਾ, ਨਿਰਾ ਚੋਲਾ ਹੀ ਬਦਲਦਾ ਹੈ ਅਤੇ ਉਸ ਦੇ ਮਰ ਜਾਣ ਮਗਰੋਂ ਕਿਸੇ ਅਜਿਹੇ ਚੇਲੇ ਨੂੰ, ਜਿਹੜਾ ਕਿ ਗੁਰੂ ਵਾਲੇ ਗੁਣ ਕਰਮ ਅਤੇ ਸੁਭਾਵ ਰੱਖਦਾ ਹੋਵੇ, ਉਸ ਦੀ ਥਾਂ ਅਸਥਾਪਨ ਕਰ ਦਿੰਦੇ ਹਨ। ਇਸ ਕਿਸਮ ਦੇ ਧਰਮ ਨੂੰ ਦੇਖ ਕੇ ਮੋਹਨ ਰਾਏ ਦਾ ਚਿੱਤ ਬੜਾ ਖੱਟਾ ਹੋਇਆ, ਕਿਉਂਕਿ ਪਹਿਲਾਂ ਤਾਂ ਉਸ ਨੂੰ ਰਾਹ ਵਿਚ ਬੜੇ ਬੜੇ ਦੁਖ ਅਤੇ ਕਸ਼ਟ ਸਹਾਰਨੇ ਪਏ ਅਤੇ ਫਿਰ ਅੱਗੇ ਜਾ ਕੇ ਉਨ੍ਹਾਂ ਲੋਕਾਂ ਨੂੰ ਦੇਖਣਾ ਪਿਆ ਜੋ ਈਸ਼ਵਰ ਉੱਤੇ ਵੀ ਵਿਸ਼ਵਾਸ ਨਹੀਂ ਰੱਖਦੇ ਸਨ। ਪ੍ਰੇਮਾ-ਭਗਤੀ ਦੇ ਨਿਰਮਲ ਜਲ ਨਾਲ ਭਰੇ ਹੋਏ ਚਸ਼ਮੇ ਦੀ ਥਾਂ ਨਾਸਤਕਤਾ ਦੀ ਸੁੱਕੀ ਖੱਡ ਨਜ਼ਰ ਆਈ ਤਾਂ ਇਸ ਧਰਮ ਦੇ ਪਿਆਸੇ ਨੂੰ ਹੋਰ ਵੀ ਦੁਖ ਪ੍ਰਤੀਤ ਹੋਇਆ। ਚਾਰ ਸਾਲ ਇਸ ਤਰ੍ਹਾਂ ਫਿਰਨ ਮਗਰੋਂ ਉਹ ਆਪਣੇ ਦੇਸ਼ ਬੰਗਾਲ ਵਿਚ ਮੁੜ ਆਇਆ ਤੇ ਖ਼ਿਆਲ ਕੀਤਾ ਕਿ ਵਿਦੇਸ਼ ਦੇ ਰਾਜ ਧਰਮ ਅਰਥਾਤ ਈਸਾਈ ਮਤ ਦੀ ਖੋਜ ਕਰੇ। ਇਸੇ ਇੱਛਾ ਅਧੀਨ ਹੀ ਉਸ ਨੇ ਬਾਈ ਸਾਲ ਦੀ ਉਮਰ ਵਿਚ ਅੰਗਰੇਜ਼ੀ ਪੜ੍ਹਨੀ ਸ਼ੁਰੂ ਕੀਤੀ ਅਤੇ ਸ੍ਰੀ ਰਾਮਪੁਰ ਦੇ ਉੱਘੇ ਪਾਦਰੀ ਕੇਰੀ ਵਾਰਡ ਅਤੇ ਮਾਰਸ਼ਮੈਨ ਨੂੰ ਮਿਲਿਆ। ਇਨ੍ਹਾਂ ਦੋਹਾਂ ਭਲੇ ਪੁਰਖਾਂ ਨੇ ਉਸ ਨੂੰ ਈਸਾਈ ਮਤ ਦੀ ਖੋਜ ਵਿਚ ਬੜੀ ਸਹਾਇਤਾ ਦਿੱਤੀ। ਉਸ ਨੇ ਇੰਜੀਲ ਨੂੰ ਅੰਗਰੇਜ਼ੀ ਜ਼ਬਾਨ ਵਿਚ ਆਦਿ ਤੋਂ ਅੰਤ ਤਕ ਦੇਖਿਆ, ਪਰ ਟੀਕਿਆਂ ਨਾਲ ਤਸੱਲੀ ਨਾ ਪਾ ਕੇ, ਮੂਲ ਇਬਰਾਨੀ ਬੋਲੀ ਵਿਚ ਪੜ੍ਹਨ ਲਈ ਇਕ ਯਹੂਦੀ ਨੂੰ ਨੌਕਰ ਰੱਖ ਲਿਆ। ਚੂੰਕਿ ਇਬਰਾਨੀ ਤੇ ਅਰਬੀ ਕੁਝ ਮਿਲਦੀਆਂ ਜੁਲਦੀਆਂ ਬੋਲੀਆਂ ਹਨ, ਅਤੇ ਮੋਹਨ ਰਾਏ ਅਰਬੀ ਦਾ ਚੰਗਾ ਜਾਣੂ ਸੀ, ਇਸ ਲਈ ਉਸਨੇ ਛੇਆਂ ਮਹੀਨਿਆਂ ਵਿਚ ਹੀ ਇਬਰਾਨੀ ਸਿੱਖ ਲਈ ਅਤੇ ਇਸ ਮਤ ਦੀ ਹੋਰ ਵਾਕਫ਼ੀਅਤ ਹਾਸਲ ਕਰਨ ਲਈ ਉਸ ਨੇ ਰੈਵਰੈਂਡ ਵਿਲੀਅਮ ਐਡਮ ਨਾਲ ਮਿਲਾਪ ਪੈਦਾ ਕੀਤਾ। ਦੋਹਾਂ ਦੀ ਗੂੜ੍ਹੀ ਮਿੱਤਰਤਾ ਹੋ ਗਈ। ਏਹ ਹਮੇਸ਼ਾ ਧਾਰਮਿਕ ਵਿਚਾਰਾਂ ਉੱਤੇ ਚਰਚਾ ਕਰਦੇ ਰਹਿੰਦੇ ਸਨ। ਮੋਹਨ ਰਾਏ ਦੀਆਂ ਪ੍ਰਬਲ ਯੁਕਤੀਆਂ ਤੇ ਵਿਸ਼ੇਸ਼ ਵਿਚਾਰਾਂ ਦਾ ਇਹ ਫਲ ਹੋਇਆ ਕਿ ਵਿਲੀਅਮ ਐਡਮ ਨੇ ਪਾਦਰੀ ਦੀ ਨੌਕਰੀ ਛੱਡ ਦਿੱਤੀ ਅਤੇ ਈਸਾਈ ਮਤ ਦੀ ਤਸਲੀਸ (ਈਸਾ, ਰੂਹ-ਉਲ-ਕੁਦਸ ਤੇ ਬਾਪ—ਤਿੰਨਾਂ ਨੂੰ ਮਿਲਾ ਕੇ ਪਰਮੇਸ਼ਰ ਮੰਨਣਾ) ਤੋਂ ਇਨਕਾਰ ਕਰ ਕੇ ਈਸ਼ਵਰ ਏਕਤਾ ਦਾ ਉਪਾਸ਼ਕ ਹੋ ਗਿਆ। ਇਸ ਪਾਦਰੀ ਦੇ ਈਸਾਈ ਮਤ ਤਿਆਗਣ ਨਾਲ ਮਿਸ਼ਨ ਵਿਚ ਬੜਾ ਰੌਲਾ ਮਚਿਆ। ਪਰ ਵਿਲੀਅਮ ਐਡਮ ਨੇ

ਸੱਚਾਈ 'ਤੇ ਦ੍ਰਿੜ੍ਹ ਵਿਸ਼ਵਾਸ ਰੱਖਿਆ ਅਤੇ ਦ੍ਵੈਤਵਾਦੀਆਂ ਦੀ ਕੋਈ ਪ੍ਰਵਾਹ ਨਾ ਕੀਤੀ। 1814 ਈਸਵੀ ਵਿਚ ਜਦ ਉਸ ਦੀ ਉਮਰ ਚਾਲੀ ਸਾਲਾਂ ਦੀ ਸੀ, ਮੋਹਨ ਰਾਏ ਨੇ ਆਪਣੇ ਨਵੇਂ ਮਤ ਦਾ ਅਸਲੀ ਸਰੂਪ ਬਣਾ ਕੇ ਪ੍ਰਚਾਰ ਸ਼ੁਰੂ ਕੀਤਾ। ਉਸਨੇ ਕਲਕੱਤੇ ਤੋਂ ਥੋੜ੍ਹੀ ਦੂਰ ਰਘੁਨਾਥਪੁਰੇ ਦੇ ਮਸਾਣਾਂ ਵਿਚ ਰਹਿਣਾ ਸ਼ੁਰੂ ਕਰ ਦਿੱਤਾ, ਆਪਣੇ ਮਕਾਨ ਦੇ ਸਾਹਮਣੇ ਈਸ਼ਵਰ ਦੀ ਉਪਾਸ਼ਨਾ ਲਈ ਇਕ ਥੜ੍ਹਾ ਬਣਾਇਆ ਅਤੇ ਉਸ ਦੇ ਚਾਰੇ ਬੰਨੇ ਉਪਨਿਸ਼ਦਾਂ ਵਿਚੋਂ ਇਹ ਦੋ ਮੰਤ੍ਰ ਪੱਥਰਾਂ 'ਤੇ ਉਕਰਵਾ ਕੇ ਲਗਵਾ ਦਿੱਤੇ—(1) ਓਮ ਤਤਸਤ, (2) ਏਕ ਮਯੋ ਅਦਵੈਤਮੰ। ਮੋਹਨ ਰਾਏ ਇਸ ਥੜ੍ਹੇ ਉੱਤੇ ਦਿਹਾੜੀ ਵਿਚ ਤਿੰਨ ਵਾਰੀ ਬੰਦਗੀ ਕਰਿਆ ਕਰਦਾ ਸੀ। ਉਹ ਆਪਣੇ ਘਰੋਂ ਕਲਕੱਤੇ ਨੂੰ ਜਾਣ ਲੱਗਿਆਂ ਅਤੇ ਵਾਪਸੀ 'ਤੇ ਵੀ ਇਸ ਥੜ੍ਹੇ ਦੀ ਇਕ ਇਕ ਪਰਕਰਮਾ ਕਰ ਲਿਆ ਕਰਦਾ ਸੀ। ਇਕ ਦਿਨ ਉਸ ਦੀ ਇਸਤਰੀ ਉਮਾ ਦੇਵੀ ਨੇ ਇਸ ਥੜ੍ਹੇ ਨੂੰ ਵੇਖ ਕੇ ਪੁੱਛਿਆ ਕਿ ਦੁਨੀਆ ਵਿਚ ਕਿਹੜਾ ਮਤ ਵਿਸ਼ੇਸ਼ ਹੈ? ਤਾਂ ਇਸ ਨੇ ਉੱਤਰ ਦਿੱਤਾ ਕਿ ਗਊਆਂ ਕਈ ਰੰਗਾਂ ਦੀਆਂ ਹੁੰਦੀਆਂ ਹਨ ਪਰ ਦੁੱਧ ਸਭ ਦਾ ਚਿੱਟਾ ਹੀ ਹੁੰਦਾ ਹੈ, ਰੰਗਾਂ ਦੇ ਅੱਡੋ ਅੱਡ ਹੋਣ ਕਰਕੇ ਦੁੱਧ ਵਿਚ ਕੋਈ ਫ਼ਰਕ ਨਹੀਂ ਪੈਂਦਾ; ਇਸੇ ਤਰ੍ਹਾਂ ਅੱਡੋ ਅੱਡ ਧਾਰਮਿਕ ਆਗੂਆਂ ਨੇ ਅੱਡੋ ਅੱਡ ਪੰਥ ਚਲਾਏ ਹਨ, ਪਰ ਨਿਸ਼ਾਨਾ ਸਭ ਦਾ ਇਕ ਹੀ ਹੈ ਅਤੇ ਉਹ ਨਿਸ਼ਾਨਾ ਪਰਸਪਰ ਪਿਆਰ, ਸੱਚ ਅਤੇ ਈਸ਼ਵਰ ਭਗਤੀ ਹੀ ਹੈ। ਰਘੁਨਾਥਪੁਰੇ ਨੂੰ ਛੱਡ ਕੇ ਉਹ ਪੱਕੇ ਤੌਰ 'ਤੇ ਕਲਕੱਤੇ ਆ ਵੱਸੇ। ਚੀਤਪੁਰ ਰੋਡ ਨਾਮੀ ਸੜਕ ਦੇ ਕੋਲ ਇਕ ਭੋਂ ਦਾ ਟੁਕੜਾ ਖ਼ਰੀਦਿਆ ਅਤੇ ਉਸ ਉੱਤੇ ਹੀ ਸਾਂਝਾ ਧਾਰਮਿਕ ਮੰਦਰ ਬਣਾਉਣ ਦੀ ਸਲਾਹ ਕੀਤੀ। ਇਸ ਮੰਦਰ ਦੀ ਚੱਠ 23 ਜਨਵਰੀ ਸੰਨ 1823 ਨੂੰ ਕੀਤੀ। ਏਸੇ ਕਰਕੇ ਹੀ ਇਹ ਦਿਨ ਬ੍ਰਹਮੂ ਸਮਾਜੀਆਂ ਵਿਚ ਇਕ ਪੁਰਬ ਵਜੋਂ ਮਨਾਇਆ ਜਾਂਦਾ ਹੈ। ਇਸ ਮੰਦਰ ਦੀ ਨੀਂਹ ਧਰਨ ਸਮੇਂ ਮੋਹਨ ਰਾਏ ਨੇ ਇਕ ਆਮ ਇਸ਼ਤਿਹਾਰ ਕੱਢਿਆ ਕਿ ਸਭ ਮਜ਼ਹਬ ਅਤੇ ਸੰਪਰਦਾਵਾਂ ਦੇ ਲੋਕ ਇਕ ਹੀ ਰੱਬ ਨੂੰ ਮੰਨਦੇ ਹਨ, ਤਾਂ ਤੇ ਉਨ੍ਹਾਂ ਵਿਚ ਭ੍ਰਾਤਰੀ-ਭਾਵ ਹੋਣਾ ਚਾਹੀਦਾ ਹੈ, ਜਾਤੀ ਭੇਦ ਤੇ ਮਜ਼ਹਬ ਭੇਦ ਦੀ ਵੰਡ ਨਹੀਂ ਹੋਣੀ ਚਾਹੀਦੀ; ਮੈਂ ਜੋ ਮੰਦਰ ਬਣਾਉਣ ਜਾ ਰਿਹਾ ਹਾਂ, ਇਸ ਵਿਚ ਹਰ ਪ੍ਰਾਣੀ ਮਾਤਰ ਨੂੰ ਆਗਿਆ ਹੈ ਕਿ ਉਹ ਆ ਕੇ ਈਸ਼ਵਰ ਦੀ ਭਗਤੀ ਕਰੇ, ਭਾਵੇਂ ਉਹ ਹਿੰਦੂ, ਮੁਸਲਮਾਨ, ਈਸਾਈ, ਯਹੂਦੀ, ਬ੍ਰਾਹਮਣ ਜਾਂ ਚੰਡਾਲ ਕੋਈ ਵੀ ਹੋਵੇ। ਸਾਰੇ ਲੋਕਾਂ ਨੇ ਇਸ ਗੱਲ ਨੂੰ ਸੁਣ ਕੇ ਥੋੜ੍ਹੇ ਸਮਝਦਾਰ ਬੰਦਿਆਂ ਤੋਂ ਬਿਨਾਂ, ਉਸ ਨੂੰ ਭ੍ਰਿਸ਼ਟ, ਕੁਰਾਹੀਆ ਅਤੇ ਨਰਕੀ ਕਹਿਣਾ ਆਰੰਭ ਕਰ ਦਿੱਤਾ। ਪਰ ਉਸ ਨੇ ਲੋਕਾਂ ਦੀ ਮਿਥਿਆ ਆਵਾਜ਼ ਦੀ ਕੋਈ ਪ੍ਰਵਾਹ ਨਾ ਕੀਤੀ। ਉਹ ਬੁੱਤ-ਪੂਜਾ, ਸਤੀ ਅਤੇ ਕਾਸ਼ੀ-ਕਲਵੱਤਰ ਆਦਿਕ ਮਿਥਿਆ ਅਤੇ ਜ਼ਾਲਮਾਨਾ ਰਸਮਾਂ ਦੀ ਸਦਾ ਵਿਰੋਧਤਾ ਕਰਦਾ ਰਿਹਾ। ਜਿਥੇ ਮੋਹਨ ਰਾਏ ਧਾਰਮਿਕ ਰਸਮਾਂ ਦਾ ਸੁਧਾਰ ਕਰਨਾ ਚਾਹੁੰਦਾ ਸੀ, ਉਥੇ ਉਹ ਮੁਲਕ ਦੇ ਰਾਜਨੀਤਿਕ ਪਹਿਲੂ ਵੱਲੋਂ ਭੀ ਬੇਖ਼ਬਰ ਨਹੀਂ ਸੀ, ਭਾਵੇਂ ਉਦੋਂ ਤਕ ਕਾਫ਼ੀ ਕੁਝ ਕੰਪਨੀ ਸਰਕਾਰ ਦੇ ਤਹਿਤ ਹੋ ਗਿਆ ਸੀ, ਪਰ ਫਿਰ ਵੀ ਬੰਗਾਲ ਵਿਚ ਅਜੇ ਨਵਾਬ ਦਾ ਉਸੇ ਤਰ੍ਹਾਂ ਹੀ ਆਦਰ ਤੇ ਸਤਿਕਾਰ ਸੀ। ਦਿੱਲੀ ਵਿਚ ਮੁਗ਼ਲਾਂ

ਦਾ ਦੀਵਾ ਬੁਝਣ ਦੇ ਲਾਗੇ ਪੁੱਜਾ ਹੋਇਆ ਸੀ ਅਤੇ ਪੰਜਾਬ ਵਿਚ ਵਿਰੋਧੀ ਸ਼ਕਤੀਆਂ ਆਪਸ ਵਿਚ ਲੜ ਰਹੀਆਂ ਸਨ। ਦੂਸਰੇ ਪਾਸੇ ਫ਼ਰੰਗੀਆਂ ਦੀਆਂ ਅੱਡੋ ਅੱਡ ਸ਼੍ਰੇਣੀਆਂ—ਫ਼ਰੈਂਚ, ਡੱਚ ਅਤੇ ਅੰਗਰੇਜ਼ ਆਪਣੇ ਆਪਣੇ ਜਤਨਾਂ ਵਿਚ ਲੱਗੀਆਂ ਹੋਈਆਂ ਸਨ। ਮੋਹਨ ਰਾਏ ਦੇ ਦਿਲ ਵਿਚ ਖ਼ਿਆਲ ਸੀ ਕਿ ਉਹ ਕਿਸੇ ਤਰ੍ਹਾਂ ਇੰਗਲਿਸਤਾਨ ਜਾਵੇ ਅਤੇ ਆਪਣੇ ਰਾਜ ਦੇ ਮੂਲ ਦੀ ਨੀਤੀ ਦਾ ਪਤਾ ਕਰੇ। ਓਧਰ ਕਿਸੇ ਕਾਰਣ ਨਾਲ ਦਿੱਲੀ ਦੇ ਬਾਦਸ਼ਾਹ ਅਕਬਰ ਨੂੰ ਕੰਪਨੀ ਦੇ ਵਿਰੁੱਧ ਕੁਝ ਸ਼ਿਕਾਇਤ ਸੀ ਅਤੇ ਉਹ ਇੰਗਲਿਸਤਾਨ ਦੇ ਬਾਦਸ਼ਾਹ ਅੱਗੇ ਆਪਣੀ ਅਪੀਲ ਕਰਨੀ ਚਾਹੁੰਦਾ ਸੀ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਉਸਨੇ ਰਾਜਾ ਰਾਮ ਮੋਹਨ ਰਾਏ ਨੂੰ ਚੁਣਿਆ ਅਤੇ ਆਪਣਾ ਵਕੀਲ ਬਣਾ ਕੇ ਤੇ ਸਫ਼ਰ ਦਾ ਸਾਰਾ ਖ਼ਰਚ ਆਪਣੇ ਜ਼ਿੰਮੇ ਲੈ ਕੇ ਵਲਾਇਤ ਨੂੰ ਤੋਰ ਦਿੱਤਾ। ਭਾਵੇਂ ਈਸਟ ਇੰਡੀਆ ਕੰਪਨੀ ਨੇ ਉਸਦੇ ਰਾਜਾ ਦੇ ਖ਼ਿਤਾਬ ਅਤੇ ਬਾਦਸ਼ਾਹ ਦੀ ਵਕਾਲਤ ਉੱਤੇ ਬੜਾ ਇਤਰਾਜ਼ ਕੀਤਾ ਪਰ ਇੰਗਲਿਸਤਾਨ ਦੇ ਰਾਜ ਪ੍ਰਬੰਧ ਨੇ ਉਸਦਾ ਖ਼ਿਤਾਬ ਬਾਹਲ ਰੱਖਿਆ ਅਤੇ ਉਸਨੂੰ ਵਕਾਲਤ ਦੀ ਆਗਿਆ ਭੀ ਦੇ ਦਿੱਤੀ। ਉਸਨੇ ਵਲਾਇਤ ਦੀ ਤਿਆਰੀ ਆਰੰਭੀ। ਇਸ ਖ਼ਬਰ ਦੇ ਨਾਲ ਬੰਗਾਲੀ ਬ੍ਰਾਹਮਣਾਂ ਵਿਚ ਅਤੇ ਵਿਸ਼ੇਸ਼ ਕਰਕੇ ਰਾਜਾ ਦੇ ਆਪਣੇ ਘਰਾਣੇ ਵਿਚ ਬੜੀ ਹਲਚਲ ਮਚ ਗਈ। ਬ੍ਰਾਹਮਣਾਂ ਦੇ ਖ਼ਿਆਲ ਵਿਚ, ਸਮੁੰਦਰ ਤੋਂ ਪਾਰ ਅਤੇ ਗਊ ਭਖਸ਼ਕ ਮਲੇਛਾਂ ਦੇ ਦੇਸ਼ ਵਿਚ ਜਾਣਾ ਆਪਣੇ ਧਰਮ ਤੋਂ ਪਤਿਤ ਹੋਣਾ ਸੀ। ਰਾਜਾ ਨੇ ਅਲਬੀਅਨ ਨਾਮੀ ਜਹਾਜ਼ ਕਿਰਾਏ 'ਤੇ ਲੈ ਲਿਆ ਅਤੇ ਰਾਮ ਰਤਨ, ਰਾਮ ਹਰੀ ਅਤੇ ਆਪਣੇ ਮੁਤਬੰਨੇ ਪੁੱਤਰ ਰਾਮ ਨੂੰ ਨਾਲ ਲੈ ਕੇ ਲੰਦਨ ਪੁੱਜ ਗਿਆ। ਉਥੇ ਜਾ ਕੇ ਉਹ ਇੰਗਲਿਸਤਾਨ ਦੇ ਸ਼ਹਿਨਸ਼ਾਹ ਵਿਲੀਅਮ ਚੌਥੇ ਦੀ ਹਜ਼ੂਰੀ ਵਿਚ ਪੁੱਜਾ ਅਤੇ ਉਸਦੀ ਤਾਜਪੋਸ਼ੀ ਵੇਲੇ ਉਸਨੂੰ ਦੂਜੇ ਦੇਸ਼ਾਂ ਦੇ ਸਫ਼ੀਰਾਂ ਵਿਚ ਕੁਰਸੀ ਮਿਲੀ। ਉਸਨੇ ਦਿੱਲੀ ਦੇ ਬਾਦਸ਼ਾਹ ਦਾ ਸਾਰਾ ਮੁਆਮਲਾ ਸ਼ਹਿਨਸ਼ਾਹ ਦੇ ਪੇਸ਼ ਕੀਤਾ ਅਤੇ ਉਸ ਕੰਮ ਨੂੰ ਅਜਿਹੀ ਮਿਹਨਤ ਨਾਲ ਸਿਰੇ ਚੜ੍ਹਾਇਆ ਕਿ ਦਿੱਲੀਪਤੀ ਦੀ ਆਮਦਨ ਅੱਗੇ ਨਾਲੋਂ ਤਿੰਨ ਲੱਖ ਰੁਪਏ ਸਾਲਾਨਾ ਵਧ ਗਈ। ਇਸਦੇ ਮਗਰੋਂ ਰਾਜਾ ਨੇ ਯੂਰਪ ਦੇ ਹੋਰ ਮੁਲਕਾਂ ਫ਼ਰਾਂਸ ਆਦਿਕ ਦੀ ਸੈਰ ਕੀਤੀ ਅਤੇ ਫਿਰ ਵਤਨ ਮੁੜਨ ਲਈ ਇੰਗਲਿਸਤਾਨ ਵਿਚ ਬਰਿਸਟਲ ਪੁੱਜਾ। ਪਰ ਏਥੇ ਆਉਂਦੇ ਹੀ ਉਸਨੂੰ ਅਜਿਹਾ ਤਾਪ ਚੜ੍ਹਿਆ ਕਿ ਉਹ 27 ਸਤੰਬਰ 1833 ਈ: ਵਾਲੇ ਦਿਨ ਇਸ ਸੰਸਾਰ ਤੋਂ ਕੂਚ ਕਰ ਗਿਆ। ਮਰਨ ਸਮੇਂ ਉਸਨੇ ਕਿਹਾ ਕਿ ਮੈਂ ਸਮਦਰਸ਼ੀ ਹਾਂ ਅਤੇ ਕਿਸੇ ਇਕ ਵਿਸ਼ੇਸ਼ ਮਤ ਨਾਲ ਮੇਰਾ ਕੋਈ ਸੰਬੰਧ ਨਹੀਂ। ਇਸ ਦੇ ਈਸਾਈ ਮਿੱਤਰਾਂ ਨੇ ਇਸ ਨੂੰ ਬਰਿਸਟਲ ਵਿਚ ਹੀ ਦੱਬ ਦਿੱਤਾ ਅਤੇ ਇਸ ਦੀ ਕਬਰ 'ਤੇ ਦਸ ਸਾਲ ਪਿੱਛੋਂ ਬਾਬੂ ਦੁਆਰਕਾ ਦਾਸ ਨੇ ਇਕ ਦੇਸੀ ਤਰੀਕੇ ਦਾ ਮਕਬਰਾ ਬਣਵਾ ਦਿੱਤਾ। ਰਾਮ ਮੋਹਨ ਰਾਏ ਹਿੰਦੂਆਂ ਵਿਚ ਮਹਾਤਮਾ ਅਤੇ ਮੁਸਲਮਾਨਾਂ ਵਿਚ ਮੌਲਵੀ ਕਰਕੇ ਜਾਣਿਆ ਜਾਂਦਾ ਸੀ ਪਰ ਕੁਝ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਉਸ ਦਾ ਇਸਲਾਮ ਉੱਤੇ ਕੋਈ ਵਿਸ਼ੇਸ਼ ਨਿਸ਼ਚਾ ਨਹੀਂ ਸੀ ਰਿਹਾ। ਜਿਹਾ ਕਿ ਮਿਸ ਸੋਫੀਆ ਡਫ਼ਸਨ ਨੇ *ਰਾਮ ਮੋਹਨ ਰਾਏ ਦਾ ਜੀਵਨ ਤੇ ਪੁੱਤਰ* ਨਾਮੀ ਪੁਸਤਕ ਵਿਚ ਲਿਖਿਆ ਹੈ ਕਿ ਮੈਂ ਖ਼ਿਆਲ ਕਰਦੀ

ਹਾਂ ਕਿ ਰਾਮ ਮੋਹਨ ਰਾਏ ਨੇ ਸ਼ਾਇਦ ਅਰਬ ਦੇ ਨਬੀ ਦੇ ਬਾਰੇ ਵਿਚ ਕੁਝ ਹਾਨੀਕਾਰਕ ਗੱਲਾਂ ਲਿਖੀਆਂ ਹੋਣਗੀਆਂ। ਉਨ੍ਹਾਂ ਦਾ ਜੀਵਨ ਲਿਖਣ ਵਾਲੇ ਇਹ ਭੀ ਪ੍ਰਮਾਣ ਦਿੰਦੇ ਹਨ ਕਿ ਰਾਜੇ ਦੇ ਮੁਰਸ਼ਦਾਬਾਦ ਜਾਣ ਤੋਂ ਬਾਅਦ ਕਲਕੱਤੇ ਚਲੇ ਜਾਣ ਦਾ ਵੱਡਾ ਕਾਰਨ ਹੀ ਇਹ ਸੀ ਕਿ ਉਸ ਦੀ ਕੁਝ ਮੁਸਲਮਾਨਾਂ ਨਾਲ ਅਣਬਣ ਹੋ ਗਈ ਸੀ। ਈਸਾਈ ਮਤ ਦੀ ਨਿਸਬਤ ਉਹ ਤਸਲੀਸ 'ਤੇ ਨਿਸ਼ਚਾ ਨਹੀਂ ਸੀ ਰੱਖਦਾ ਅਤੇ ਉਸ ਦਾ ਖ਼ਿਆਲ ਸੀ ਕਿ ਮਸੀਹ ਵੀ ਦੂਜੇ ਨਬੀਆਂ ਵਾਂਗ ਇਕ ਫ਼ਾਨੀ ਬੰਦਾ ਸੀ। ਉਸ ਨੂੰ ਵਿੱਦਿਅਕ ਗੱਲਾਂ ਦਾ ਇਤਨਾ ਸ਼ੌਕ ਸੀ ਕਿ ਉਹ ਸੰਸਕ੍ਰਿਤ, ਅਰਬੀ, ਫ਼ਾਰਸੀ, ਬੰਗਲਾ, ਅੰਗਰੇਜ਼ੀ, ਯੂਨਾਨੀ, ਲਾਤੀਨੀ, ਫ਼ਰਾਂਸੀਸੀ ਅਤੇ ਇਬਰਾਨੀ ਆਦਿਕ ਬੋਲੀਆਂ ਦਾ ਚੰਗੀ ਤਰ੍ਹਾਂ ਜਾਣੂ ਸੀ ਅਤੇ ਉਨ੍ਹਾਂ ਵਿਚ ਚੰਗੀ ਤਰ੍ਹਾਂ ਗੱਲ ਬਾਤ ਕਰ ਸਕਦਾ ਸੀ। ਉਹ ਈਸ਼ਵਰ ਦਾ ਬੜਾ ਦ੍ਰਿੜ੍ਹ ਵਿਸ਼ਵਾਸੀ ਸੀ ਅਤੇ ਨਾਸਤਕ ਦਾ ਨਾਮ ਸੁਣਨ ਤੋਂ ਵੀ ਘਬਰਾਉਂਦਾ ਸੀ।



# ਬ੍ਰਹਮੂ ਸਮਾਜ

ਜਦ ਅੰਗਰੇਜ਼ਾਂ ਨੇ ਬੰਗਾਲ ਦੇਸ਼ ਨੂੰ ਫ਼ਤਹ ਕਰ ਲਿਆ ਤਾਂ 'ਜਥਾ ਰਾਜਾ ਤਥਾ ਪਰਜਾ' ਅਨੁਸਾਰ ਉਨ੍ਹਾਂ ਦੀ ਸਭਿਅਤਾ ਵੀ ਮੁਲਕ ਵਿਚ ਜ਼ੋਰ ਨਾਲ ਫੈਲਣ ਲੱਗ ਪਈ ਤੇ ਅੰਗਰੇਜ਼ੀ ਕੌਮ ਦੇ ਧਰਮ, ਲਿਟਰੇਚਰ ਤੇ ਜ਼ਬਾਨ ਦਾ ਜ਼ੋਰ ਸ਼ੋਰ ਨਾਲ ਪ੍ਰਚਾਰ ਹੋਣ ਲੱਗਾ। ਜੇ ਰਤਾ ਉਸ ਵਕਤ ਦੇ ਪਹਿਲਾਂ ਦੇ ਬੰਗਾਲ ਦੇਸ਼ ਦੇ ਹਿੰਦੂ ਧਰਮ ਦੀ ਦਸ਼ਾ ਵੱਲ ਨਿਗਾਹ ਮਾਰੀਏ ਤਾਂ ਪਤਾ ਲਗਦਾ ਹੈ ਕਿ ਧਾਰਮਿਕ ਤੇ ਸਮਾਜਿਕ ਬੰਦਸ਼ਾਂ ਨੇ ਉਸ ਨੂੰ ਬੁਰੀ ਤਰ੍ਹਾਂ ਕੈਦ ਕਰ ਰੱਖਿਆ ਸੀ। ਦੋ ਅੱਡ ਅੱਡ ਕੰਮ ਕਰਨ ਵਾਲੇ ਕਿਰਤੀਆਂ ਦਾ ਮਿਲ ਕੇ ਬੈਠਣਾ ਉਨ੍ਹਾਂ ਨੂੰ ਆਪਣੇ ਧਰਮ ਤੋਂ ਗਿਰਾ ਦੇਂਦਾ ਸੀ। ਦਸਾਂ ਵਰ੍ਹਿਆਂ ਤਕ ਲੜਕੀ ਨਾ ਵਿਆਹੀ ਜਾਏ ਤਾਂ ਮਾਪੇ ਗੁਨਾਹੀ ਠਹਿਰਾਏ ਜਾਂਦੇ ਸਨ। ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਰਸਮਾਂ ਪ੍ਰਚਲਿਤ ਸਨ, ਜੋ ਉਨ੍ਹਾਂ ਦੀ ਹਰ ਪ੍ਰਕਾਰ ਦੀ ਤਰੱਕੀ ਵਿਚ ਰੋਕ ਪਾਉਂਦੀਆਂ ਸਨ। ਜਦ ਤਕ ਤਾਂ ਉਨ੍ਹਾਂ ਨੂੰ ਕਿਸੇ ਹੋਰ ਸਭਿਅਤਾ ਦੀ ਹਵਾ ਨਹੀਂ ਸੀ ਲੱਗੀ ਤਦ ਤਕ ਤਾਂ ਉਹ ਆਪਣੇ ਖ਼ੁਦਗ਼ਰਜ਼ ਆਗੂਆਂ ਦੇ ਹਲਵੇ ਮਾਂਡੇ ਦਾ ਜ਼ਰੀਆ ਬਣੇ ਰਹੇ ਤੇ ਆਪਣੀ ਇਸ ਜਹਾਲਤ ਨੂੰ ਧਰਮ ਸਮਝ ਕੇ ਪੂਰੀ ਤਰ੍ਹਾਂ ਜੁਟੇ ਰਹੇ, ਪਰ ਜਦ ਈਸਾਈ ਮਤ ਦੇ ਰਤਾ ਕੁ ਆਜ਼ਾਦੀ ਵਾਲੇ ਸਮਾਜਿਕ ਖ਼ਿਆਲਾਂ ਦੀ ਰੋਸ਼ਨੀ ਉਨ੍ਹਾਂ ਤਕ ਪਹੁੰਚੀ, ਤਦ ਉਹ ਆਪਣੇ ਬੰਧਨਾਂ ਨੂੰ ਮਹਿਸੂਸ ਕਰਨ ਲੱਗ ਪਏ। ਪਰੰਤੂ ਇਸ ਦੇ ਉਲਟ ਹਿੰਦੂ ਧਰਮ ਇਨ੍ਹਾਂ ਬੰਧਨਾਂ ਤੋਂ ਬਾਹਰ ਕਦਮ ਪੁੱਟਣ ਦੀ ਆਗਿਆ ਨਹੀਂ ਸੀ ਦਿੰਦਾ ਤੇ ਉਧਰ ਈਸਾਈ ਧਰਮ ਹਰ ਤਰ੍ਹਾਂ ਦੇ ਇਕਰਾਰਾਂ ਨਾਲ ਭਰਪੂਰ ਇਨ੍ਹਾਂ ਲੋੜਾਂ ਨੂੰ ਪੂਰੀਆਂ ਕਰਨ ਲਈ ਤਤਪਰ ਸੀ। ਸੋ ਲੋਕਾਂ ਓਧਰ ਜਾਣਾ ਆਰੰਭ ਦਿੱਤਾ। ਠੀਕ ਇਸੇ ਸਮੇਂ ਰਾਜਾ ਰਾਮ ਮੋਹਨ ਰਾਏ, ਜਿਸ ਦਾ ਸੰਖੇਪ ਜੀਵਨ ਪਿੱਛੇ ਦਿੱਤਾ ਗਿਆ ਹੈ; ਜਾਗਿਆ ਤੇ ਈਸਾਈ ਮਤ ਦੀ ਇਸ ਵਧਦੀ ਹੋਈ ਲਹਿਰ ਨੂੰ ਰੋਕਣ ਲਈ ਉੱਦਮ ਕਰਨ ਲੱਗਾ। ਉਸ ਨੇ ਝੱਟ ਇਕ ਮਜ਼ਹਬ ਦੀ ਬੁਨਿਆਦ ਰੱਖ ਦਿੱਤੀ ਜਿਹੜਾ ਲੋਕਾਂ ਦੀਆਂ ਵੇਲੇ ਦੀਆਂ ਸਮਾਜਿਕ ਤੇ ਧਾਰਮਿਕ ਮੰਗਾਂ ਵੀ ਪੂਰੀਆਂ ਕਰਦਾ ਸੀ ਤੇ ਈਸਾਈ ਮਤ ਦੇ ਹਮਲੇ ਨੂੰ ਵੀ ਰੋਕਦਾ ਸੀ। ਉਸ ਨੇ ਇਸ ਨਵੇਂ ਮਤ ਦਾ ਨਾਮ ਬ੍ਰਹਮੂ ਸਮਾਜ ਅਰਥਾਤ ਇਕ ਬ੍ਰਹਮ (Universal Soul) ਨੂੰ ਮੰਨਣ ਵਾਲਾ ਰੱਖਿਆ, ਜਿਸ ਦੇ ਮੋਟੇ ਮੋਟੇ ਅਸੂਲ ਇਹ ਹਨ:

1. ਈਸ਼ਵਰ ਇਕ ਤੇ ਵਿਆਪਕ ਹੈ; ਸਭ ਦੇ ਅੰਦਰ ਉਸ ਦਾ ਜਲਵਾ ਹੈ।
2. ਜ਼ਾਤ ਪਾਤ ਕੋਈ ਨਹੀਂ ਅਤੇ ਛੂਤ ਛਾਤ ਇਕ ਗ਼ਲਤ ਖ਼ਿਆਲ ਹੈ।

3. ਇਕ ਮੁਸਲਮਾਨ, ਮੁਸਲਮਾਨ ਰਹਿੰਦਾ ਹੋਇਆ ਤੇ ਹਿੰਦੂ, ਹਿੰਦੂ ਰਹਿੰਦਾ ਹੋਇਆ, ਅਰਥਾਤ ਹਰ ਸ਼ਖ਼ਸ ਆਪਣੇ ਪਹਿਲਾਂ ਧਾਰਨ ਕੀਤੇ ਮਜ਼ਹਬ ਨੂੰ ਕਾਇਮ ਰੱਖਦਾ ਹੋਇਆ ਇਸ ਸਮਾਜ ਦਾ ਕੱਟੜ ਮੈਂਬਰ ਬਣ ਸਕਦਾ ਹੈ।
4. ਇਸ ਸਮਾਜ ਦੇ ਮੈਂਬਰ ਜ਼ਾਤ ਪਾਤ ਦੇ ਬੰਧਨਾਂ ਦੀ ਕੈਦ ਨੂੰ ਤੋੜ ਆਪੋ ਵਿਚ ਸ਼ਾਦੀ ਕਰ ਸਕਦੇ ਹਨ।
5. ਸਾਰਿਆਂ ਦਾ ਖ਼ਾਨ ਪਾਨ ਇਕ ਹੈ ਅਤੇ ਹਲਾਲ ਜਾਂ ਹਰਾਮ ਗੋਸ਼ਤ ਵਿਚ ਕੋਈ ਫ਼ਰਕ ਨਹੀਂ।
6. ਹਰ ਇਕ ਨਬੀ ਦੇਸ਼ ਅਤੇ ਜ਼ਮਾਨੇ ਦੀ ਚਾਲ ਅਨੁਸਾਰ ਸੱਚੀ ਤਾਲੀਮ ਦੇਂਦਾ ਰਿਹਾ ਹੈ।
7. ਹਰ ਇਕ ਧਾਰਮਿਕ ਪੁਸਤਕ (ਕਲਾਮੇ ਇਲਾਹੀ) ਇਕ ਖ਼ਾਸ ਜ਼ਮਾਨੇ ਵਿਚ ਸੱਚੀ ਰਹੀ ਹੈ। ਨਬੀ ਜਾਂ ਅਵਤਾਰ ਵਾਹਿਗੁਰੂ ਵੱਲੋਂ ਨਹੀਂ ਭੇਜੇ ਜਾਂਦੇ, ਉਹ ਕੇਵਲ ਵੱਡੇ ਆਦਮੀ ਹੁੰਦੇ ਹਨ, ਜਿਨ੍ਹਾਂ ਨੇ ਰੂਹਾਨੀ ਤਰੱਕੀ ਸਾਡੇ ਨਾਲੋਂ ਵੱਧ ਕਰ ਲਈ ਹੁੰਦੀ ਹੈ।
8. ਆਵਾਗਉਣ (Transmigration of Soul) ਦਾ ਮਸਲਾ ਗ਼ਲਤ ਹੈ।

ਇਸ ਨਵੇਂ ਮਜ਼ਹਬ ਵਿਚ ਲੋਕਾਂ ਨੇ ਆਜ਼ਾਦੀ ਦੀ ਚੰਗੀ ਝਲਕ ਦੇਖੀ ਤੇ ਉਨ੍ਹਾਂ ਦਾ ਝੁਕਾਉ ਈਸਾਈ ਮਤ ਵੱਲੋਂ ਹਟ ਕੇ ਜ਼ਿਆਦਾ ਏਧਰ ਹੋ ਗਿਆ। ਇਸ ਦਾ ਕਾਰਣ ਇਹ ਸੀ ਕਿ ਬ੍ਰਹਮੂ ਸਮਾਜੀ ਬਣਨ ਨਾਲ ਉਹ ਹਿੰਦੂ ਦੇ ਹਿੰਦੂ ਰਹਿ ਜਾਂਦੇ ਸਨ। ਹਿੰਦੂਓਂ ਈਸਾਈ ਬਣਨ ਲਈ ਚੂੰਕਿ ਬੜੀ ਭਾਰੀ ਤਬਦੀਲੀ ਕਰਨੀ ਪੈਂਦੀ ਸੀ, ਇਸ ਲਈ ਲੋਕੀਂ ਈਸਾਈ ਬਣੇ ਹਿੰਦੂ ਤੋਂ ਨਫ਼ਰਤ ਕਰਦੇ ਸਨ। ਪਰ ਏਧਰ ਨਫ਼ਰਤ ਦਾ ਕੋਈ ਸੁਆਲ ਨਹੀਂ ਸੀ। ਬ੍ਰਹਮੂ ਸਮਾਜੀ ਲੋੜੀਂਦੀਆਂ ਆਜ਼ਾਦ ਰਸਮਾਂ ਨੂੰ ਵਰਤਦੇ ਹੋਏ ਹੀ ਹਿੰਦੂ ਸਮਾਜ ਵਿਚ ਮਾਣ ਪਾ ਸਕਦੇ ਸਨ।

ਕੇਸ਼ਬ ਚੰਦਰ ਸੇਨ ਇਸ ਮਤ ਦਾ ਇਕ ਪ੍ਰਸਿੱਧ ਮਹਾਤਮਾ ਹੋਇਆ ਹੈ, ਜਿਸ ਨੇ ਬ੍ਰਹਮੂ ਸਮਾਜ ਨੂੰ ਇਕ ਨਵਾਂ ਫ਼ਲਸਫ਼ਾ ਦਿੱਤਾ ਜੋ ਪਹਿਲੇ ਨਾਲੋਂ ਕੁਝ ਵੱਖਰਾ ਹੈ। ਇਸ ਦੇ ਜ਼ਮਾਨੇ ਵਿਚ ਲੋਕਾਂ ਵਿਚ ਹੋਰ ਵੀ ਜਾਗ੍ਰਤੀ ਪੈਦਾ ਹੋ ਗਈ ਸੀ। ਸੁਆਮੀ ਰਾਮਾ ਕ੍ਰਿਸ਼ਨ ਇਸ ਦੇ ਜ਼ਮਾਨੇ ਵਿਚ ਇਕ ਮਸ਼ਹੂਰ ਵੇਦਾਂਤੀ ਫ਼ਕੀਰ ਹੋਇਆ ਹੈ, ਜਿਸ ਦਾ ਚੇਲਾ ਵਿਵੇਕਾ ਨੰਦ (ਨਰੇਂਦਰ ਨਾਥ ਗੁਪਤਾ) ਸੀ। ਸੁਆਮੀ ਵਿਵੇਕਾ ਨੰਦ ਨੇ ਬੜੀ ਵਿੱਦਿਆ ਪ੍ਰਾਪਤ ਕੀਤੀ ਤੇ ਹਿੰਦੂ ਫ਼ਲਸਫ਼ੇ ਨੂੰ ਚੰਗੀ ਤਰ੍ਹਾਂ ਘੋਖਿਆ। ਮੌਜੂਦਾ ਜ਼ਮਾਨੇ ਵਿਚ ਇਹ ਪਹਿਲਾ ਆਦਮੀ ਹੋਇਆ ਹੈ, ਜੋ ਅਮਰੀਕਾ ਵਿਚ ਹਿੰਦੂ ਮਤ ਦਾ ਪੈਗ਼ਾਮ ਲੈ ਕੇ ਗਿਆ ਤੇ ਕਾਮਯਾਬ ਹੋਇਆ।

ਬ੍ਰਹਮੂ ਸਮਾਜ ਅਸਲ ਵਿਚ ਕੋਈ ਮਜ਼ਹਬ ਨਹੀਂ, ਸੁਸਾਇਟੀ ਹੈ। ਇਹ ਲੋਕ ਚੂੰਕਿ ਕਿਸੇ ਇਨਸਾਨ ਨੂੰ ਮੁਕੰਮਲ ਨਹੀਂ ਮੰਨਦੇ, ਇਸ ਲਈ ਕਿਸੇ ਉੱਚ ਜੀਵਨ ਨੂੰ ਆਪਣਾ ਆਦਰਸ਼ ਨਹੀਂ ਥਾਪ ਸਕਦੇ। ਇਨ੍ਹਾਂ ਦੇ ਵਿਸ਼ਵਾਸ ਦਾ ਕੋਈ ਮਰਕਜ਼ ਨਹੀਂ, ਹਰ ਇਕ ਮਜ਼ਹਬ ਨੂੰ ਹੀ ਸੱਚਾ ਮੰਨਦੇ ਹਨ। ਕੋਈ ਕਿਤਾਬ ਉਨ੍ਹਾਂ ਪਾਸ ਨਹੀਂ, ਜਿਸਨੂੰ ਕੇਵਲ ਸੱਚਾਈ ਮੰਨਣ।

